**ਸਾਲ ਪੰਦਰਵਾਂ, ਮਹੀਨਾ ਸਤੰਬਰ 2009**

**ਫਾਉਂਡਰ ਚੇਅਰਮੈਨ**

**ਸ੍ਰੀ ਮਾਨ ਸੰਤ ਬਾਬਾ ਵਰਿਆਮ ਸਿੰਘ ਜੀ ਮਹਾਰਾਜ**

**ਚੇਅਰਪਰਸਨ**

**(ਸੰਤ ਮਾਤਾ ਬੀਜੀ) ਰਣਜੀਤ ਕੌਰ ਜੀ, ਰਤਵਾੜਾ ਸਾਹਿਬ**

**SUBSCRIPTION FOREIGN (ਵਿਦੇਸ਼)**

| | Annual | Life |
|---|---|---|
| U.S.A. | 50 US$ | 500 US$ |
| U.K. | 30 £ | 300 £ |
| Aus. | 80 $ | 800 $ |
| Europ | 50 Euro | 500 Euro |

Postal Address for 'ATAM MARG' Enquiry, Money Order, Cheque, Draft & correspondence
V.G.R.M Charitable Trust
Gurdwara Ishar Parkash, Ratwara Sahib (Near Chandigarh) P.O. Mullanpur Garibdas, Teh. Kharar, Distt. S.A.S. Nagar (Mohali) 140901 Pb.India.

**ਆਤਮ ਮਾਰਗ ਮੈਗਜੀਨ ਨਾ ਮਿਲਣ ਤੇ ਅਤੇ ਮਹਾਂਪੁਰਖਾਂ ਵੱਲੋਂ ਪ੍ਰਕਾਸ਼ਿਤ ਕਿਤਾਬਾਂ ਮੰਗਵਾਉਣ ਲਈ ਸੰਪਰਕ ਨੰ.-**

**Head Office INDIA -** (M) **94172-14391,9417214379**
**0160-2255002, Fax - 0160- 2255009**

**U.S.A. - Baba Satnam Singh ji Atwal**
Phone and Fax : 408-263-1844

**Bhai Kuldeep Singh Sher Gill**
Phone : 408-230-8319

**Bibi Sukhvinder Kaur Bains -** Phone : 403-270-3387

**Canada - Bhai Sarmukh Singh Pannu**
Phone - 604-433-0408

**England - Bibi Gurbax Kaur /Jagtar Singh Jagi**
Phone : 0121-200-2818
Fax : 0121-200-2879, **Raj Mobile** : 07968734058

**Australia - Bhai Jiwan Singh ji**
Phone : 03-943-65865, Fax : 03-943-65867

**For more information please visit us on internet at:-**
**Email : atammarg@glide.net.in**
http:# www.ratwarasahib.org, http # www.ratwarasahibmedia.org



ਪ੍ਰਿੰਟਰ, ਪਬਲਿਸ਼ਰ ਤੇ ਐਡੀਟਰ ਬਾਬਾ ਹਰਪਾਲ ਸਿੰਘ ਰਤਵਾੜਾ ਸਾਹਿਬ ਨੇ 'ਆਤਮ ਮਾਰਗ' ਜੈ ਆਫਸੈਟ ਪ੍ਰਿੰਟਰਜ਼, 905 ਇੰਡਸਟਰੀਅਲ ਏਰੀਆ, ਫੇਜ਼-2, ਚੰਡੀਗੜ੍ਹ ਤੋਂ ਛਪਵਾ ਕੇ ਮੁੱਖ ਦਫਤਰ 'ਆਤਮ ਮਾਰਗ', ਰਤਵਾੜਾ ਸਾਹਿਬ, ਡਾਕਖਾਨਾ ਮੁਲਾਂਪੁਰ ਗਰੀਬਦਾਸ, ਤਹਿਸੀਲ ਖਰੜ, ਜ਼ਿਲਾ ਐਸ.ਏ.ਐਸ ਨਗਰ (ਮੋਹਾਲੀ) ਪੰਜਾਬ ਤੋਂ ਪ੍ਰਕਾਸ਼ਿਤ ਕੀਤਾ।

## ਤਤਕਰਾ


| | |
|---|---|
| 1. ਸੰਪਾਦਕੀ | 2 |
| 2. ਭਾਈ ਘਨੱਈਆਂ ਜੀ | 4 |
| 3. ਸੁਰਤਿ ਸਬਦਿ ਮਾਰਗ | 21 |
| 4. ਬਿਜੈ ਸਿੰਘ | 40 |
| 5. ਨਾਮ ਤੇ ਨਾਮ ਦਾ ਦਾਤਾ ਸਤਿਗੁਰੂ | 47 |
| 6. ਨਾਮ ਤੇ ਸੇਵਾ | 50 |
| 7. ਮਾਰਗ ਚੋਣ | 56 |
| 8. ਸਿਹਤ ਰੱਖਿਆ ਗਿਆਨ | 61 |


**SUBSCRIPTION - ਚੰਦਾ - (ਦੇਸ਼)**

| ਸਾਲਾਨਾ | ਜੀਵਨ ਕਾਲ | ਫੀ ਕਾਪੀ |
|---|---|---|
| 200/- | 2000/- | 20/- |
| 280/- | 2080/- | (For outstation cheques) |

**ਸੰਪਰਕ ਨੰ. ਰਤਵਾੜਾ ਸਾਹਿਬ**

ਰਤਵਾੜਾ ਸਾਹਿਬ 0160-2255001
ਗੁ. ਰਤਵਾੜਾ ਸਾਹਿਬ ਵਿਖੇ ਅਖੰਡਪਾਠ ਬੁਕਿੰਗ ਸਬੰਧੀ - 9417214386
ਪਰਮ ਸਤਿਕਾਰ ਯੋਗ ਬੀਜੀ 9417214381
ਜਰਨਲ - 9417214384, ਬੀ ਐਡ ਕਾਲਜ - 9417214382
ਬਾਬਾ ਰਾਜਿੰਦਰ ਸਿੰਘ ਸ੍ਰੀ ਮਾਨ ਲੰਗਰ 9417214380
ਆਡੀਓ ਵੀਡੀਓ ਲਾਇਬ੍ਰੇਰੀ 9872814385, 9417214385
ਅਖੰਡਪਾਠ ਬੁਕਿੰਗ 9417214386
ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ ਰਤਵਾੜਾ ਸਾਹਿਬ 0160-2255003
ਸੰਤ ਵਰਿਆਮ ਸਿੰਘ ਮੈਮੋਰੀਅਲ ਪਬਲਿਕ ਸਕੂਲ 0160-2255004

**ਅੰਮ੍ਰਿਤ ਬਾਣੀ ਸਕਾਈ ਟੀ.ਵੀ. ਸੈਟੇਲਾਈਟ ਚੈਨਲ 0176 ਤੇ ਸੰਤ ਮਹਾਰਾਜ ਸੰਤ ਬਾਬਾ ਵਰਿਆਮ ਸਿੰਘ ਜੀ ਰਤਵਾੜਾ ਸਾਹਿਬ ਵਾਲਿਆਂ ਦਾ ਕੀਰਤਨ ਨਿਮਨ ਅਨੁਸਾਰ ਹੈ -**

**ਐਤਵਾਰ ਸਵੇਰੇ 10.00 ਵਜੇ ਤੋਂ 11.00 ਵਜੇ ਤੱਕ**
**ਸੋਮਵਾਰ ਸ਼ਾਮ 7.00 ਵਜੇ ਤੋਂ ਸ਼ਾਮ 8.00 ਵਜੇ ਤੱਕ**
**ਯੂ.ਕੇ. ਸਮੇਂ ਅਨੁਸਾਰ ਸੁਣਿਆ ਜਾ ਸਕਦਾ ਹੈ।**

ਬਾਬਾ ਜੀ ਦੇ ਕੀਰਤਨ ਨੂੰ ਪੂਰੇ ਵਿਸ਼ਵ ਵਿਚ www.amritbani.com ਤੋਂ ਸੁਣਿਆ ਜਾ ਸਕਦਾ ਹੈ। ਆਪਣਾ ਸਮਾਂ ਯੂ.ਕੇ. ਸਮੇਂ ਅਨੁਸਾਰ ਨਿਰਧਾਰਤ ਕਰੋ।

**ਜਾਰੀ ਕਰਤਾ - ਆਤਮ ਮਾਰਗ ਸਪਿਰਚੂਅਲ ਸਾਇੰਟਿਫਿਕ ਐਜੂਕੇਸ਼ਨਲ ਚੈਰੀਟੇਬਲ ਟਰਸਟ, ਯੂ.ਕੇ.**

# ਸੰਪਾਦਕੀ

ਹਨੇਰੀਆਂ ਨੁਕਰਾਂ, ਬੰਦ ਦਰਵਾਜਿਆਂ, ਗਿਰਜਾ ਘਰਾਂ, ਮੰਦਰਾਂ, ਮਸਜਿਦਾਂ, ਗੁਰਦੁਆਰਿਆਂ ਅਤੇ ਹੋਰ ਆਨ ਮੱਤਾਂ ਤੱਕ ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੂੜ੍ਹ ਗੁਰਮਤਿ ਸਿਧਾਂਤਾਂ ਨੂੰ ਪ੍ਰਚਾਰ ਕਰਨ ਲਈ ਤੱਤਪਰ ਇਹ ਨਿਰੋਲ ਪਤ੍ਰਿਕਾ ਆਤਮ ਮਾਰਗ ਮੈਗਜੀਨ ਧੰਨ ਧੰਨ ਸੰਤ ਮਹਾਰਾਜ ਰਤਵਾੜਾ ਸਾਹਿਬ ਵਾਲਿਆਂ ਵੱਲੋਂ 1995 ਦੇ ਵਿਸਾਖੀ ਦੇ ਸ਼ੁਭ ਦਿਹਾੜੇ ਤੇ ਪ੍ਰਕਾਸ਼ਿਤ ਕੀਤੀ ਗਈ। ਰਤਵਾੜਾ ਸਾਹਿਬ ਵਾਲੇ ਮਹਾਂਪੁਰਖਾਂ ਨੇ ਸੰਤ ਮਹਾਰਾਜ ਈਸ਼ਰ ਸਿੰਘ ਜੀ ਰਾੜਾ ਸਾਹਿਬ ਵਾਲਿਆਂ ਦੀ ਸੰਗਤ ਦਾ ਅਨੰਦ ਮਾਣਦਿਆਂ ਨਾਮ ਦੀ ਘਾਲਣਾ ਕਮਾਈ ਕਰਕੇ ਉਚੀਆਂ ਅਵਸਥਾ ਪ੍ਰਾਪਤ ਕੀਤੀਆਂ। ਆਪ ਜੀ ਨੇ ਧੰਨ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਦਰਸਾਏ 'ਸੁਰਤਿ ਸ਼ਬਦ ਮਾਰਗ' ਨੂੰ ਪੂਰੀ ਤਰ੍ਹਾਂ ਅਪਨਾ ਕੇ ਗ੍ਰਹਿਸਤ ਜੀਵਨ ਵਿੱਚ ਰਹਿੰਦੀਆਂ ਹੋਇਆਂ ਨਾਮ ਦੀ ਘਾਲਣਾ ਕਮਾਈ ਕੀਤੀ। ਬਚਪਨ ਵਿੱਚ ਧਮੋਟ ਫਿਰ ਸਿੰਧ ਪਾਕਿਸਤਾਨ ਫੇਰ ਚੰਡੀਗੜ੍ਹ ਸਿਵਲ ਸੈਕਟਰੀਏਟ ਵਿੱਚ ਸੁਪਰਡੈਂਟ ਰਹਿ ਕੇ ਅਤੇ ਫਿਰ ਯੂ.ਪੀ. ਦੇ ਜੰਗਲਾਂ ਜਿਲ੍ਹਾ ਰਾਮਪੁਰ ਵਿਖੇ ਬਿਲਾਸਪੁਰ ਦੇ ਇਲਾਕੇ ਵਿੱਚ ਆਪ ਜੀ ਨੇ ਸੈਂਕੜੇ ਏਕੜ ਦਾ ਫਾਰਮ ਜੰਗਲ ਪੁੱਟ ਕੇ ਅਬਾਦ ਕਰਕੇ ਇਕ ਚੰਗੇ ਕਿਸਾਨ ਦੇ ਰੂਪ ਵਿੱਚ ਚੰਗੀ ਖੇਤੀ ਕੀਤੀ। ਜਿੰਦਗੀ ਦੇ ਸਫਰ ਨੂੰ ਤਹਿ ਕਰਨ ਵਿੱਚ ਪਰਮ ਸਤਿਕਾਰਯੋਗ ਬੀਜੀ ਦਾ ਯੋਗਦਾਨ ਬਹੁਤ ਵੱਡਾ ਹੈ। ਜਿਵੇਂ ਰਾਮ ਚੰਦਰ ਜੀ ਨਾਲ ਸੀਤਾ ਜੀ ਨੇ ਅਤੇ ਭਗਤ ਕਬੀਰ ਜੀ ਨਾਲ ਮਾਤਾ ਲੋਈ ਨੇ ਸਾਥ ਨਿਭਾਇਆ ਇਸੇ ਤਰ੍ਹਾਂ ਮਾਤਾ ਜੀ ਨੇ ਵੀ ਆਪ ਜੀ ਦੇ ਨਾਲ ਰਹਿ ਕੇ ਜਿੰਦਗੀ ਦੇ ਹਰ ਖੇਤਰ ਵਿੱਚ ਸਾਥ ਨਿਭਾਇਆ। ਮਾਤਾ ਜੀ ਦਾ ਜੀਵਨ ਬਹੁਤ ਘਾਲਣਾ ਕਮਾਈ ਵਾਲਾ ਹੈ ਆਪ ਜੀ ਨੂੰ ਵਿਰਸੇ ਵਿੱਚ ਹੀ ਸਿੱਖੀ ਦੀ ਰਹੁ ਰੀਤ ਅਤੇ ਸੇਧ ਪ੍ਰਾਪਤ ਹੋਈ। ਮਾਤਾ ਜੀ ਦੇ ਪਿਤਾ ਸੰਤ ਬਾਬਾ ਹੀਰਾ ਸਿੰਘ ਜੀ ਦਾਉਦਪੁਰੀਏ ਹੋਏ ਜਿਨ੍ਹਾਂ ਨੇ 8 ਸਾਲ ਪਹਿਲਾਂ ਹੀ ਪਿੰਡ ਧਮੋਟ ਵਿਖੇ ਸੰਤ ਮਹਾਰਾਜ ਦੇ ਘਰ (ਸੰਤ ਬਾਬਾ ਵਰਿਆਮ ਸਿੰਘ ਜੀ ਰਤਵਾੜਾ ਸਾਹਿਬ) ਵਾਲਿਆਂ ਦੇ ਘਰ ਜਾ ਕੇ ਬਚਨ ਕੀਤਾ ਕਿ ਆਪ ਜੀ ਦੇ ਘਰ ਇੱਕ ਸਪੁੱਤਰ ਨੇ ਜਨਮ ਲੈਣਾ ਹੈ ਅਤੇ ਸਾਡੇ ਘਰ ਇੱਕ ਸਪੁੱਤਰੀ ਨੇ ਜਿਨ੍ਹਾਂ ਦਾ ਸਬੰਧ ਧੁਰ ਦਰਗਾਹ ਤੋਂ ਹੈ ਉਨ੍ਹਾਂ ਨੇ ਇਸ ਸੰਸਾਰ ਰੂਪੀ ਰੰਗ ਮੰਚ ਤੇ ਗ੍ਰਹਿਸਥ ਵਿੱਚ ਰਹਿੰਦੀਆਂ ਸੇਵਾ ਕਰਨੀ ਹੈ। ਸਮਾਂ ਰੰਗ ਲਿਆਈਆ ਸੰਤ ਮਹਾਰਾਜ ਜੀ ਦੇ ਸਰੀਰ ਦਾ ਜਨਮ 17 ਜੂਨ 1918 ਨੂੰ ਪਿੰਡ ਧਮੋਟ ਵਿਖੇ ਮਾਤਾ ਇੰਦ ਕੌਰ ਜੀ ਦੀ ਕੁੱਖ ਤੋਂ ਅਤੇ ਪਿਤਾ ਸ. ਕਰਤਾਰ ਸਿੰਘ ਜੀ ਦੇ ਗ੍ਰਹਿ ਵਿਖੇ ਜਨਮ ਹੋਇਆ। ਪਿਛਲੇ ਜਨਮਾਂ ਦੀ ਘਾਲ ਕਮਾਈ ਹੋਣ ਕਰਕੇ ਆਪ ਜੀ ਨੂੰ ਬਚਪਨ ਤੋਂ ਨਾਮ ਜਪਣ ਦੀ ਲਗਨ ਸੀ। ਆਪ ਜੀ ਬਚਨਪਨ ਤੋਂ ਸਿੱਧ ਪੁਰਸ਼ ਸਨ। ਪੰਜ ਸਾਲ ਦੀ ਉਮਰ ਵਿੱਚ ਆਪ ਜੀ ਨੇ ਖੰਡੇ ਬਾਟੇ ਦਾ ਅੰਮ੍ਰਿਤ ਛਕ ਲਿਆ ਸੀ। ਛੋਟੀ ਉਮਰ ਵਿੱਚ ਆਪ ਜੀ ਨੂੰ ਸੰਤ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦਾ ਮਿਲਾਪ ਹੋਇਆ। ਪਹਿਲੀ ਨਜਰ ਵਿੱਚ ਹੀ ਸੰਤ ਮਹਾਰਾਜ ਰਾੜਾ ਸਾਹਿਬ ਵਾਲਿਆਂ ਨੇ ਆਪ ਜੀ ਦੇ ਪਿਛਲੇ ਜਨਮਾਂ ਦੀ ਕਮਾਈ ਨੂੰ ਭਾਂਪ ਲਿਆ ਅਤੇ ਬਚਨ ਕੀਤੇ ਕਿ 'ਅੱਜ ਇੱਕ ਸੁਹਾਗਣ ਨੂੰ ਸੁਹਾਗਣ ਦਾ ਮਿਲਾਪ ਹੋਇਆ ਹੈ'। "ਪੂਰਬ ਕਰਮ ਅੰਕੁਰ ਜਬ ਪ੍ਰਗਟਿਓ ਭੇਟਿਓ ਪੁਰਖ ਰਸਿਕ ਬੈਰਾਗੀ॥ ਮਿਟਿਓ ਅੰਧੇਰ ਮਿਲਤ ਹਰ ਨਾਨਕ ਜਨਮ ਜਨਮ ਕੀ ਸੋਈ ਜਾਗੀ॥" ਸੰਤ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ਸੰਗਤ ਦਾ ਭਰਪੂਰ ਅਨੰਦ ਮਾਣਦੀਆਂ ਉਨ੍ਹਾਂ ਦੀ ਸ਼ਤਰ ਛਾਇਆ ਹੇਠ ਆਪਣੀ ਜਿੰਦਗੀ ਦਾ ਸਫਰ ਤਹਿ ਕੀਤਾ। ਅਗਸਤ 1975 ਵਿੱਚ ਵੁਲਵਰਹੈਂਟਨ (ਇੰਗਲੈਂਡ) ਵਿਖੇ ਸੰਤ ਮਹਾਰਾਜ ਈਸ਼ਰ ਸਿੰਘ ਜੀ ਨੇ ਆਪਣੇ ਪੰਜ ਭੂਤਕ ਸਰੀਰ ਦਾ ਪਰਿਤਿਆਗ ਕਰਕੇ ਸੱਚਖੰਡ ਜਾ ਬਿਰਾਜੇ। ਆਪ ਜੀ ਨੇ 1978 ਵਿੱਚ ਰੋਪੜ ਦੇ ਪੱਛੜੇ ਇਲਾਕੇ ਵਿੱਚ ਸਿੱਖੀ ਦੇ ਸਿਧਾਂਤਾ ਦਾ ਸਿਧੀਆਂ ਧਾਰਨਾਂ ਰਾਹੀਂ ਪ੍ਰਚਾਰ ਕਰਕੇ ਲੱਖਾਂ ਪ੍ਰਾਣੀਆਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਪ੍ਰਚਾਰ ਕਰਕੇ ਗੁਰੂ ਦੇ ਲੜ ਲਾਇਆ। ਇਸ ਇਲਾਕੇ ਵਿੱਚ ਆਪ ਜੀ ਨੇ ਤਿੰਨ ਤਿੰਨ ਘੰਟੇ ਦੇ ਲੰਬੇ ਦਿਵਾਨ ਹੋਰ ਰੋਜ ਤਿੰਨ ਦੀਵਾਨ ਲਾ ਕੇ ਪ੍ਰਚਾਰ ਅਰੰਭਿਆ। ਅੰਮ੍ਰਿਤਵੇਲੇ 2.00 ਵਜੇ ਆਸਾ ਜੀ ਦੀ ਵਾਰ ਦੇ ਕੀਰਤਨ ਦੀ ਪ੍ਰਥਾ ਚਲਾਈ ਜਿਸ ਨਾਲ ਇਲਾਕੇ ਵਿੱਚ ਹੋਰ ਉਤਸ਼ਾਹ ਗੁਰਸਿੱਖੀ ਵੱਲ ਵੱਧ ਗਿਆ। 1986 ਵਿੱਚ ਗੁ. ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ ਹੋਂਦ ਵਿੱਚ ਆਇਆ ਗੁਰਸਿੱਖੀ ਦੇ ਪ੍ਰਚਾਰ ਲਈ ਇੱਕ ਸੈਂਟਰ ਕਾਇਮ ਕੀਤਾ ਗਿਆ। ਸੰਗਤਾਂ ਦੀ ਰਿਹਾਇਸ਼ ਵਾਸਤੇ ਬਿਲਡਿੰਗਾਂ ਦੀ ਉਸਾਰੀ ਹੋਣੀ ਸ਼ੁਰੂ ਹੋਈ। ਰਾੜਾ ਸਾਹਿਬ ਸੰਪ੍ਰਦਾਇ ਦੀ ਮਰਿਆਦਾ ਅਨੁਸਾਰ ਲੰਗਰ 24 ਘੰਟੇ ਲਗਾਤਾਰ ਚਲਾਏ ਗਏ। ਉਜਾੜ ਬੀਆਵਾਨ ਜੰਗਲਾਂ ਨੂੰ ਸੰਗਤਾਂ ਦੇ ਸਹਿਯੋਗ ਨਾਲ ਅਬਾਦ ਕੀਤਾ ਗਿਆ। ਰਤਵਾੜਾ ਸਾਹਿਬ ਤੋਂ ਮੁੱਲਾਂਪੁਰ ਤੱਕ ਕਾਰਸੇਵਾ ਰਾਹੀਂ ਸੜਕ ਬਣਾਈ ਗਈ। ਆਪ ਜੀ ਨੇ 1986 ਤੋਂ ਲਗਾਤਾਰ ਰਤਵਾੜਾ ਸਾਹਿਬ ਵਿਖੇ ਆਪਣੀ ਦੇਖ ਰੇਖ ਹੇਠ ਪੂਰਾ ਧਿਆਨ ਦੇ ਕੇ ਸੇਵਾ ਕਰਾਈ। ਅੱਜ ਰਤਵਾੜਾ ਸਾਹਿਬ ਇੱਕ ਬਹੁਤ ਵੱਡੀ ਸੰਸਥਾ ਦਾ ਰੂਪ ਧਾਰਨ ਕਰ ਚੁਕਾ ਹੈ। ਦੋ ਸਕੂਲ 'ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ (ਐਫੀਲੀਏਟਡ ਸੀ.ਬੀ.ਐਸ.ਈ. ਬੋਰਡ) ਅਤੇ ਸੰਤ ਵਰਿਆਮ ਸਿੰਘ ਮੈਮੋਰੀਅਲ ਪਬਲਿਕ ਸਕੂਲ (ਐਫੀਲੀਏਟਡ ਪੰਜਾਬ ਸਕੂਲ ਸਿਖਿਆ ਬੋਰਡ) ਰਤਵਾੜਾ ਸਾਹਿਬ ਦੇ ਪਵਿੱਤਰ ਵਾਤਾਵਰਣ ਅੰਦਰ ਰਹਿ ਕੇ ਰੂਹਾਨੀ ਵਿਦਿਆ ਦੇ ਨਾਲ ਨਾਲ ਦੁਨਿਆਵੀ ਵਿਦਿਆ ਹਾਸਲ ਕਰ ਰਹੇ ਹਨ। ਜਿਹੜੇ ਇਲਾਕੇ ਨੂੰ ਕਿਸੇ ਟਾਈਮ ਪਛੜਿਆ ਇਲਾਕਾ ਕਿਹਾ ਜਾਂਦਾ ਸੀ। ਅੱਜ ਉਸ ਇਲਾਕੇ ਦੇ ਬੱਚੇ ਵੱਖ ਵੱਖ ਵਿਸ਼ਿਆਂ ਵਿੱਚ 95% ਤੋਂ 97% ਨੰਬਰ ਲੈ ਰਹੇ ਹਨ। ਸ਼ਬਦ ਕੀਰਤਨ, ਢਾਡੀਆਂ ਦੀਆਂ ਵਾਰਾਂ ਅਤੇ ਆਪਣੇ ਗੌਰਵਮਈ ਵਿਰਸੇ ਤੋਂ ਬੱਚਿਆਂ ਨੂੰ ਜਾਣੂੰ ਕਰਵਾਇਆ ਜਾਂਦਾ ਹੈ।

ਨਾਮ ਅਭਿਆਸ ਲਈ ਵਿਸ਼ੇਸ਼ ਵਾਤਾਵਰਣ ਦੀ ਲੋੜ ਹੁੰਦੀ ਹੈ। ਪ੍ਰਦੂਸ਼ਿਤ ਮਨ ਵਿਚ, ਪ੍ਰਦੂਸ਼ਿਤ ਵਾਤਾਵਰਣ ਵਿਚ ਸਿਮਰਨ ਨਹੀਂ ਹੋ ਸਕਦਾ ਕਿਉਂਕਿ ਮਨ ਟਿਕਾਉ ਵਿਚ ਨਹੀਂ ਆਉਂਦਾ। ਗੁਰੂ ਮਹਾਰਾਜ ਨੇ ਕੁਦਰਤ ਦੀ ਬਹੁਲਤਾ ਵਿਚ ਰੱਬੀ ਪ੍ਰਕਾਸ਼ ਵੇਖਿਆ, 'ਬਲਿਹਾਰੀ ਕੁਦਰਤਿ ਵਸਿਆ।' ਅੱਜ ਦਾ ਵਾਤਾਵਰਣ ਬਹੁਤ ਪ੍ਰਦੂਸ਼ਤ ਹੋ ਗਿਆ ਹੈ। ਮਨ ਵੀ ਪ੍ਰਦੂਸ਼ਤ ਹਨ - ਠੱਗੀ, ਚੋਰੀ, ਬੇਈਮਾਨੀ, ਈਰਖਾ, ਵੈਰ, ਵਿਰੋਧ, ਵਿਭਚਾਰ, ਝੂਠ, ਨਿੰਦਿਆ, ਬਖੀਲੀ, ਮਾਇਆ ਕਾਰਨ ਕਤਲ ਜਿਵੇਂ ਸਾਡਾ ਸਾਰਾ ਭਾਈਚਾਰਾ ਨੀਵਾਨ ਵਲ ਜਾ ਰਿਹਾ ਹੈ। ਵਾਤਾਵਰਣ ਵੀ ਪ੍ਰਦੂਸ਼ਤ ਹੋ ਰਿਹਾ ਹੈ - ਰੁੱਖ, ਪਹਾੜ, ਨਦੀਆਂ, ਦਰਿਆ, ਜੰਗਲ, ਬੇਲੇ ਜਿਨ੍ਹਾਂ ਵਿਚ ਜਾ ਕੇ ਜਗਿਆਸੂ ਸਾਧਨਾ ਕਰਦੇ ਸੀ ਉਨ੍ਹਾਂ ਵਿਚ ਵੀ ਵਿਗਾੜ ਪੈਦਾ ਹੋ ਰਿਹਾ ਹੈ।

ਜਿਵੇਂ ਇਕ ਕਾਰਖਾਨੇ ਦਾ ਗੰਦਾ ਧੂਆਂ ਸਾਰਾ ਆਲਾ ਦੁਆਲਾ ਗੰਦਾ ਕਰ ਦਿੰਦਾ ਹੈ, ਤਿਵੇਂ ਹੀ ਇਸ ਦੇ ਵਿਪਰੀਤ ਸਵੱਛ ਵਾਤਾਵਰਣ ਮਨ ਵਿਚ ਟਿਕਾਉ, ਸ਼ਾਂਤੀ ਲਿਆਂਦਾ ਹੈ। ਮਹਾਂਪੁਰਸ਼ਾਂ ਰਾਹੀਂ ਰਤਵਾੜਾ ਸਾਹਿਬ ਦੀ ਸਿਰਜਨਾ ਵੀ ਐਸੀ ਦ੍ਰਿਸ਼ਟੀ ਤੋਂ ਹੋਈ। ਹੁਣ ਤਪੋਬਨ ਏਨਾ ਹਰਾ ਭਰਾ ਹੋ ਗਿਆ ਹੈ, ਰੁੱਖ ਪੂਰੇ ਜੋਬਨ ਤੇ ਆ ਗਏ ਹਨ, ਸਭ ਪਾਸੇ ਹਰਿਆਵਲ ਹੀ ਹਰਿਆਵਲ ਅੱਖਾਂ ਨੂੰ, ਸਾਰੇ ਸਰੀਰ ਨੂੰ ਤਰੋਤਾਜ਼ਾ ਕਰਦੀ ਹੈ। ਫੇਰ ਐਸੇ ਵਾਤਾਵਰਣ ਵਿਚ ਟਿਕੇ ਹੋਏ ਮਨਾ ਰਾਹੀਂ ਕੀਤਾ ਜਾਪ, ਸਿਮਰਨ ਅਭਿਆਸ ਸੱਚਖੰਡ ਦੀ ਆਭਾ ਦਿੰਦਾ ਹੈ। ਇਥੇ ਲਗਾਤਾਰ ਹੋ ਰਹੇ ਪਾਠ, ਕੀਰਤਨ, ਕਥਾ ਵਾਰਤਾ, ਮਹਾਂਪੁਰਸ਼ਾਂ ਦੇ ਅੰਮ੍ਰਿਤ ਦੀਵਾਨਾਂ ਨੇ ਬੈਕੁੰਠ ਦਾ ਨਜ਼ਾਰਾ ਬੰਨਿਆਂ ਹੋਇਆ ਹੈ। ਐਸੇ ਵਾਤਾਵਰਣ ਨੂੰ ਹੀ ਗੁਰੂ ਮਹਾਰਾਜ ਸੰਤ ਮੰਡਲ ਕਹਿੰਦੇ ਹਨ ਜਿਸ ਦੇ ਵਾਯੂਮੰਡਲ ਵਿਚ ਪੈ ਰਹੇ (aura) ਸੂਖਮ ਪ੍ਰਕਾਸ਼ ਤੋਂ ਕੋਈ ਮਨੁੱਖ ਜੀਅ ਜੰਤ ਅਭਿੱਜ ਨਹੀਂ ਰਹਿ ਸਕਦਾ। ਗੁਰੂ ਮਹਾਰਾਜ ਦਾ ਫੁਰਮਾਨ ਹੈ -

***ਸੰਤ ਮੰਡਲ ਮਹਿ ਹਰਿ ਮਨਿ ਵਸੈ॥***
***ਸੰਤ ਮੰਡਲ ਦੁਰਤੁ ਸਭੁ ਨਸੈ॥***
***ਸੰਤ ਮੰਡਲ ਮਹਿ ਨਿਰਮਲ ਰੀਤਿ॥***
***ਸੰਤਸੰਗਿ ਹੋਇ ਏਕ ਪਰੀਤਿ॥***
***ਸੰਤ ਮੰਡਲੁ ਤਹਾ ਕਾ ਨਾਉ॥***
***ਪਾਰਬ੍ਰਹਮ ਕੇਵਲ ਗੁਣ ਗਾਉ॥***
***ਸੰਤ ਮੰਡਲ ਮਹਿ ਜਨਮ ਮਰਣੁ ਰਹੈ॥***
***ਸੰਤ ਮੰਡਲ ਮਹਿ ਜਮੁ ਕਿਛੂ ਨ ਕਹੈ॥***
***ਸੰਤਸੰਗਿ ਹੋਇ ਨਿਰਮਲ ਬਾਣੀ॥***
***ਸੰਤ ਮੰਡਲ ਮਹਿ ਨਾਮੁ ਵਖਾਣੀ॥***
***ਸੰਤ ਮੰਡਲ ਕਾ ਨਿਹਚਲ ਆਸਨੁ॥***
***ਸੰਤ ਮੰਡਲ ਮਹਿ ਪਾਪ ਬਿਨਾਸਨੁ॥***
***ਸੰਤ ਮੰਡਲ ਮਹਿ ਨਿਰਮਲ ਕਥਾ।।***
***ਸੰਤਸੰਗਿ ਹਉਮੈ ਦੁਖ ਨਸਾ॥***
***ਸੰਤ ਮੰਡਲ ਕਾ ਨਹੀ ਬਿਨਾਸੁ॥***
***ਸੰਤ ਮੰਡਲ ਮਹਿ ਹਰਿ ਗੁਣਤਾਸੁ॥***
***ਸੰਤ ਮੰਡਲ ਠਾਕੁਰ ਬਿਸ੍ਰਾਮੁ॥***
***ਨਾਨਕ ਓਤਿ ਪੋਤਿ ਭਗਵਾਨੁ॥ ਪੰਨਾ-1146***

ਐਸਾ ਸੰਤ ਮੰਡਲ ਜਿਸ ਦੇ ਪ੍ਰਕਾਸ਼ ਵਿਚ ਸਭ ਦੁਖ, ਸਭ ਦੋਸ਼, ਸਭ ਰੋਗ ਖਤਮ ਹੋ ਜਾਂਦੇ ਹਨ ਅਤੇ ਪ੍ਰਭੂ ਮਨ ਵਿਚ ਆ ਵਸਦਾ ਹੈ। ਜਿਥੇ ਮਨੁੱਖ ਦੀ ਕਰਨੀ ਨਿਰਮਲ ਸ਼ੁਧ ਹੋ ਜਾਂਦੀ ਹੈ, ਜਨਮ ਮਰਣ ਤੋਂ ਮੁਕਤ ਹੋ ਜਾਈਦਾ ਹੈ, ਸਾਰੇ ਪਾਪ ਬਿਨਸ ਜਾਂਦੇ ਹਨ ਅਤੇ ਪ੍ਰਮਾਤਮਾ ਨਾਲ ਇਕਮਿਕ ਹੋ ਜਾਈਦਾ ਹੈ।

ਐਸਾ ਸੰਤ ਮੰਡਲ ਵਿਸ਼ੇਸ਼ ਰੂਪ ਵਿਚ ਰਤਵਾੜਾ ਸਾਹਿਬ ਦੇ ਬਾਨੀ ਮਹਾਂਪੁਰਖਾਂ ਦੇ ਮਹਾਂਸਮਾਧੀ ਦਿਵਸ ਨੂੰ ਸਮਰਪਿਤ 28, 29, 30, 31 ਅਕਤੂਬਰ ਨੂੰ ਸਾਲਾਨਾ ਗੁਰਮਤਿ ਸਮਾਗਮ ਦੇ ਰੂਪ ਵਿਚ ਰਤਵਾੜਾ ਸਾਹਿਬ ਵਿਖੇ ਵਿਦਮਾਨ ਹੋ ਰਿਹਾ ਹੈ। ਬਖਸ਼ੀਆਂ ਹੋਈਆਂ ਰੂਹਾਂ ਅੰਮ੍ਰਿਤਮਈ ਕੀਰਤਨ ਕਰਨਗੀਆਂ, ਨਾਮ ਸਿਮਰਨ ਦੀਆਂ ਕਮਾਈਆਂ ਵਿਚੋਂ ਅਨਮੋਲ ਬਚਨਾਂ ਦੀ ਵਰਖਾ ਹੋਵੇਗੀ, ਦਿਨ ਰਾਤ ਬੈਕੁੰਠ ਦੇ ਅਦਭੁੱਤ ਦ੍ਰਿਸ਼ ਵਿਦਮਾਨ ਹੋਣਗੇ ਜਿਨ੍ਹਾਂ ਵਿਚ ਆਪ ਜੀ ਨੂੰ ਸ਼ਾਮਲ ਹੋਣ ਦਾ ਸੁਭਾਗ ਪ੍ਰਾਪਤ ਹੋ ਰਿਹਾ ਹੈ। ਆਪ ਜੀ ਸਾਰੇ ਆਤਮ ਮਾਰਗ ਦੇ ਪ੍ਰੇਮੀ ਅਤੇ ਸਤਿਸੰਗੀ, ਬੜੀ ਬੇਸਬਰੀ ਨਾਲ ਇਸ ਸਮੇਂ ਦੀ ਉਡੀਕ ਵਿਚ ਹੋ। ਜਿਨ੍ਹਾਂ ਨੇ ਨਾਮ ਜਪਿਆ ਹੈ, ਘਾਲਨਾ ਘਾਲੀ ਹੈ, ਮੁਸ਼ੱਕਤ ਕੀਤੀ ਹੈ, ਉਹ ਆਪਣਾ ਉਜੱਲ ਮੁੱਖ ਗੁਰੂ ਦਰਬਾਰ ਦੇ ਦਰਸ਼ਨ ਦੀਦਾਰ ਕਰਦੇ ਹਨ ਅਤੇ ਸਤਿਸੰਗੀਆਂ ਦਾ ਵੀ ਉਧਾਰ ਹੋ ਜਾਂਦਾ ਹੈ।

***ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥***
***ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥***
***ਪੰਨਾ - 8***

ਆਓ, ਵਹੀਰਾਂ ਘੱਤ ਕੇ ਆਓ।

***ਆਇ ਮਿਲੁ ਗੁਰਸਿਖ ਆਇ ਮਿਲੁ***
***ਤੂ ਮੇਰੇ ਗੁਰੂ ਕੇ ਪਿਆਰੇ॥ ਪੰਨਾ - 725***

ਰਤਵਾੜਾ ਸਾਹਿਬ ਅਤੇ ਰਤਵਾੜਾ ਸਾਹਿਬ ਦੇ ਸਮੂੰਹ ਪ੍ਰੇਮੀ ਆਪ ਸੰਗਤਾਂ ਦੇ ਚਰਨ ਪਰਸਨ ਲਈ ਬਿਹਬਲ ਹੋ ਰਹੇ ਹਨ।

ਹਰ ਵਾਰ ਦੀ ਤਰ੍ਹਾਂ ਇੰਗਲੈਂਡ, ਕੈਨੇਡਾ, ਅਮਰੀਕਾ, ਆਸਟਰੇਲੀਆ ਅਤੇ ਹੋਰ ਵਿਦੇਸ਼ਾਂ ਤੋਂ ਸੈਂਕੜਿਆਂ ਦੀ ਗਿਣਤੀ ਵਿਚ ਸਤਿਸੰਗ ਦਾ ਪੂਰਾ ਪੂਰਾ ਲਾਹਾ ਲੈਣ ਲਈ ਪ੍ਰੇਮੀ ਪਹੁੰਚ ਰਹੇ ਹਨ। ਸੈਂਕੜੇ ਪ੍ਰੇਮੀਆਂ, ਬੱਚਿਆਂ, ਬੀਬੀਆਂ ਦੀ ਰਿਹਾਇਸ਼ ਲਈ ਪ੍ਰਬੰਧ ਜ਼ੋਰ ਸ਼ੋਰ ਨਾਲ ਕੀਤੇ ਜਾ ਰਹੇ ਹਨ। ਵਿਦੇਸ਼ਾਂ ਤੋਂ ਆਉਣ ਵਾਲੇ ਵੀਰਾਂ ਭੈਣਾਂ, ਬਜ਼ੁਰਗਾਂ ਬੱਚੇ-ਬੱਚੀਆਂ ਲਈ ਨਵੀਆਂ ਆਧੁਨਿਕ ਇਮਾਰਤਾਂ ਸਿਰੇ ਚੜ੍ਹ ਰਹੀਆਂ ਹਨ। ਜਿਥੇ ਅਸੀਂ ਸਤਿਸੰਗ ਮੰਡਲ ਦਾ ਅਨੰਦ ਮਾਣਾਂਗੇ, ਉਥੇ ਦੂਰ ਰਹਿੰਦੇ ਪ੍ਰੀਤਵਾਨਾਂ ਨਾਲ ਦਰਸ਼ਨ, ਬਚਨਾਂ ਦੀ ਸਾਂਝ ਭੀ ਪਾਉਣ ਦਾ ਸੁਭਾਗ ਪ੍ਰਾਪਤ ਕਰਾਂਗੇ। ਹਵਾਈ ਜਹਾਜ਼ਾਂ ਵਿਚ ਸੀਟਾਂ ਰੀਜ਼ਰਵ ਹੋਣ ਦੀਆਂ ਖਬਰਾਂ ਅਸਾਨੂੰ ਦਿਤੀਆਂ ਜਾ ਰਹੀਆਂ ਹਨ ਅਤੇ ਰਿਹਾਇਸ਼ ਲਈ ਥਾਵਾਂ ਹੁਣੇ ਤੋਂ ਹੀ ਅਲਾਟ ਹੋ ਰਹੀਆਂ ਹਨ। ਵਿਦੇਸ਼ਾਂ ਤੋਂ ਆਏ ਪ੍ਰੇਮੀਆਂ, ਆਤਮ ਮਾਰਗ ਦੇ ਉਮਰ ਸਾਥੀਆਂ (Life Members) ਦੀ ਮੀਟਿੰਗ ਭੀ ਹੋਵੇਗੀ ਇਕ ਦੂਜੇ ਦੀਆਂ ਭਾਵਨਾਂ, ਸ਼ੁਭ ਸਲਾਹਾਂ ਦੀ ਸਾਂਝ ਪ੍ਰਾਪਤ ਕਰਾਂਗੇ। ਸੋ ਅਸੀਂ ਬੜੀ ਬੇਸਬਰੀ ਅਤੇ ਉਤਸ਼ਾਹ ਨਾਲ ਤੁਹਾਡੀ ਉਡੀਕ ਕਰ ਰਹੇ ਹਾਂ। ਸਫਰ ਵਿਚ, ਰਸਤੇ ਵਿਚ ਗੁਰੂ ਅੰਗ ਸੰਗ ਹੋ ਕੇ ਆਪ ਸਭ ਦੀ ਸਹਾਇਤਾ ਕਰਨ, ਸਾਡੀ ਅਰਦਾਸ ਹੈ।

(*****)

# ਭਾਈ ਘਨੱਈਆ ਜੀ

*ਸੰਤ ਵਰਿਆਮ ਸਿੰਘ ਜੀ,*
*ਬਾਨੀ ਵਿ. ਗੁ. ਰੂ. ਮਿਸ਼ਨ*

*ਸਤਿਨਾਮ ਸ੍ਰੀ ਵਾਹਿਗੁਰੂ*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ ॥*
*ਅੰਗ - ੨੫੬*

*ਫਿਰਤ ਫਿਰਤ ਪ੍ਰਭ ਆਇਆ*
*ਪਰਿਆ ਤਉ ਸਰਨਾਇ ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ ॥*
*ਅੰਗ - ੨੮੯*

*ਧਾਰਨਾ - ਰਾਖੋ ਰਾਖਨਹਾਰ ਦਇਆਲਾ,*
*ਨਾਨਕ ਘਰ ਕੇ ਗੋਲੇ ਜੀ।*

*ਤੁਮ ਦਾਤੇ ਠਾਕੁਰ ਪ੍ਰਤਿਪਾਲਕ*
*ਨਾਇਕ ਖਸਮ ਹਮਾਰੇ ॥*
*ਨਿਮਖ ਨਿਮਖ ਤੁਮ ਹੀ ਪ੍ਰਤਿਪਾਲਹੁ*
*ਹਮ ਬਾਰਿਕ ਤੁਮਰੇ ਧਾਰੇ ॥ ੧ ॥*
*ਜਿਹਵਾ ਏਕ ਕਵਨ ਗੁਨ ਕਹੀਐ ॥*
*ਬੇਸੁਮਾਰ ਬੇਅੰਤ ਸੁਆਮੀ*
*ਤੇਰੋ ਅੰਤੁ ਨ ਕਿਨ ਹੀ ਲਹੀਐ ॥ ੧ ॥ ਰਹਾਉ ॥*
*ਕੋਟਿ ਪਰਾਧ ਹਮਾਰੇ ਖੰਡਹੁ*
*ਅਨਿਕ ਬਿਧੀ ਸਮਝਾਵਹੁ ॥*
*ਹਮ ਅਗਿਆਨ ਅਲਪ ਮਤਿ ਥੋਰੀ*
*ਤੁਮ ਆਪਨ ਬਿਰਦੁ ਰਖਾਵਹੁ ॥ ੨ ॥*
*ਤੁਮਰੀ ਸਰਣਿ ਤੁਮਾਰੀ ਆਸਾ*
*ਤੁਮ ਹੀ ਸਜਨ ਸੁਹੇਲੇ ॥*
*ਰਾਖਹੁ ਰਾਖਨਹਾਰ ਦਇਆਲਾ*
*ਨਾਨਕ ਘਰ ਕੇ ਗੋਲੇ ॥ ਅੰਗ - ੬੭੪*

*ਧਾਰਨਾ - ਨਾਮ ਜਪੀਏ ਤਾਂ ਦੂਰ ਹੁੰਦੇ ਦੁਖੜੇ*
*ਸੇਵਾ ਕਰਕੇ ਮਾਣ ਪਾਈਦੈ।*

ਸਾਧ ਸੰਗਤ ਜੀ! ਚਿੱਤ ਬਿਰਤੀਆਂ ਇਕਾਗਰ ਕਰੋ, ਨੇਤਰਾਂ ਦੇ ਨਾਲ ਗੁਰੂ ਸਰੂਪ ਦਾ ਧਿਆਨ ਕਰੋ, ਕੰਨਾਂ ਨੂੰ ਬਾਣੀ ਸੁਣਨ ਵਿੱਚ ਲਾਓ, ਬੁੱਧੀ ਨੂੰ, ਜੋ ਆਪਾਂ ਵੀਚਾਰ ਕਰਨੀ ਹੈ ਉਹਨੂੰ ਸਮਝਣ ਵਿੱਚ ਲਾਓ, ਮੰਨਣ ਵਿੱਚ ਲਾਓ, ਚਿੱਤ ਨੂੰ ਮੰਨਣ ਵਿੱਚ ਲਾਓ, ਰਸਨਾ ਦੇ ਨਾਲ ਗੱਜ ਵੱਜ ਕੇ ਬੋਲੋ, ਜਦ ਤਕ ਸਾਡੇ ਅੰਦਰ ਬਾਣੀ ਦਾ ਸਿਧਾਂਤ ਨਹੀਂ ਸਮਝ ਵਿੱਚ ਆਉਂਦਾ, ਅਸੀਂ ਗੇੜੇ ਹੀ ਕੱਟਦੇ ਹਾਂ, ਵਾਹਿਗੁਰੂ ਦੀ ਪ੍ਰਾਪਤੀ ਬਿਲਕੁਲ ਸੁਖਾਲੀ ਹੈ, ਹੱਦ ਤੋਂ ਜ਼ਿਆਦਾ ਔਖੀ ਹੈ, ਦੋਨੋਂ ਹੀ extream ਨੇ, ਔਖੀ ਤੋਂ ਔਖੀ ਹੈ, ਮਹਾਰਾਜ ਕਹਿੰਦੇ -

*ਨਹੀਂ ਜਾਨ ਜਾਈ ਕਛੂ ਰੂਪ ਰੇਖੰ॥*
*ਕਹਾਂ ਬਾਸੁ ਤਾਂ ਕੋ ਫਿਰਿ ਕਉਨ ਭੇਖੰ॥*
*ਕਹਾ ਨਾਮ ਤਾਂ ਕੈ, ਕਹਾਂ ਕੈ ਕਹਾਵੈ॥*
*ਕਹਾ ਕੈ ਬਖਾਨੋ ਕਹੇ ਮੋ ਨਾ ਆਵੈ॥*
*ਅਕਾਲ ਉਸਤਤਿ*

ਪ੍ਰਾਪਤੀ ਸੁਖਾਲੀ ਕਿੰਨੀ ਹੈ, ਇੱਕ ਨੁਕਤਾ ਹੈ ਉਹਨੂੰ ਮਿਟਾ ਦਿਓ, ਗੱਲ ਖਤਮ ਹੋ ਜਾਂਦੀ ਹੈ। ਉਰਦੂ ਦੇ ਅੱਖਰ ਨੇ, ਇੱਕ 'ਮਹਿਰਮ' ਹੈ ਜੇ 'ਹ' ਦੇ ਥੱਲੇ ਨੁਕਤਾ ਲਾ ਦਿਓ ਨਾ ਉਹ ਬਣ ਜਾਂਦਾ ਹੈ ਮੁਜਰਿਮ, ਇੱਕ ਨੁਕਤੇ ਦਾ ਫਰਕ ਹੈ ਸਾਰਾ ਹੀ, ਜੇ ਉਹ ਨੁਕਤਾ ਸਮਝ ਵਿੱਚ ਆ ਗਿਆ, ਫੇਰ ਆਦਮੀ ਏਸ ਰਸਤੇ ਪਿਆ ਹੋਇਆ, ਬਹੁਤ ਛੇਤੀ ਪ੍ਰਾਪਤੀ ਤੱਕ ਪਹੁੰਚ ਜਾਂਦਾ ਹੈ। ਬੜਾ ਸੋਹਣਾ ਤਰੀਕਾ ਮਹਾਰਾਜ ਨੇ ਦੱਸਿਆ ਹੈ, ਸੇਵਾ ਕਰਕੇ ਇੱਥੇ ਵੀ ਮਾਨ ਤੇ ਦਰਗਾਹ ਵਿੱਚ ਵੀ ਮਾਨ ਮਿਲਦਾ ਹੈ। ਨਾਮ ਜਪਣ ਨਾਲ ਸਾਰੇ ਦੁੱਖਾਂ ਦਾ ਖਾਤਮਾ ਹੁੰਦਾ ਹੈ। ਸਾਨੂੰ ਤਾਂ ਥੋੜ੍ਹਾ ਜਿਹਾ ਪਤਾ ਹੈ ਦੁੱਖਾਂ ਦਾ। ਸਰੀਰ ਵਿੱਚ ਕੋਈ ਗੜਬੜ ਹੋ ਜਾਏ, ਕੋਈ problem ਆ ਜਾਵੇ, ਉਹਨੂੰ ਹੀ ਦੁੱਖ ਕਹਿੰਦੇ ਹਾਂ ਕਿ ਦੁੱਖਾਂ 'ਚ ਪੈ ਗਈ ਮੇਰੀ ਜ਼ਿੰਦੜੀ, ਇਹ ਤਾਂ ਕੁਛ ਵੀ ਨਹੀਂ ਹੈ, ਇਹ ਤਾਂ ਮਾਮੂਲੀ ਹੈ। ਇਸ ਤੋਂ ਤਾਂ ਲੱਖਾਂ ਗੁਣਾਂ ਜ਼ਿਆਦਾ ਦੁੱਖ ਆਦਮੀ ਦੇ ਉੱਤੇ ਛਾਏ ਹੋਏ ਨੇ, ਉਹਨੂੰ ਮੂਰਛਿਤ ਕਰ ਛੱਡਿਆ ਉਨ੍ਹਾਂ ਨੇ, ਇਹਦੇ ਅੰਦਰ ਜਿਹੜੀ ਸੋਝੀ ਸੀ ਉਹ ਸੌਂ ਗਈ, ਇਹਨੂੰ ਪਤਾ ਨਹੀਂ ਲਗਦਾ ਕਿ ਮੈਨੂੰ ਕੀ ਦੁੱਖ ਹੈ। ਜਿਨ੍ਹਾਂ ਨੇ ਇਨ੍ਹਾਂ ਗੱਲਾਂ ਦੀ ਖੋਜ ਕਰੀ ਹੈ, ਉਨ੍ਹਾਂ ਨੇ ਕਿਹਾ ਹੈ ਕਿ ਪੰਜ ਵੱਡੇ ਦੁੱਖ ਨੇ ਸੰਸਾਰ 'ਤੇ, ਇੱਕ ਤਾਂ ਉਹ ਨੇ ਦੁੱਖ ਜਿਹੜੇ ਸਰੀਰ ਦੇ ਦੁੱਖ ਹੁੰਦੇ ਨੇ, ਰਿਸ਼ਤਿਆਂ ਦੇ ਦੁੱਖ ਹੁੰਦੇ ਨੇ, ਮਾਨਸਿਕ ਭੁੱਖ ਦੇ ਦੁੱਖ ਹੁੰਦੇ ਨੇ, ਬੀਮਾਰੀ ਦਾ ਦੁੱਖ ਹੁੰਦਾ ਹੈ, ਇੱਕ ਦੁੱਖ ਉਹ ਵੀ ਹੈ ਜਿਹੜਾ ਸਾਡੇ ਗਲ ਪੈਣਾ ਹੈ, ਸਭ ਦੇ ਹੀ ਪੈਣਾ ਹੈ, ਉਹ ਮੌਤ ਦਾ ਦੁੱਖ ਹੈ। ਜਦ ਸਾਡਾ ਵਾਹ ਉਨ੍ਹਾਂ ਲੋਕਾਂ ਨਾਲ ਪੈਣਾ ਹੈ, ਉਨ੍ਹਾਂ ਰੂਹਾਂ ਨਾਲ ਪੈਣਾ ਹੈ ਜਿਨ੍ਹਾਂ ਦੇ ਬਾਰੇ ਅਸੀਂ ਯਕੀਨ ਹੀ ਨਹੀਂ ਕਰਦੇ ਕਿ ਹੈਗੀਆਂ ਕਿ ਨਹੀਂ। ਕੁਛ ਵਿਦਿਆ ਐਸੀ ਹੋ ਗਈ, ਕੁਛ ਆਦਮੀ ਐਨਾ ਚਤੁਰ ਹੋ ਗਿਆ, ਬੇਅੰਤ ਦਲੀਲਾਂ ਦੇਖ ਕੇ ਜੇ ਕਹੇ ਦਿਖਾਓ, ਦਿਖਾ ਵੀ ਦਿੱਤਾ ਜਾਵੇ, ਫੇਰ ਵੀ ਉਹ ਇਤਬਾਰ ਨਹੀਂ ਕਰਦਾ ਬਈ ਉਹਨੇ ਕੁਛ ਆਪਣੀ ਮਾਇਆ ਵਰਤਾਈ ਹੋਣੀ ਹੈ। ਕਲਜੁਗ ਦਾ ਹਿਸਾਬ ਕਿਤਾਬ ਐਸਾ ਹੀ ਹੈ। ਪਹਿਲੇ ਜੁਗਾਂ ਦੇ ਬੰਦੇ ਬੜੇ ਸਿੱਧੇ ਹੁੰਦੇ ਸੀ। ਸਤਿਜੁਗ ਦੇ ਵਿੱਚ ਸਿਰਫ ਇੱਕ ਵਾਰੀ ਉਪਦੇਸ਼ ਕਰਨ ਦੀ ਲੋੜ ਸੀ। ਤ੍ਰੇਤੇ ਜੁਚ ਦੇ ਅੰਦਰ ਦੋ ਵਾਰੀ, ਦੁਆਪਰ ਜੁਗ ਦੇ ਅੰਦਰ ਤਿੰਨ ਵਾਰੀ; ਕਲਜੁਚ ਦੇ ਅੰਦਰ ਗਿਣਤੀਆਂ ਮਿਣਤੀਆਂ ਤੋਂ ਬਾਹਰ ਹੈ। ਮਿਸਾਲ ਨਾਲ ਸਮਝ ਵਿੱਚ ਆ ਜਾਏਗਾ।

ਛੋਲਿਆਂ ਦੀ ਖੇਤੀ ਨੂੰ ਜੇ ਇੱਕ ਵਾਰੀ ਪਾਣੀ ਮਿਲ ਜਾਵੇ, ਉਹ ਦਾਣਾ ਲੈ ਆਉਂਦੀ ਹੈ, ਜੌਂਆਂ ਦੀ ਖੇਤੀ ਨੂੰ ਜੇ ਦੋ ਪਾਣੀ

ਮਿਲ ਜਾਣ ਤਾਂ ਉਹ ਵੀ ਦਾਣਾ ਲੈ ਆਉਂਦੀ ਹੈ। ਕਣਕ ਨੂੰ ਤਿੰਨ ਪਾਣੀ ਮਿਲ ਜਾਣ; ਉਹ ਦਾਣਾ ਲੈ ਆਉਂਦੀ ਹੈ। ਧਾਨਾਂ ਦੀ ਖੇਤੀ ਹੈ ਇਹਦੇ ਸੁਭਾਅ 'ਚ ਹੈ ਕਿ ਇਹਦੇ ਜੜ੍ਹਾਂ 'ਚ ਹਰ ਵਕਤ ਪਾਣੀ ਰਹੇ ਤਾਂ, ਤਾਂ ਦਾਣਾ ਪੱਕ ਜਾਏਗਾ, ਨਹੀਂ ਤਾਂ ਸਿਰੇ ਗਿਆ ਸੁੱਕ ਜਾਏਗਾ। ਸੋ ਇਸੇ ਤਰ੍ਹਾਂ ਦੇ ਨਾਲ ਸਾਡੀ ਬੁੱਧੀ 'ਚ ਫਰਕ ਪੈ ਗਿਆ। ਸਤਿਜੁਗ ਦੇ ਵਿੱਚ ਪਰਮ ਹੰਸ ਬੁੱਧੀ ਸੀ, ਤ੍ਰੇਤੇ ਤੇ ਦੁਆਪਰ ਦੇ ਵਿੱਚ ਮਨੁੱਖ ਦੀ ਬੁੱਧੀ ਸੀ। ਕਲਜੁਗ ਦੇ ਵਿੱਚ ਜੋ ਬੁੱਧੀ ਹੈ ਸਾਡੀ ਇਹ ਪ੍ਰੇਤ ਦੀ ਬੁੱਧੀ ਹੈ। ਪ੍ਰੇਤ ਮੰਨਦਾ ਹੀ ਨਹੀਂ, ਜ਼ੋਰ ਲਾ ਲਓ ਜਿੰਨਾਂ ਲਾਉਣਾ ਹੈ। ਮਹਾਰਾਜ ਕਹਿੰਦੇ –

***ਕਲਿ ਮਹਿ ਪ੍ਰੇਤ ਜਿਨ੍ਹੀ ਰਾਮੁ ਨ ਪਛਾਤਾ***
***..........॥ ਅੰਗ – ੧੧੩੧***

ਕਲਜੁਗ 'ਚ ਪ੍ਰੇਤ ਉਹ ਨੇ ਜਿਨ੍ਹਾਂ ਨੂੰ ਪ੍ਰਮੇਸ਼ਰ ਦੀ ਪਛਾਣ ਨਹੀਂ ਆਈ। ਇਹ ਤਾਂ ਬੜੀ ਹਕੀਕਤ ਦੀ ਗੱਲ ਹੈ ਸਾਨੂੰ ਤਾਂ ਆਪ ਨਹੀਂ ਆਈ, ਪਛਾਣਿਆ ਹੀ ਨਹੀਂ ਕਿ ਕਿੱਥੇ ਰਹਿੰਦਾ ਹੈ, ਕਿਹੋ ਜਿਹਾ ਹੈ, ਕਿਹੋ ਜਿਹਾ ਉਹਦਾ ਵਰਤ ਵਰਤਾਰਾ ਹੈ, ਕੀ ਉਹਦਾ ਸੁਭਾਅ ਹੈ। ਗਾਈ ਵੀ ਜਾਂਦੇ ਹਾਂ, ਸੁਣੀ ਵੀ ਜਾਂਦੇ ਹਾਂ ਲੇਕਿਨ ਅੰਦਰ ਨਹੀਂ ਬੈਠਦਾ। ਇਸ ਕਰਕੇ ਮਹਾਰਾਜ ਕਹਿੰਦੇ ਨੇ ਕਿ ਜਿਹਨੇ ਰਾਮ ਦੀ ਪਛਾਣ ਨਹੀਂ ਨਾ ਕੀਤੀ, ਸਾਰਿਆਂ ਨੂੰ ਨਹੀਂ ਕਿਹਾ ਮਹਾਰਾਜ ਨੇ, ਉਹਦੇ 'ਚੋਂ reception ਰੱਖ ਲਈ, ਬਈ ਜਿਨ੍ਹਾਂ ਨੂੰ ਤਾਂ ਹੈ ਪਛਾਣ ਰਾਮ ਦੀ ਉਨ੍ਹਾਂ ਨੂੰ ਤਾਂ ਨਹੀਂ ਕਹਿੰਦੇ, ਬਾਕੀਆਂ ਨੂੰ ਤਾਂ ਅਸੀਂ ਕਹਿੰਦੇ ਹਾਂ ਕਿ ਪ੍ਰੇਤ ਹੈ।

***ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ ॥***
***ਪੁਤੁ ਜਿਨੂਰਾ ਧੀਅ ਜਿੰਨੂਰੀ***
***ਜੋਰੂ ਜਿੰਨਾ ਦਾ ਸਿਕਦਾਰੁ ॥ ਅੰਗ – ੫੫੬***
***ਕਲਿ ਮਹਿ ਪ੍ਰੇਤ ਜਿਨ੍ਹੀ ਰਾਮੁ ਨ ਪਛਾਤਾ***
***ਸਤਜੁਗਿ ਪਰਮ ਹੰਸ ਬੀਚਾਰੀ ॥***
***ਦੁਆਪੁਰਿ ਤ੍ਰੇਤੈ ਮਾਣਸ ਵਰਤਹਿ***
***ਵਿਰਲੈ ਹਉਮੈ ਮਾਰੀ ॥ ਅੰਗ – ੧੧੩੧***

ਸੋ ਕਲਜੁਗ ਦੇ ਬਾਰੇ ਉਨ੍ਹਾਂ ਲੋਕਾਂ ਨੂੰ ਪਤਾ ਸੀ ਕਿ ਕੈਸਾ ਜੁਗ ਆਉਣਾ ਹੈ, ਜਿਸ ਵਕਤ ਬਹੁਤ ਹੀ ਔਖਾ ਹੋ ਜਾਣਾ ਹੈ, ਉਹਦੇ ਬਾਰੇ ਵਿਚਾਰਾਂ ਕਰਦੇ ਨੇ ਕਿ ਕੀ ਹੋਏਗਾ ਉਨ੍ਹਾਂ ਲੋਕਾਂ ਦਾ। ਰਾਜੇ ਜਨਕ ਨੇ ਜਿਹੜੇ ਨਰਕ ਖਾਲੀ ਕਰੇ ਸੀ ਕਿ ਕੀ ਉਹ ਕਲਜੁਗ ਦੇ ਵਿੱਚ ਭਰੇ ਜਾਣਗੇ।

ਇੱਕ ਸਾਖੀ ਆਉਂਦੀ ਹੈ ਕਿ ਜਦੋਂ ਸਾਰੇ ਨਰਕ ਖਾਲੀ ਹੋ ਗਏ, ਇੱਕ ਨਾਮ ਦੀ ਮਹਿਮਾਂ ਕਰਕੇ।

***ਗਹਿਣੇ ਧਰਿਅਨੁ ਏਕ ਨਾਉ***
***ਪਾਪਾ ਨਾਲਿ ਕਰੈ ਨਿਰਜਾਸੀ॥***
***ਭਾਈ ਗੁਰਦਾਸ ਜੀ, ਵਾਰ ੧੦/੫***
***ਨਰਕਹੁੰ ਛੁਟੇ ਜੀਅ ਜੰਤ***
***ਕਟੀ ਗਲਹੁੰ ਸਿਲਕ ਜਮ ਫਾਸੀ॥***
***ਮੁਕਤਿ ਜੁਗਤਿ ਨਾਵੈ ਕੀ ਦਾਸੀ॥***
***ਭਾਈ ਗੁਰਦਾਸ ਜੀ, ਵਾਰ ੧੦/੫***

ਉਹ ਜਿਹੜੇ ਜੀਵ ਆਜ਼ਾਦ ਹੋ ਕੇ ਬੜੇ ਖੁਸ਼ ਹੋਏ ਕਿ ਸ਼ੁਕਰ ਹੈ ਅਸੀਂ ਛੁੱਟ ਗਏ, ਕਿੰਨੇ ਜਲਦੇ ਸੀ –

***ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ ॥***
***ਨਾਨਕ ਜਿਉ ਮਥਨਿ ਮਾਧਾਣੀਆ***
***ਤਿਉ ਮਥੇ ਧ੍ਰਮ ਰਾਇ ॥ ਅੰਗ – ੧੪੨੫***

ਕੁੰਭੀ ਨਰਕ ਦੇ ਦੁੱਖ ਵਿਚੋਂ ਨਿਕਲ ਗਏ, ਰੌਰਵ ਨਰਕ ਦੇ ਦੁੱਖ 'ਚੋਂ ਨਿਕਲ ਗਏ। ੧੮ ਕਿਸਮ ਦੇ ਨਰਕ ਗਿਣਦੇ ਨੇ, ਮਹਾਰਾਜ ਕਹਿੰਦੇ –

***ਚਉਰਾਸੀਹ ਨਰਕ ਸਾਕਤੁ ਭੋਗਾਈਐ ॥***
***ਅੰਗ – ੧੦੨੮***

ਚੌਰਾਸੀ ਵੀ ਮਹਾਰਾਜ ਨੇ ਕਹਿ ਦਿੱਤਾ, ੧੮ ਵੀ ਗਿਣਦੇ ਨੇ ਸਾਰੇ। ਬਾਹਰ ਉਨ੍ਹਾਂ ਨੂੰ ਕੋਈ ਸਾਂਭਿਆ ਨਾ, ਕਿਸੇ ਮੰਡਲ ਵਿੱਚ ਉਨ੍ਹਾਂ ਨੂੰ ਥਾਂ ਨਾ ਮਿਲਿਆ। ਸੂਖਸ਼ਮ ਰੂਹਾਂ ਸੀ, ਕਿਤੇ ਨਾ ਥਾਂ ਮਿਲਿਆ, ਅਖੀਰ ਉਹ ਦੁੱਖੀ ਹੋ ਗਏ, ਰਾਜਾ ਜਨਕ ਫੇਰ ਕਿਤੇ ਮਿਲ ਗਏ, ਕਹਿੰਦੇ ਮਹਾਰਾਜ! ਤੁਸੀਂ ਸਾਨੂੰ ਨਰਕਾਂ 'ਚੋਂ ਤਾਂ ਕੱਢ ਦਿੱਤਾ। ਪਰ ਸਾਨੂੰ ਕੋਈ ਟਿਕਾਣਾ ਹੀ ਨਹੀਂ। ਸਾਨੂੰ ਕੁਛ ਖਾਣ ਨੂੰ, ਪੀਣ ਨੂੰ ਕੁੱਛ ਵੀ ਨਹੀਂ ਮਿਲ ਰਿਹਾ, ਅਸੀਂ ਤਾਂ ਬਹੁਤ ਦੁਖੀ ਹਾਂ, ਕਿਸੇ ਸਵਰਗ ਲੋਕ ਵਿੱਚ ਜੇ ਤਾਂ ਦਿਵਾ ਦਿਓ, ਤਾਂ ਫੇਰ ਅਸੀਂ ਕੁਛ ਠੀਕ ਹੋ ਜਾਈਏ, ਰਾਜਾ ਜਨਕ ਨੇ ਧਰਮਰਾਜ ਨੂੰ ਕਿਹਾ ਕਿ ਇਨ੍ਹਾਂ ਨੂੰ ਜਿਹੜਾ ਸਭ ਤੋਂ ਘਟੀਆ ਸਵਰਗ ਹੈ ਉਥੇ ਥਾਂ ਦੇਵੋ, ਉਹ ਕਹਿੰਦੇ, ਰਾਜਨ! ਦੇਖੋ, ਕਰੋੜਾਂ ਪਾਪਾਂ ਦਾ ਨਾਸ਼ ਹੋ ਸਕਦਾ ਹੈ ਨਾਮ ਜਪ ਕੇ। ਪਰ ਜਿਹੜੀ ਤੁਸੀਂ ਸਵਰਗ ਲੋਕ ਦੀ ਗੱਲ ਕਰਦੇ ਓਂ, ਇਹ ਤਾਂ ਮਾਤ ਲੋਕ ਵਿੱਚ ਮਾਨਸ ਜਨਮ ਵਿੱਚ ਜੋ ਬੀਜਿਆ ਹੁੰਦਾ ਹੈ –

***ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥***
***ਅੰਗ – ੧੩੪***

ਉਹ ਜੀਵ ਇੱਥੇ ਆ ਕੇ ਵੱਢਦੇ ਨੇ ਆਪਣੇ ਹਿਸਾਬ ਦਾ।

***ਪੁੰਨ ਦਾਨੁ ਜੋ ਬੀਜਦੇ***
***ਸਭ ਧਰਮ ਰਾਇ ਕੈ ਜਾਈ ॥ ਅੰਗ – ੧੪੧੪***

ਮੇਰੇ ਆਪਣੇ ਅਖਤਿਆਰ ਕੁਛ ਨਹੀਂ ਹੈ, ਹਾਂ ਇਨ੍ਹਾਂ ਦਾ ਰੋਗ ਜਿਹੜਾ ਹੈ ਤੁਸੀਂ ਨਿਰੰਕਾਰ ਜੀ ਨੂੰ ਕਹਿ ਕੇ ਕਰ ਲਓ, ਠੀਕ ਹੈ। ਉਨ੍ਹਾਂ ਨੇ ਅਕਾਲ ਪੁਰਖ ਕੋਲ ਬੇਨਤੀ ਕਰੀ, ਉਹ ਕਹਿੰਦੇ ਭਗਤ ਰਾਜਾ ਜਨਕ, ਇਹ ਮਰਿਆਦਾ ਹੈ ਐਸੀ ਹੀ। ਇਵੇਂ ਲੇਖ ਚਲਦੇ ਨੇ। ਜਿਹੋ ਜਿਹਾ ਕੋਈ ਬੀਜ ਕੇ ਆਉਂਦਾ ਹੈ, ਉਹ ਹਜ਼ਾਰਾਂ ਗੁਣਾਂ ਵਧ ਕੇ ਇਥੇ ਜੀਵ ਭੋਗ ਰਿਹਾ ਹੈ। ਹਾਂ, ਜਾ ਕੇ ਕਿਸੇ ਨੂੰ ਪੁੱਛ ਲੈ ਜਿਹੜੇ ਜੁੱਗ ਚਲਦੇ ਨੇ। ਤ੍ਰੇਤਾ ਜੁਗ ਚੱਲ ਰਿਹਾ ਸੀ। ਕਹਿੰਦੇ ਐਉਂ ਪੁੱਛ ਲੈ ਕਿ ਇਨ੍ਹਾਂ ਨੂੰ ਮਨੁੱਖ ਜੂਨੀ ਦਿਵਾ ਦੇਈਏ? ਇਹ ਫੇਰ ਚੰਗੇ ਕਰਮ ਕਰਕੇ ਆ ਜਾਣਗੇ। ਜੇ ਉਹ ਮੰਨ ਜਾਣ ਇਨ੍ਹਾਂ ਨੂੰ ਮਨੁੱਖਾ ਜਨਮ ਦਿਵਾ ਦੇ। ਜਾ ਕੇ ਤ੍ਰੇਤਾ ਜੁਗ ਦਾ ਜਿਹੜਾ ਦੇਵਤਾ ਸੀ ਉਹਨੂੰ ਕਿਹਾ, ਉਹ ਕਹਿੰਦੇ

ਦੇਖ ਰਾਜਨ! ਮੈਂ ਬੇਵਸ ਹਾਂ, ਮੇਰੇ ਜੁਗ ਦੇ ਵਿੱਚ ਤਾਂ selected ਬੰਦੇ ਆਉਂਦੇ ਨੇ। ਉਹ ਫੇਰ ਆ ਕੇ ਇੱਥੇ ਯੱਗ ਕਰਦੇ ਨੇ। ਪ੍ਰਸ਼ਾਦ ਪਾਣੀ ਨੂੰ ਯੱਗ ਨਹੀਂ ਕਹਿੰਦੇ, ਯੱਗ ਬੇਅੰਤ ਕਿਸਮ ਦੇ ਨੇ। ਉਹ ਯੱਗ ਕਰਦੇ ਨੇ, ਫੇਰ ਉਨ੍ਹਾਂ ਦੇ ਪੁੰਨ ਕਰਮ ਬਣਦੇ ਨੇ, ਫੇਰ ਉਹ ਜਾਇਆ ਕਰਦੇ ਨੇ ਸਵਰਗਾਂ 'ਚ ਤੇ ਇਹ ਸਾਰੇ ਨਾਰਕੀ ਜੀਵ ਨੇ, ਇਨ੍ਹਾਂ ਦੀ ਬੁੱਧੀ ਐਨੀ ਨੀਵੀਂ ਹੈ ਕਿ ਮੇਰੇ ਯੁੱਗ ਨੂੰ ਭ੍ਰਿਸ਼ਟ ਕਰ ਦੇਣਗੇ। ਇਸ ਕਰਕੇ ਮੈਂ ਇਨ੍ਹਾਂ ਨੂੰ ਆਪਣੇ ਯੁੱਗ ਵਿੱਚ ਥਾਂ ਨਹੀਂ ਦੇ ਸਕਦਾ। ਦੁਆਪਰ ਯੁੱਗ ਵਿੱਚ ਪੁੱਛ ਲੈ।

ਦੁਆਪਰ ਯੁੱਗ ਦਾ ਜੋ ਅਭਿਮਾਨੀ ਦੇਵਤਾ ਸੀ ਉਸਨੂੰ ਪੁੱਛਿਆ, ਉਹ ਕਹਿੰਦਾ ਮੇਰੇ ਯੁੱਗ ਵਿੱਚ ਤਾਂ ਪੂਜਾ ਚੱਲਣੀ ਹੈ। ਅਨੇਕ ਕਿਸਮ ਦੀ ਪੂਜਾ। ਇਹ ਬਹੁਤ ਮੰਦ ਜੀਵ ਨੇ। ਪਾਪਾਂ ਦੇ ਭਰੇ ਹੋਏ ਨੇ। ਕਿਸੇ ਨੇ ਬੈਲ ਬਣਨਾ ਹੈ, ਕਿਸੇ ਨੇ ਕੁਛ ਬਣਨਾ ਹੈ, ਕਿਸੇ ਨੇ ਸੱਪ ਬਣਨਾ ਹੈ, ਕਿਸੇ ਨੇ ਕੁੱਤਾ ਬਣਨਾ ਹੈ, ਮੈਂ ਤਾਂ ਨਹੀਂ ਆਪਣੇ ਯੁੱਗ ਨੂੰ ਭ੍ਰਿਸ਼ਟ ਕਰ ਸਕਦਾ। ਕਲਜੁਗ ਨੂੰ ਪੁੱਛ ਲੈ।

ਕਲਜੁਗ ਨੂੰ ਜਦ ਪੁੱਛਿਆ, ਕਹਿੰਦਾ ਵਾਹ ਮਿੱਤਰ ਵਾਹ। ਰਾਜਨ! ਮੇਰੇ ਉਪਰ ਤਾਂ ਤੂੰ ਉਪਕਾਰ ਹੀ ਕਰ ਦਿੱਤਾ। ਮੈਂ ਤਾਂ ਜਿੰਨੇ ਸਾਰੇ ਭੂਤ ਪ੍ਰੇਤ ਰਹੇ ਹੋਏ, ਕਿਹੋ ਜਿਹਾ ਵੀ ਕੂੜ ਕਬਾੜ ਹੈ ਮੇਰੇ ਯੁੱਗ ਦੇ ਅੰਦਰ ਸਾਰਿਆਂ ਨੂੰ ਭੇਜ ਦੇ, ਨਰਕ ਖਾਲੀ ਪਏ, ਭਜਨ ਬੰਦਗੀ ਮੈਂ ਕਰਨ ਨਹੀਂ ਦੇਣੀ ਕਿਸੇ ਨੂੰ, ਬੁੱਧੀ ਮੈਂ ਮੋਹ ਲਵਾਂਗਾ, ਦਿਮਾਗ ਐਨਾ ਤਕੜਾ ਕਰ ਦੇਵਾਂਗਾ, ਤਰਕ ਐਨੀ ਜ਼ਬਰਦਸਤ ਆ ਜਾਏਗੀ, ਲੱਖ ਉਪਦੇਸ਼ ਵੇਦ ਕਹੀ ਜਾਣ, ਪੁਰਾਨ ਕਹੀ ਜਾਣ, ਕੋਈ ਹੋਰ ਧਰਮ ਗ੍ਰੰਥ ਕਰੀ ਜਾਣ, ਇਸਨੇ ਨਹੀਂ ਕੁਛ ਨਹੀਂ ਸੁਣਨਾ - 'ਓਥੇ ਦਾ ਉਥੇ ਪਤਨਾਲਾ ਥਾਂ ਦੀ ਥਾਂ।' ਮਹਾਰਾਜ ਕਹਿੰਦੇ, ਇਸ ਕਰਕੇ -

***ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ ॥***
***ਅੰਗ - ੫੫੬***

ਉਹ ਰੂਹਾਂ ਜਿਹੜੀਆਂ ਸੀ ਉਹ ਕਲਜੁਗ ਵਿੱਚ ਆ ਗਈਆਂ। ਜਿਹੜੇ ਆ ਗਏ ਉਹ ਵੀ ਔਖੇ ਹੋਏ ਹੋਏ ਨੇ, ਉਹ ਕਹਿੰਦੇ ਹੋਰ ਨਾ ਆਉਣ ਦਿਓ। ਡਾਕਟਰਾਂ ਨੂੰ ਕਹਿੰਦੇ ਨੇ ਕਿ ਗਰਭ ਵਿੱਚ ਹੀ ਮਾਰ ਦਿਓ। ਹੁਣ ਰੌਲਾ ਪਾਉਂਦੇ ਨੇ ਕਿ ਬੀਬੀਆਂ ਦੀ ਅਬਾਦੀ ਘਟ ਗਈ, ਬੰਦੇ ਵਧ ਗਏ। ਉਹ ਵਿਆਹ ਕਿੱਥੋਂ ਕਰਾਉਣਗੇ, ਰੌਲਾ ਪੈ ਜਾਏਗਾ ਇੱਥੇ ਸਾਰੇ। criminal ਬੰਦੇ ਹੋਣਗੇ, crime ਆ ਜਾਏਗਾ, ਰਾਜਿਆਂ ਨੂੰ ਵੀ ਰਾਜ ਕਰਨਾ ਔਖਾ ਹੋ ਜਾਏਗਾ, ਦੋਹਾਂ ਪਾਸਿਆਂ ਤੋਂ ਫਤੂਰ ਪੈਂਦਾ ਜਾਂਦਾ ਹੈ, ਕਲਜੁਗ ਦਾ। ਇਹਦੇ ਵਿੱਚ ਇੱਕ ਮੰਡਲ ਹੈ ਸਤਿਸੰਗ ਦਾ। ਜਿੱਥੇ ਛਾਲਣਾ ਲਗ ਕੇ ਜੀਵ ਪਹੁੰਚਦਾ ਹੈ, ਵੈਸੇ ਨਹੀਂ ਪਹੁੰਚ ਸਕਦਾ। ਮਹਾਰਾਜ ਜੀ ਫੁਰਮਾਨ ਹੈ -

***ਬਿਨੁ ਭਾਗਾ ਸਤਸੰਗੁ ਨ ਲਭੈ***
***ਬਿਨੁ ਸੰਗਤਿ ਮੈਲੁ ਭਰੀਜੈ ਜੀਉ ॥ ਅੰਗ - ੯੫***
***ਹਰਿ ਕੀਰਤਿ ਸਾਧਸੰਗਤਿ ਹੈ***
***ਸਿਰਿ ਕਰਮਨ ਕੈ ਕਰਮਾ ॥***
***ਕਹੁ ਨਾਨਕ ਤਿਸੁ ਭਇਓ***
***ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ ॥***
***ਅੰਗ - ੬੪੨***

ਹਰੀ ਦਾ ਕੀਰਤਨ ਕਰਨਾ, ਸਾਧੂ ਦੀ ਸੰਗਤ ਕਰਨੀ, ਸਾਰੇ ਕਰਮਾਂ ਤੋਂ ਸ਼੍ਰੋਮਣੀ ਕਰਮ ਹੈ। ਬੇਅੰਤ ਅਰਥਾਂ ਦੇ ਅਨਰਥ ਹੋਣਗੇ। ਗੱਲ ਕਿਸੇ ਨੇ ਮੰਨਣੀ ਨਹੀਂ, ਬੁੱਧੀ ਦੇ ਸ਼ੇਰ ਹੋਣਗੇ, ਕਰਨੀ ਦੇ ਕੁਛ ਵੀ ਨਹੀਂ ਹੋਣਗੇ। ਸੋ ਇਹ defect ਹੈ ਇਸ ਯੁੱਗ ਦੇ ਅੰਦਰ। ਇਸ ਕਰਕੇ ਜਿਹੜਾ ਤਰਨਾ ਹੈ ਬੜਾ ਮੁਸ਼ਕਲ ਹੈ, ਗੁਰੂ ਨਾਨਕ ਪਾਤਸ਼ਾਹ ਦੀ ਆਮਦ ਸਾਡੇ ਵਾਸਤੇ ਹੋਈ ਕਿ ਇਨ੍ਹਾਂ ਜੀਵਾਂ ਨੂੰ ਸੁਖਾਲਾ ਰਸਤਾ ਦੱਸੋ ਕੋਈ, ਜਿਨ੍ਹਾਂ ਨਾਲ ਇਨ੍ਹਾਂ ਜੀਵਾਂ ਦਾ ਵੀ ਉਧਾਰ ਹੋ ਜਾਵੇ, ਕਿਉਂਕਿ ਜਿੱਡੀ ਵੱਡੀ ਬੀਮਾਰੀ ਓਨਾਂ ਹੀ ਇਲਾਜ। ਸੋ ਜੋ ਦੁੱਖ ਨੇ -

***ਦੁਖੁ ਵੇਛੋੜਾ ਇਕੁ ਦੁਖੁ ਭੂਖ ॥***
***ਇਕੁ ਦੁਖੁ ਸਕਤਵਾਰ ਜਮਦੂਤ ॥***
***ਇਕੁ ਦੁਖੁ ਰੋਗੁ ਲਗੈ ਤਨਿ ਧਾਇ ॥***
***ਵੈਦ ਨ ਭੋਲੇ ਦਾਰੂ ਲਾਇ ॥੧॥***
***ਵੈਦ ਨ ਭੋਲੇ ਦਾਰੂ ਲਾਇ ॥ ਅੰਗ - ੧੨੫੬***

ਇਹ ਬਾਹਰਲੇ ਦੁੱਖ ਨੇ, ਜਿਹੜੇ ਮਾਨਸਿਕ ਦੁੱਖ ਨੇ ਉਨ੍ਹਾਂ ਦਾ ਨਾਉਂ ਕਲੇਸ਼ ਹੋਇਆ ਕਰਦਾ ਹੈ। ਉਹ ਐਸੇ ਦੁੱਖ ਨੇ ਕਿ ਇੱਕ ਗਰਭ 'ਚੋਂ ਮਰ ਜਾਂਦਾ ਹੈ, ਦੂਜੇ 'ਚ ਵੀ ਨਾਲ, ਤੀਜੇ 'ਚ ਵੀ ਨਾਲ, ਸੈਂਕੜੇ ਜਨਮ -

***ਫਿਰਤ ਫਿਰਤ ਬਹੁਤੇ ਜੁਗ ਹਾਰਿਓ***
***ਮਾਨਸ ਦੇਹ ਲਹੀ ॥***
***ਨਾਨਕ ਕਹਤ ਮਿਲਨ ਕੀ***
***ਬਰੀਆ ਸਿਮਰਤ ਕਹਾ ਨਹੀ ॥ ਅੰਗ - ੬੩੧***

ਕਰੋੜਾਂ ਜੁਗਾਂ ਵਿੱਚ ਘੁੰਮ ਕੇ ਅਸੀਂ ਮਨੁੱਖ ਦੇ ਜਾਮੇ 'ਚ ਆਏ ਹਾਂ। ਲੇਕਿਨ ਉਹ ਦੁੱਖ ਨਾਲ ਲਈਂ ਫਿਰਦੇ ਹਾਂ। ਜਦ ਤਕ ਉਸ ਦੁੱਖ ਦਾ ਨਾਸ਼ ਨਹੀਂ ਹੁੰਦਾ, ਓਨੀਂ ਦੇਰ ਤੱਕ ਸਾਡਾ ਕਲਿਆਣ ਨਹੀਂ ਹੁੰਦਾ, ਸੋ ਸਭ ਤੋਂ ਵੱਡਾ ਦੁੱਖ ਹੈ ਜਿਹੜਾ ਜਨਮਾਂ-ਜਨਮਾਂਤਰਾਂ 'ਚ ਨਾਲ ਰਹਿੰਦਾ ਹੈ। ਕਰੋੜ ਜਨਮ ਲੈ ਲਓ, ਫੇਰ ਵੀ ਇਹ ਦੁੱਖ ਦੂਰ ਨਹੀਂ ਹੁੰਦਾ। ਉਹਦਾ ਨਾਉਂ ਅਵਿਦਿਆ ਹੈ, ਇਗਨੋਰਓਨਚਾ ਹੈ, illusion, ਭੁੱਲ, ਮਾਇਆ, ਅਗਿਆਨ; ਥੋੜ੍ਹੇ-ਥੋੜ੍ਹੇ ਭੇਦ ਨਾਲ ਗੱਲ ਇੱਕੋ ਹੀ ਹੈ ਸਾਰੀ। ਸੋ ਇਹ ਜਿਹੜਾ ਬੀਬੀਆਂ ਦਾ ਦੁੱਖ ਹੈ ਇਹ ਨਹੀਂ ਸਾਡੇ ਮਨ 'ਚੋਂ ਨਿਕਲਦਾ, ਅਸੀਂ ਅਸਲੀਅਤ ਨੂੰ ਨਹੀਂ ਪਹਿਚਾਣ ਸਕਦੇ ਕਿ ਅਸਲੀਅਤ ਕੀ ਹੈ। ਉਹਦਾ ਨਾਉਂ ਨਕਲੀ ਲਵਾਂਗੇ, ਅਸਲ ਦੇ ਵਿਪਰੀਤ ਜੋ ਸਮਝਣਾ ਹੈ ਉਹਨੂੰ ਅਵਿਦਿਆ ਕਹਿੰਦੇ ਨੇ। ਮਿਸਾਲ ਨਾਲ ਗੱਲ ਸਮਝ 'ਚ ਆ ਜਾਂਦੀ ਹੈ। ਜਿਵੇਂ ਹਨ੍ਹੇਰਾ ਹੈ, ਰਾਤ ਹੈ, ਮਟਕ ਚਾਨਣਾ ਜਿਹਾ ਹੈ, ਨਿਗ੍ਹਾ ਗਈ, ਇੱਕ ਰੱਸੀ ਪਈ ਹੋਈ ਦੇਖ ਲਈ। ਅਵਿਦਿਆ ਕਰਕੇ ਉਹ ਰੱਸੀ ਨਾ ਲੱਗੀ ਉਹ ਸੱਪ ਲਗਣਾ ਸ਼ੁਰੂ ਹੋ ਗਿਆ। ਰਾਤ ਸਾਰੀ ਹਨ੍ਹੇਰੇ ਦੀ ਸੀ, ਮੰਜੇ ਤੋਂ ਹੇਠਾਂ ਪੈਰ ਨਾ ਪਾਇਆ ਕਿ ਸੱਪ ਹੈ, ਡਰਦਾ ਹੀ ਰਿਹਾ, ਮਾੜਾ ਜਿਹਾ ਮੰਜਾ

ਹਿੱਲਿਆ, ਸੋਚਦਾ ਹੈ ਆ ਚੜ੍ਹਿਆ ਸੱਪ। ਕਿੰਨਾ ਦੁੱਖ ਦੇ ਦਿੱਤਾ ਓਸ egnorance ਨੇ, ਵਿਚਾਰ ਕੇ ਦੇਖੋ, ਗੱਲ ਛੋਟੀ ਜਿਹੀ ਹੈ, ਲੇਕਿਨ ਉਹਦਾ ਨਤੀਜਾ ਕਿੰਨਾ ਹੈ, ਜਦ ਦਿਨ ਚੜ੍ਹਿਆ ਓਸਨੇ ਕਿਹਾ ਕਿ ਮੈਂ ਤਾਂ ਐਵੇਂ ਪਰੇਸ਼ਾਨ ਹੋਇਆ, ਇਹ ਤਾਂ ਰੱਸੀ ਸੀ, ਮੈਂ ਸੱਪ ਸਮਝਦਾ ਰਿਹਾ। ਆਹੀ ਦੁੱਖ ਹੈਗਾ ਅਵਿਦਿਆ ਦਾ; ਇਹਨੂੰ ਜੇ ਸੰਖੇਪ ਅੱਖਰਾਂ ਵਿੱਚ ਦੱਸੀਏ, ਇਹਦਾ ਇਹ ਹੈ ਕਿ-

***ਏਹੁ ਵਿਸੁ ਸੰਸਾਰੁ ਤੁਮ ਦੇਖਦੇ***
***ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥***

***ਅੰਗ - ੯੨੨***

ਜਿਨ੍ਹਾਂ ਦੇ ਅੰਦਰ ਪ੍ਰਕਾਸ਼ ਹੋ ਗਿਆ, ਉਨ੍ਹਾਂ ਨੇ ਕਿਹਾ ਕਿ ਇਹ ਜਗਤ ਨਹੀਂ ਇਹ ਵਾਹਿਗੁਰੂ ਦਾ ਰੂਪ ਹੈ ਸਾਰਾ। ਉਹ ਹੀ ਫੈਲਿਆ ਹੋਇਆ ਹੈ -

***ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ॥***
***ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ॥***

***ਜਾਪੁ ਸਾਹਿਬ***

ਜਿਵੇਂ ਮੰਜੇ 'ਤੇ ਬੈਠੇ ਨੂੰ ਕੋਈ ਕਹੇ ਕਿ ਮੈਂ ਦਿਨ 'ਚ ਦੇਖਿਆ ਸੀ ਇਥੇ ਰੱਸੀ ਪਈ ਸੀ, ਤੂੰ ਕਿਉਂ ਡਰੀ ਜਾਂਦਾ ਹੈਂ, ਕਹਿੰਦਾ ਮੈਂ ਨਹੀਂ ਤੇਰਾ ਕਿਹਾ ਮੰਨਦਾ। ਮਾੜਾ ਜਿਹਾ ਸੱਪ ਨੇ ਮੂੰਹ ਲਾ ਦਿੱਤਾ ਮੈਂ ਮਰ ਜਾਣਾ ਹੈ। ਸਾਰੀ ਰਾਤ ਨਾ ਉਹਦਾ ਭਰਮ ਹਟਿਆ।

***ਜਨ ਨਾਨਕ ਬਿਨੁ ਆਪਾ ਚੀਨੈ***
***ਮਿਟੈ ਨ ਭ੍ਰਮ ਕੀ ਕਾਈ ॥ ਅੰਗ - ੬੮੪***

ਜਦੋਂ ਤੱਕ ਅੱਖਾਂ ਨਾਲ ਨਹੀਂ ਦੇਖਦਾ ਓਨੀਂ ਦੇਰ ਤੱਕ ਨਹੀਂ ਇਹ ਮੰਨਦਾ। ਹੁਣ ਗੁਰੂ ਤਾਂ ਦੱਸੀ ਜਾਂਦਾ ਹੈ ਸਾਰੀ ਗੱਲ, ਲੇਕਿਨ ਅੱਖਾਂ ਨਾਲ ਨਾ ਦੇਖ ਕੇ, ਅਸੀਂ ਤਾਂ ਮੰਨਦੇ ਨਹੀਂ ਹਾਂ। ਉਂਞ ਕਹਿੰਦੇ ਹਾਂ ਕਿ ਸੱਚੇ ਪਾਤਸ਼ਾਹ! ਅਸੀਂ ਤੇਰੇ ਸਿੱਖ ਹਾਂ। ਕਹਿੰਦਾ, ਮੇਰਾ ਸਿੱਖ ਕਾਹਦਾ ਹੈਂ ਤੂੰ। ਮੇਰਾ ਸਿੱਖ ਬਣਨਾ ਹੈ ਤਾਂ ਮੈਨੂੰ ਤਨ ਵੀ ਦੇ ਦੇ, ਮਨ ਵੀ ਦੇ ਦੇ, ਧਨ ਵੀ ਦੇ ਦੇ। ਫੇਰ ਮੈਂ ਤੇਰਾ ਕੁਛ ਕਰ ਸਕਾਂਗਾ। ਨਹੀਂ ਤਾਂ ਠੀਕ ਹੈ ਤੂੰ ਮੱਥੇ ਟੇਕੀ ਜਾਂਦਾ ਹੈਂ। ਤੇਰੀ ਭਾਵਨਾ ਮੈਂ ਪੂਰੀ ਕਰੀ ਜਾਂਦਾ ਹਾਂ। ਕਿਉਂਕਿ ਭਾਵਨਾ ਨੂੰ ਫਲ ਲਗਣਾ ਹੀ ਲਗਣਾ ਹੈ। ਇਹ ਜ਼ਰੂਰੀ ਨਹੀਂ ਕਿ ਉਹ ਗਿਆਨਵਾਨ ਹੋਵੇ। ਗੁਰੂ ਤੋਂ ਹੋ ਮੰਗਦਾ ਹੈ ਉਥੇ condition ਨਹੀਂ ਰੱਖੀ -

***ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ ॥***

***ਅੰਗ - ੬੮੧***

ਓਹੀ ਚੀਜ਼ ਮਿਲ ਜਾਂਦੀ ਹੈ ਜਿਹੜੀ ਚੀਜ਼ ਦੀ ਮੰਗ ਕਰੋ। ਹੁਣ ਅਸੀਂ ਮੰਗਦੇ ਹਾਂ, ਅਸੀਂ ਦੁਆ ਮੰਗਦੇ ਹਾਂ। ਸੋ ਇਸ ਕਰਕੇ ਉਹ ਦੇਈ ਤਾਂ ਜਾਂਦਾ ਹੈ ਲੇਕਿਨ ਜਿਹੜਾ ਮਿਲਾਪ ਹੈ ਨਾ, ਅਗਿਆਨ ਕੱਟਣਾ ਹੈ ਉਹ ਨਹੀਂ ਕੱਟਦਾ। ਉਹਦਾ ਕੋਈ process ਹੈ ਜਦੋਂ ਤੱਕ ਉਸ process 'ਚੋਂ ਨਹੀਂ ਲੰਘਦਾ, ਓਨੀਂ ਦੇਰ ਤੱਕ ਨਹੀਂ ਕੱਟ ਹੁੰਦਾ। ਸੋ ਇਹ ਦੁੱਖ ਅਵਿਦਿਆ ਦਾ ਸਭ ਤੋਂ ਵੱਡਾ ਹੈ। ਦੂਸਰਾ ਹੁੰਦਾ ਹੈ ਜਿਸਨੂੰ ਅਭਿਨਿਵੇਸ਼ ਕਹਿੰਦੇ ਨੇ। ਉਹ ਦੁੱਖ ਇਹ ਹੈ ਕਿ ਗੁਰੂ ਸਾਹਿਬ ਤਾਂ ਬਿਲਕੁਲ ਸਾਫ ਦੱਸੀ ਜਾਂਦੇ ਨੇ, ਅਸੀਂ ਨਹੀਂ ਮੰਨਦੇ, ਸਾਡਾ ਵਿਸ਼ਵਾਸ਼ ਹੀ ਨਹੀਂ ਆਉਂਦਾ ਉਹਦੇ ਉੱਤੇ। ਸਾਡੇ ਕੋਲ ਹਜ਼ਾਰਾਂ ਮੰਤਕ ਨੇ, ਦਲੀਲਾਂ ਨੇ, ਜਿਸ ਨਾਲ ਅਸੀਂ ਕੱਟ ਦਿੰਦੇ ਹਾਂ ਗੁਰੂ ਸਾਹਿਬ ਦੀ ਗੱਲ। ਅੰਦਰੋਂ ਡਰ ਵੀ ਜਾਂਦੇ ਹਾਂ ਕਿ ਇਹ ਤਾਂ ਗੁਰੂ ਸਾਹਿਬ ਕਹਿੰਦੇ ਨੇ। ਪਰ ਕਹਿੰਦੇ ਹਾਂ ਕਿ ਗੁਰੂ ਸਾਹਿਬ ਨੂੰ ਨਾ ਪਤਾ ਹੋਵੇ ਇਨ੍ਹਾਂ ਗੱਲਾਂ ਦਾ ਜਿਹੜੀਆਂ ਮੈਨੂੰ ਪਤਾ ਲਗ ਗਈਆਂ। ਆਦਮੀ ਦਾ ਮਨ ਹੈ ਨਾ ਕਲਜੁਗੀ ਮਨ, ਇਸ ਕਰਕੇ ਜੋ ਸਤਿ ਹੈ ਉਹਨੂੰ ਅਸਤਿ ਸਮਝਣਾ, ਬਾਣੀ ਨੂੰ ਇੱਕ ਕਵਿਤਾ ਵਾਗੂੰ ਸਮਝਣਾ, ਉਹਨੂੰ ਦੁੱਖ ਹੈ ਬੜਾ ਭਾਰਾ। ਤੀਸਰਾ ਹੈ ਅਸਿਮਿਤਾ-ਸਮ ਬਿਰਤੀ ਨਾ ਰਹਿਣੀ। ਉਹ ਹੈ ਮੌਤ ਤੋਂ ਡਰ ਲੱਗੀ ਜਾਣਾ, ਕਿਉਂਕਿ ਅੱਗੇ ਦਾ ਕਿਨਾਰਾ ਨਜ਼ਰ ਨਹੀਂ ਆਇਆ।

***ਕਬੀਰ ਜਿਸੁ ਮਰਨੇ ਤੇ ਜਗੁ ਡਰੈ***
***ਮੇਰੈ ਮਨਿ ਆਨੰਦੁ॥***
***ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥***

***ਅੰਗ - ੧੩੬੫***

ਉਹਦਾ ਥਾਉ, ਪਤਾ ਨਾ ਹੋਣ ਕਰਕੇ ਮਰਨ ਤੋਂ ਡਰਦਾ ਹੈ, ਭਰੇ ਪਏ ਨੇ ਹਸਪਤਾਲ, ਦੁੱਖਾਂ ਤੋਂ ਡਰਨਾ ਤਾਂ ਠੀਕ ਹੈ, ਮੌਤ ਤੋਂ ਡਰਨਾ ਤਾਂ ਬੇਵਕੂਫੀ ਹੈ, ਗੁਰੂ ਮਹਾਰਾਜ ਨੇ ਮੌਤ ਤੋਂ ਉੱਪਰ ਕਰ ਦਿੱਤਾ ਸੀ ਸਾਨੂੰ। ਜੀਵਨ ਪਦ ਦੀ ਬਖਸ਼ਿਸ਼ ਕਰ ਦਿੱਤੀ ਸੀ, ਖਾਲਸਾ ਐਵੇਂ ਨਹੀਂ ਸੀਗਾ -

***ਆਤਮ ਰਸ ਜਿਹ ਜਾਨਹੀ ਸੋ ਹੈ ਖਾਲਸ ਦੇਵ॥***
***ਪ੍ਰਭ ਮਹਿ, ਮੋ ਮਹਿ, ਤਸ ਮਹਿ, ਰੰਚਕ ਨਾਹਨ ਭੇਵ॥***

***(ਸਰਬ ਲੋਹ ਗ੍ਰੰਥ 'ਚੋਂ)***

ਭੋਰਾ ਜਿੰਨਾ ਵੀ ਭੇਤ ਨਾ ਮਹਾਰਾਜ ਨੇ ਰੱਖਿਆ, ਬਰਾਬਰ ਕਰ ਲਿਆ ਆਪਣਾ। ਜਿਹਨੂੰ ਖਾਲਸਾ ਪਦ ਦੀ ਪ੍ਰਾਪਤੀ ਹੋਈ। ਸੋ ਇਹ ਜਿਹੜਾ ਦੁੱਖ ਹੈ ਇਹ ਵੀ ਬਹੁਤ ਹੈ। ਚੌਥਾ ਹੈ ਰਾਗ ਹੈ, ਆਪਣੇ ਬੰਦਿਆਂ ਨਾਲ, ਆਪਣੇ ਹਿਤ ਦੇ ਬੰਦਿਆਂ ਨਾਲ, ਆਪਣੀ ਜਾਤ ਦੇ ਬੰਦਿਆਂ ਨਾਲ, ਆਪਣੀ ਗੋਤ ਦੇ ਬੰਦਿਆਂ ਨਾਲ। ਆਪਣੇ ਸ਼ਹਿਰ ਦੇ ਬੰਦਿਆਂ ਨਾਲ, ਆਪਣੇ ਮੁਹੱਲੇ ਦੇ ਬੰਦਿਆਂ ਨਾਲ। ਆਪਣੀ ਕੈਟਾਗਿਰੀ selected ਜਿਹੜੀ ਹੈ, ਉਹਦੇ ਨਾਲ ਹਿਤ ਪੈਦਾ ਕਰ ਲੈਣਾ। ਉਹਦੇ ਜਿਹੜਾ ਵਿਪਰੀਤ ਹੈ ਉਹਦੇ ਨਾਲ ਦਵੈਸ਼ ਪੈਦਾ ਕਰਨੀ। ਇਹ ਪੰਜ ਦੁੱਖ, ਮਹਾਰਾਜ ਕਹਿੰਦੇ ਇਨ੍ਹਾਂ ਨੂੰ ਕਲੇਸ਼ ਕਹਿੰਦੇ ਨੇ। ਇਨ੍ਹਾਂ ਦੇ ਕੱਟਣ ਦਾ ਇੱਕੋ ਇਲਾਜ ਹੈ -

***ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥***
***ਕਲਿ ਕਲੇਸ ਤਨ ਮਾਹਿ ਮਿਟਾਵਉ ॥***

***ਅੰਗ - ੨੬੨***

ਕਲੇਸ਼ਾਂ ਦਾ ਨਾਸ਼ ਹੋ ਜਾਏਗਾ, ਸੋ ਇਸ ਕਰਕੇ ਨਾਮ ਜਪਣ ਨਾਲ ਸਾਰੇ ਦੁੱਖਾਂ ਦਾ ਖਾਤਮਾ ਹੁੰਦਾ ਹੈ। ਸੇਵਾ ਕਰਨ ਨਾਲ ਮਾਣ ਪ੍ਰਾਪਤ ਹੁੰਦਾ ਹੈ, ਦੋਵੇਂ ਚੀਜ਼ਾਂ ਜ਼ਰੂਰੀ ਨੇ, ਪਹਿਲੇ ਜੁਗਾਂ ਵਿੱਚ ਨਾਮ ਤਾਂ ਜਪਦੇ ਸੀ। ਪਰ ਸੇਵਾ ਤੋਂ ਲਾਂਭੇ ਸੀ, ਜੈਸਾ ਅਸੀਂ

ਵਿਸ਼ਲੇਸ਼ਣ ਕਰੀਏ ਨਾ, ਉਨ੍ਹਾਂ ਜੁਗਾਂ ਦੇ ਮਾਨ ਯੋਗ ਰਿਸ਼ੀਆਂ-ਮੁਨੀਆਂ ਦਾ ਤੇ ਗੁਰਬਾਣੀ ਵਲ ਸਾਡੀ ਨਿਗ੍ਹਾ ਚਲੀ ਜਾਵੇ। ਅਸੀਂ ਹੈਰਾਨ ਹੋ ਜਾਂਦੇ ਹਾਂ ਕਿ ਜਿਹੜੀਆਂ ਗੱਲਾਂ ਦਾ ਉਨ੍ਹਾਂ ਨੂੰ ਪਤਾ ਨਹੀਂ ਲਗ ਸਕਿਆ, ਉਨ੍ਹਾਂ ਦੇ ਜੀਵਨ ਵਿੱਚ ਨਹੀਂ ਆ ਸਕੀਆਂ, ਗੁਰੂ ਸਾਹਿਬ ਨੇ ਉਹ ਸਾਡੇ ਵਾਸਤੇ ਕਰ ਦਿੱਤੀਆਂ। ਇਹ ਬਾਣੀ ਐਵੇਂ ਹੀ ਨਹੀਂ ਹੈ -

***ਸਭ ਤੇ ਵਡਾ ਸਤਿਗੁਰੁ ਨਾਨਕੁ***
***ਜਿਨਿ ਕਲ ਰਾਖੀ ਮੇਰੀ ॥ ਅੰਗ - ੭੫੦***

ਇਹਦੇ ਉੱਤੇ ਯਕੀਨ ਕਰਨਾ, ਜਿੰਨਾਂ ਯਕੀਨ ਅਸੀਂ ਕਰ ਲਵਾਂਗੇ, ਓਨਾਂ ਸਾਡਾ ਭਲਾ ਹੋ ਜਾਏਗਾ। ਸੋ ਆਪਾਂ ਪੜ੍ਹਿਆ ਹੈ ਕਿ 'ਨਾਮ ਜਪੀਏ ਤਾਂ ਦੂਰ ਹੁੰਦੇ ਦੁਖੜੇ ਸੇਵਾ ਕਰਕੇ ਮਾਣ ਪਾਈਦੈ।'

***ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ***
***ਮਨ ਤਨ ਭਏ ਅਰੋਗਾ ॥ ਅੰਗ - ੬੧੧***

ਰੋਗ ਲਗਦੇ ਹੀ ਤਾਂ ਨੇ -

***ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥***
***ਅੰਗ - ੧੩੫***

***ਖਸਮੁ ਵਿਸਾਰਿ ਕੀਏ ਰਸ ਭੋਗ ॥***
***ਤਾਂ ਤਨਿ ਉਠਿ ਖਲੋਏ ਰੋਗ ॥ ਅੰਗ - ੧੨੫੬***

ਰੋਗਾਂ ਦੀ ਥਿਊਰੀ ਇਹੀ ਹੈ ਇਹਦੇ ਵਿੱਚ ਹਸਪਤਾਲਾਂ ਦੀ ਲੋੜ ਹੀ ਨਹੀਂ ਹੈ, ਜੀਵਨ ਵਿੱਚ ਸੰਜਮ ਦੀ ਲੋੜ ਹੈ, ਨਿਯਮ ਨਾਲ ਵਰਤੋਂ, ਬੀਮਾਰ ਹੁੰਦਾ ਹੀ ਨਹੀਂ ਕਦੇ ਬੰਦਾ ਜਿਹਦੇ ਅੰਦਰ ਨਾਮ ਦਾ ਰਸ ਹੈ ਉਹ ਬਿਮਾਰ ਨਹੀਂ ਹੋਇਆ ਕਰਦਾ।

***ਗੁਰਮੁਖਿ ਅੰਤਰਿ ਸਹਜੁ ਹੈ***
***ਮਨੁ ਚੜਿਆ ਦਸਵੈ ਆਕਾਸਿ ॥***
***ਤਿਥੈ ਊਂਘ ਨ ਭੁਖ ਹੈ***
***ਹਰਿ ਅੰਮ੍ਰਿਤ ਨਾਮੁ ਸੁਖ ਵਾਸੁ ॥***
***ਨਾਨਕ ਦੁਖੁ ਸੁਖੁ ਵਿਆਪਤ ਨਹੀ***
***ਜਿਥੈ ਆਤਮ ਰਾਮ ਪ੍ਰਗਾਸੁ ॥ ਅੰਗ - ੧੪੧੪***

ਦੁਖਾਂ ਦਾ ਇਲਾਜ ਮਹਾਰਾਜ ਨੇ, ਸਰੀਰਕ ਦੁੱਖਾਂ ਦਾ, ਮਾਨਸਿਕ ਦੁੱਖਾਂ ਦਾ, ਨਾਮ ਦੱਸਿਆ ਹੈ, ਸੋ ਗੁਰਸਿੱਖਾਂ ਦਾ ਜੀਵਨ ਇਨ੍ਹਾਂ ਚੀਜ਼ਾਂ ਉੱਤੇ ਪਰਪੱਕ ਹੋ ਕੇ ਚਲਦਾ ਸੀ। ਉਹ ਸਾਨੂੰ ਚਾਨਣ ਮੁਨਾਰਾ ਦਿੰਦੇ ਨੇ। ਜਦ ਵੀ ਆਪਾਂ ਕੀਰਤਨ ਕਰਦੇ ਹਾਂ, ਕੋਈ ਨਾ ਕੋਈ, ਪ੍ਰਤੀਕ ਲੈਂਦੇ ਹਾਂ ਤਾਂ ਕਿ ਉਹਦੇ ਦੁਆਲੇ, ਉਹਦੇ ਜੀਵਨ ਨੂੰ ਦੇਖ ਕੇ ਸਾਨੂੰ ਪਤਾ ਲਗ ਜਾਵੇ, ਬੇਵਿਸ਼ਵਾਸ਼ੇ ਨਾ ਰਹੀਏ, ਜੇ ਉਹਨੇ ਉਹੋ ਜਿਹਾ ਜੀਵਨ ਜੀਅ ਲਿਆ ਸਾਨੂੰ ਵੀ ਪ੍ਰੇਰਨਾ ਆਉਂਦੀ ਹੈ ਕਿ ਠੀਕ ਹੈ ਜੇ ਉਹ ਕੱਟ ਗਿਆ, ਤਾਂ ਅਸੀਂ ਵੀ ਕੱਟ ਜਾਵਾਂਗੇ। ਉਨ੍ਹਾਂ ਵਿਚੋਂ ਇਤਿਹਾਸ ਦੇ ਵਿੱਚ ਇੱਕ ਬਹੁਤ ਹੀ ਚਮਕਦਾ ਜੀਵਨ ਆਇਆ ਹੈ, ਜਿਨ੍ਹਾਂ ਨੂੰ ਆਮ ਸਾਰੇ ਹੀ ਜਾਣਦੇ ਨੇ। ਉਹ ਹਨ ਭਾਈ ਘਨਈਆ ਜੀ। ਸੁਣਿਆ ਹੈ ਬਹੁਤ ਵਾਰੀ, ਦੀਵਾਨਾਂ ਵਿੱਚ ਮੈਂ ਵੀ ਬਹੁਤ ਵਾਰੀ ਉਨ੍ਹਾਂ ਦੇ ਪ੍ਰਸੰਗ, ਟੂਕਾਂ ਦਿੱਤੀਆਂ ਨੇ। ਜੀਵਨ 'ਤੇ ਵਿਚਾਰ ਕਰੀ, refrence ਦਿੱਤੇ ਨੇ ਜਿਹੜੇ ਮਿਲਦੇ ਜੁਲਦੇ ਹੁੰਦੇ ਨੇ। ਉਹ ਵਜ਼ੀਰਾਬਾਦ ਦੇ ਕੋਲ, ਪਾਕਿਸਤਾਨ 'ਚ ਪੰਜ-ਛੇ ਮੀਲ ਦੇ ਉੱਤੇ ਇੱਕ ਸੋਦਰਾ, ਸੌ ਦਰਾਂ ਵਾਲਾ ਪਿੰਡ ਸੀ, ਓਸ ਥਾਂ ਦੇ ਉਹ ਵਸਨੀਕ ਸੀਗੇ ਤੇ ਸਰੀਰਕ ਰੂਪ ਦੇ ਅਨੁਸਾਰ ਜੇ ਜਾਤ-ਪਾਤ ਗਿਣਦੇ ਹਾਂ ਤਾਂ ਖੱਤਰੀਆਂ ਦੇ ਘਰ ਉਨ੍ਹਾਂ ਦਾ ਜਨਮ ਹੋਇਆ ਸੀ। ਬਹੁਤ ਵਧੀਆ ਪਿੰਡ ਸੀ, ਬੜਾ ਅਮੀਰ ਗਿਣਿਆ ਗਿਆ ਸੀ, ਐਸਾ ਦਸਦੇ ਨੇ ਕਿ ਓਥੇ ਇੱਕ ਬਾਗ ਸੀ ਜਿਹਨੂੰ ਨੌਂ ਲੱਖਾ ਬਾਗ ਕਹਿੰਦੇ ਸੀ, ਨੌਂ ਲੱਖ ਰੁਪਏ ਦਾ ਬਣਿਆ ਹੋਇਆ ਬਾਗ, 'ਨੌਂ' ਦਾ ਹਿੰਸਾ ਪਹਿਲਾਂ ਬੜੀ ਸ਼ੁਭ ਮੰਨਿਆ ਜਾਂਦਾ ਸੀ। ਨੌਂ ਲੱਖਾ ਹਾਰ ਕਹਿੰਦੇ ਸੀ, ਨੌਂ ਲੱਖਾ ਬਾਗ ਕਹਿੰਦੇ ਸੀ, ਨੌਂ ਲੱਖਾ ਮਹੱਲ ਕਹਿੰਦੇ ਸੀ; ਉਸ ਥਾਂ ਦੇ ਉਹ ਰਹਿਣ ਵਾਲੇ ਸੀਗੇ ਤੇ ੧੬੪੩ ਈਸਵੀ ਦੇ ਵਿੱਚ ਉਨ੍ਹਾਂ ਦਾ ਜਨਮ ਹੋਇਆ। ਬਚਪਨ ਤੋਂ ਹੀ ਉਨ੍ਹਾਂ ਦਾ ਧਿਆਨ ਅਜੀਬ ਕਿਸਮ ਦਾ ਸੀ। ਜਿਹੜੇ ਬੱਚੇ ਹੁੰਦੇ ਨੇ ਇਸ ਰਸਤੇ 'ਤੇ ਪੈਣ ਵਾਲੇ ਉਹ ਬਚਪਨ ਤੋਂ ਹੀ ਇਸ ਤਰ੍ਹਾਂ ਦੇ ਹੁੰਦੇ ਨੇ। ਜਦ ਸੁਰਤ ਸੰਭਾਲੀ, ਘਰ ਵਿੱਚ ਬੇਅੰਤ ਪੈਸਾ ਸੀ, ਖੁੱਲਾ ਪਿਆ ਰਹਿੰਦਾ ਸੀ, ਜੇਬ ਭਰ ਲੈਣੀ; ਬਾਹਰ ਚਲੇ ਜਾਣਾ ਜਾ ਕੇ ਜਿਹੜੇ ਮੁੰਡਿਆਂ ਦੇ ਕੋਲ ਜੁੱਤੀ ਨਹੀਂ ਸੀ ਹੁੰਦੀ, ਕੱਪੜਾ ਨਹੀਂ ਸੀ ਹੁੰਦਾ, ਠੁਰ-ਠੁਰ ਕਰਦੇ ਹੁੰਦੇ, ਉਨ੍ਹਾਂ ਨੂੰ ਮੁੱਠੀਆਂ ਭਰ-ਭਰ ਕੇ ਦੇ ਦੇਣਾ। ਕਈ ਵਾਰੀ ਮਾਤਾ ਜੀ ਨੇ ਸ਼ਿਕਾਇਤ ਕਰੀ ਕਿ ਇਹ ਪੈਸੇ ਲੈ ਜਾਂਦਾ ਹੈ, ਆਪ ਖਾਂਦਾ ਐਨਾ ਕੁਛ ਨਹੀਂ, ਗਰੀਬਾਂ ਨੂੰ ਵੰਡ ਆਉਂਦਾ ਹੈ ਹਮੇਸ਼ਾ ਹੀ, ਆਪਾਂ ਨੂੰ ਥੋੜ੍ਹੀ ਜਿਹੀ ਚੌਕਸੀ ਰੱਖਣੀ ਚਾਹੀਦੀ ਹੈ। ਜੇ ਕੋਈ ਵਧੀਆ ਚੀਜ਼ ਦੇ ਦਿੱਤੀ, ਜੋੜਾ ਹੈ ਤਾਂ ਜੋੜਾ ਦੇ ਆਉਣਾ ਹੈ, ਆਪ ਨੰਗੇ ਪੈਰ ਆ ਜਾਣਾ। ਇਸ ਤਰ੍ਹਾਂ ਜੁਆਨੀ 'ਚ ਦਾਖਲ ਹੋਏ, ਲੋਕਾਂ ਦੇ ਖਿਆਲ ਵਿੱਚ ਇਹ ਸੀ ਇਹਦਾ ਦਿਮਾਗ ਠੀਕ ਨਹੀਂ ਹੈ। ਕੁਛ ਥੋੜ੍ਹਾ ਜਿਹਾ ਬਉਲਾਪੁਣ ਹੈ ਇਨ੍ਹਾਂ ਦੇ ਵਿਚ। ਆਮ ਹੀ ਦੁਨੀਆਂ ਕਹਿੰਦੀ ਹੈ। ਉਨ੍ਹਾਂ ਦਿਨਾਂ ਵਿੱਚ ਵਗਾਰ ਦਾ ਕੰਮ ਬਹੁਤ ਚਲਦਾ ਸੀ, ਵਗਾਰੀ ਫੜ ਲੈਣਾ, ਭਾਰੀ-ਭਾਰੀ ਸਮਾਨ ਉਨ੍ਹਾਂ ਦੇ ਸਿਰਾਂ 'ਤੇ ਲੱਦ ਦੇਣਾ ਕਿ ਚੱਲੋ ਫਲਾਣੇ ਥਾਂ ਦਸ ਮੀਲ 'ਤੇ ਛੱਡ ਕੇ ਆਓ। ਇਹ ਭਾਈ ਘਨਈਆ ਅਛੋਪਲੇ ਹੀ ਘਰ 'ਚੋਂ ਨਿਕਲ ਆਏ ਸੀ, ਜੁਆਨ ਹੋ ਗਿਆ ਸੀ। ਰਾਹ 'ਤੇ ਬਹਿ ਜਾਣਾ, ਜਦੋਂ ਕਾਫਲਾ ਆਉਣਾ ਕੋਈ ਸਮਾਨ ਚੁੱਕੇ ਹੋਣੇ, ਜਿਹੜਾ ਦੇਖਣਾ ਕਿ ਆਹ ਦਬਦਾ ਜਾਂਦਾ ਹੈ, ਉਹਨੂੰ ਕਹਿਣਾ ਕਿ ਲਿਆ ਮੈਨੂੰ ਦੇਹ ਤੂੰ। ਸਿਰ 'ਤੇ ਚੁੱਕ ਲਿਆ ਮੀਲ ਲੰਘਾ ਦਿੱਤਾ, ਦੂਜੇ ਦਾ ਲੰਘਾ ਦਿਤਾ, ਮੀਲ ਲੰਘਾ ਦੇਣਾ। ਪਿਉ ਅਮੀਰ ਸੀ ਉਨ੍ਹਾਂ ਦਾ, ਠੇਕੇਦਾਰ ਸੀ ਬੜਾ ਵੱਡਾ, ਫੌਜਾਂ ਨੂੰ ਉਹ ਰਾਸ਼ਨ ਪਹੁੰਚਾਇਆ ਕਰਦਾ ਸੀ, ਬੜਾ ਮੁਨਾਫਾ ਸੀ ਉਹਨੂੰ। ਜਦ ਉਹਨੂੰ ਪਤਾ ਲਗਣਾ, ਉਹਨੇ ਬਹੁਤ ਨਰਾਜ਼ ਹੋਣਾ, ਜਿਵੇਂ ਮਹਿਤਾ ਕਾਲੂ ਜੀ ਗੁਰੂ ਨਾਨਕ ਸਾਹਿਬ ਉਪਰ ਨਰਾਜ਼ ਹੁੰਦੇ ਸੀ। ਬਹੁਤ ਨਰਾਜ਼ ਹੋਏ, ਕਹਿਣ ਲੱਗੇ, ਕਿ ਤੈਨੂੰ ਕੁਛ ਪਤਾ ਨਹੀਂ, ਕੀ ਤੂੰ ਮਜ਼ਦੂਰਾਂ ਦੇ ਘਰ ਜੰਮਿਆ ਹੈਂ। ਮੈਂ ਕਿੱਡਾ ਵੱਡਾ ਠੇਕੇਦਾਰ ਹਾਂ, ਕਿੱਡੀ ਇਜ਼ਤ ਹੈ ਮੇਰੀ, ਤੂੰ ਮੇਰੀ ਇਜ਼ਤ ਸਾਰੀ ਮਲੀਆਮੇਟ ਕਰ ਰਿਹਾ ਹੈਂ। ਮਜ਼ਦੂਰਾਂ ਦੇ ਜਾ ਕੇ ਬੋਝੇ ਚੁੱਕਦਾ ਹੈਂ। ਸਾਰਾ ਦਿਨ ਤੈਨੂੰ ਇਹੀ ਕੰਮ ਰਹਿ ਗਿਆ, ਹੋਰ ਕੋਈ ਕੰਮ ਨਹੀ? ਸੋ

ਇਹ ਉਨ੍ਹਾਂ ਦਾ basic ਜੀਵਨ ਸੀ, ਪਰ ਅਜੇ ਤੱਕ ਇਨ੍ਹਾਂ ਨੂੰ ਕੋਈ ਸਾਧੂ ਨਹੀਂ ਸੀ ਮਿਲਿਆ। ਕੋਈ ਰੱਬ ਦਾ ਪਿਆਰਾ ਨਹੀਂ ਸੀ ਮਿਲਿਆ, ਜਿਹੜਾ ਮੇਲ ਦਿੰਦਾ, ਅਗਾਹਾਂ ਦਾ ਗਿਆਨ ਦੇ ਦਿੰਦਾ। ਲੇਕਿਨ ਮਨ ਵਿੱਚ ਖਿੱਚ ਬੜੀ ਸੀ। ਉਹ ਖਿੱਚ ਹੀ ਇਨ੍ਹਾਂ ਤੋਂ ਇਹੋ ਜਿਹੇ ਕੰਮ ਕਰਾਈ ਜਾਂਦੀ ਸੀ ਤੇ ਹਰ ਵਕਤ ਮਨ ਵਿੱਚ ਲਗਨ ਰਹਿੰਦੀ ਸੀ। ਲੋਕਾਂ ਦੇ ਵਿੱਚ ਇਹ ਮਸ਼ਹੂਰ ਹੋ ਗਿਆ, ਗਾਉਂਦਾ ਤੁਰਿਆ ਫਿਰਦਾ ਹੈ, ਗਲੀਆਂ 'ਚ ਗਾਈ ਜਾਂਦਾ ਹੈ, ਉਹਨੂੰ ਦੀਵਾਨਾ ਕਹਿਣ ਲੱਗ ਗਏ, ਬੇਤਾਲਾ, ਬੇਸਮਝ, ਮੂੜ੍ਹ ਹੈ, ਜਿੰਨੀਆਂ ਦੁਨੀਆਂ ਦੇ ਮੂੰਹ ਓਨੀਆਂ ਗੱਲਾਂ –

***ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ॥***
***ਅੰਗ – ੧੪੫***

ਸੰਤਾਂ ਦਾ ਜੀਵਨ ਮੁੱਢ ਤੋਂ ਹੀ ਹੋਰ ਤਰ੍ਹਾਂ ਦਾ ਹੁੰਦਾ ਹੈ, ਜਿਨ੍ਹਾਂ ਨੇ ਬਹੁਤ ਉੱਚੇ ਬਣਨਾ ਹੁੰਦਾ ਹੈ। ਗੁਰੂ ਨਾਨਕ ਪਾਤਸ਼ਾਹ ਨੂੰ ਆਹੀ ਅੱਖਰ ਵਰਤੇ ਗਏ ਸੀ। ਕੋਈ ਕਹਿੰਦਾ ਸੀ ਇਹ ਬੇਤਾਲਾ ਹੈ, ਕੋਈ ਕਹਿੰਦਾ ਸੀ ਇਹ ਭੂਤਨਾ ਹੈ, ਕੋਈ ਕਹਿੰਦਾ ਸੀ ਇਹਨੂੰ ਪਤਾ ਨਹੀਂ ਹੈ ਘਰ ਗੁਆਉਂਦਾ ਹੈ, ਇਹਨੂੰ ਪਤਾ ਨਹੀਂ ਹੈ। ਮਹਾਰਾਜ ਜੀ ਜਦ ਜਵਾਬ ਦਿੰਦੇ ਸੀ ਇਸ ਤਰ੍ਹਾਂ ਦੇ ਨਾਲ ਕਿ ਪਿਆਰਿਓ! ਠੀਕ ਹੈ, ਮੈਨੂੰ ਉਹ ਅਕਲ ਨਹੀਂ ਹੈ ਜਿਹੜੀ ਤੁਹਾਨੂੰ ਹੈ, ਪਰ ਤੁਹਾਡੇ ਵਾਲੀ ਅਕਲ, ਅਕਲ ਨਹੀਂ ਹੈ। ਮੈਂ ਦੀਵਾਨਾ ਨਹੀਂ ਹੋਇਆ ਸੰਸਾਰ ਦੇ ਪਦਾਰਥਾਂ ਦੇ ਪਿੱਛੇ। ਤੁਸੀਂ ਦੀਵਾਨੇ ਹੋਏ ਫਿਰਦੇ ਓਂ, ਤੁਹਾਨੂੰ ਪਤਾ ਹੋਣਾ ਚਾਹੀਦਾ ਹੇ ਕਿ ਕੋਈ ਪਦਾਰਥ ਨਾਲ ਨਹੀਂ ਜਾਣਾ। ਮੈਂ ਦੀਵਾਨਾ ਹੋ ਕੇ ਉਹ ਕੰਮ ਕਰ ਰਿਹਾ ਹਾਂ, ਜਿਹੜਾ ਸਦੀਵ ਮੇਰੇ ਨਾਲ ਰਹਿਣਾ ਹੈ, ਜਿਹਨੇ ਇਥੇ ਵੀ ਵਡਿਆਈ ਦਿਵਾਉਣੀ ਹੈ, ਦਰਗਾਹ ਵਿੱਚ ਵੀ ਵਡਿਆਈ ਦਿਵਾਉਣੀ ਹੈ –

***ਧਾਰਨਾ – ਤਉ ਦਰਸ਼ਨ ਕੇ ਤਾਂਈ,***
***ਭਇਆ ਦੀਵਾਨਾ–ਭਇਆ ਦੀਵਾਨਾ।***
***ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ॥***
***ਕੋਈ ਆਖੈ ਆਦਮੀ ਨਾਨਕੁ ਵੇਚਾਰਾ ॥***
***ਅੰਗ – ੯੯੧***

'ਬੇਤਾਲਾ' ਜਿਹੜਾ ਬਹੁਤ ਵੱਡਾ ਭੂਤ ਹੋਵੇ ਉਹਨੂੰ ਕਹਿੰਦੇ ਨੇ। ਕੋਈ ਕਹਿੰਦਾ ਹੈ ਜਿਹੜਾ ਬੇਤਾਲ ਭੂਤ ਤੋਂ ਵੀ ਵੱਡਾ ਜਿਹੜਾ ਹੈ ਉਹ ਹੈ ਇਹ। ਕੋਈ ਕਹਿੰਦਾ ਹੈ ਕਿ ਇਹ ਹੈ ਤਾਂ ਆਦਮੀ, ਪਰ ਭਾਈ ਅਸੀਂ ਤਾਂ ਵਿਚਾਰੇ ਹਾਂ। ਸਾਡਾ ਜੇ ਚਾਰਾ ਹੈ ਸੰਸਾਰ ਵਿੱਚ ਨਹੀਂ ਹੈ। ਸੋ ਸਾਡਾ ਨਿਰੰਕਾਰ ਹਰ ਵਕਤ ਨਾਲ ਹੈ। ਮੈਂ ਤੁਹਾਡੇ ਵਾਂਗਣ ਦੀਵਾਨਾ ਨਹੀਂ ਹੋਇਆ ਕਿ ਮਾਇਆ ਦੇ ਢੇਰ ਲਾਉਣ ਵਾਸਤੇ ਮੈਂ ਤੁਰਾਂ। ਆਪਣਾ ਸਮਾਂ ਬਰਬਾਦ ਕਰਾਂ। ਵੱਡੀਆਂ–ਵੱਡੀਆਂ ਕੋਠੀਆਂ, ਵੱਡੀਆਂ–ਵੱਡੀਆਂ ਬਿਜਨਸਾਂ ਸੈੱਟ ਕਰਾਂ, ਇਹੋ ਜਿਹਾ ਦੀਵਾਨਾ ਨਹੀਂ ਹਾਂ ਮੈਂ। ਇਹ ਤੁਸੀਂ ਆਪੇ ਹੀ ਵਿਚਾਰ ਕਰ ਲਓ ਜਿਹੜੀਆਂ ਚੀਜ਼ਾਂ ਛੱਡ ਜਾਣੀਆਂ ਨੇ, ਉਹ ਇਕੱਠੀਆਂ ਕਰਨੀਆਂ ਇਹ ਅਕਲ ਹੈ ਕਿ ਦੀਵਾਨਗੀ ਹੈ। ਜਿਹੜੀ ਚੀਜ਼ ਨਾਲ ਹੀ ਰਹਿਣੀ, ਥਿਰ ਹੀ ਨਹੀਂ ਰਹਿਣੀ, ਉਹ ਦੀਵਾਨਗੀ ਹੈ ਕਿ ਉਹ ਅਕਲ ਵਾਲੀ ਗੱਲ ਹੈ। ਮੈਂ ਜਿਹੜਾ ਦੀਵਾਨਾ ਹੋਇਆ ਹਾਂ –

***ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ ॥ ਅੰਗ – ੯੯੧***

ਦੀਵਾਨਾ ਨਹੀਂ ਮੈਂ ਬਉਰਾ ਵੀ ਹੋਇਆ ਹੋਇਆ ਹਾਂ। ਬਉਰਾ ਹੋ ਕੇ ਮੈਂ ਕੱਟ–ਕੱਟ ਵੀ ਸੁੱਟ ਰਿਹਾ ਹਾਂ। ਕਾਮ ਨੂੰ, ਕ੍ਰੋਧ ਨੂੰ, ਲੋਭ ਨੂੰ, ਮੋਹ ਨੂੰ, ਅਹੰਕਾਰ ਨੂੰ, ਈਰਖਾ, ਨਿੰਦਿਆ ਚੁਗਲੀ ਨੂੰ, ਅਗਿਆਨਤਾ; ਰਾਗ, ਦਵੈਸ਼ –

***ਹਉ ਹਰਿ ਬਿਨੁ ਅਵਰੁ ਨ ਜਾਨਾ ॥ ਅੰਗ – ੯੯੧***

ਮੇਰੇ ਸਾਮ੍ਹਣੇ ਤਾਂ ਇੱਕ ਧੇਅ ਹੈ, ਉਸ ਤੋਂ ਬਗੈਰ ਮੈਂ ਕੁਛ ਜਾਣਦਾ ਹੀ ਨਹੀਂ ਹਾਂ। ਤੁਸੀਂ ਜਿਹੜਾ ਵੀ ਨਾਉਂ ਦੇਣਾ ਹੈ ਦੇ ਲਓ।

***ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ ॥***
***ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ॥***
***ਅੰਗ – ੯੯੧***

ਕਹਿੰਦੇ ਅਸਲੀ ਦੀਵਾਨਾ ਤਾਂ ਉਹ ਹੈ, ਜਿਹੜਾ ਸਾਰੇ ਵਾਹਿਗੁਰੂ ਦੇਖਦਾ ਹੈ, ਦੂਸਰਾ ਉਹਨੂੰ ਕੋਈ ਨਜ਼ਰ ਹੀ ਨਹੀਂ ਆਉਂਦਾ। ਸੋ ਇਸ ਤਰ੍ਹਾਂ ਨੇ ਨਾਲ ਕਬੀਰ ਸਾਹਿਬ ਕਹਿੰਦੇ –

***ਮੈ ਬਿਗਰੇ ਅਪਨੀ ਮਤਿ ਖੋਈ ॥***
***ਮੇਰੇ ਭਰਮਿ ਭੂਲਉ ਮਤਿ ਕੋਈ ॥ ਅੰਗ – ੮੫੫***

ਮੈਂ ਤਾਂ ਬਿਗਰ ਗਿਆ, ਆਪਣੀ ਮਤ ਖੋ ਲਈ, ਤੁਸੀਂ ਕਾਹਨੂੰ ਮੇਰੇ ਮਗਰ ਲਗ ਕੇ ਭੁਲਦੇ ਓਂ। ਕਹਿੰਦੇ –

***ਸੋ ਬਉਰਾ ਜੋ ਆਪੁ ਨ ਪਛਾਨੈ ॥ ਅੰਗ – ੮੫੫***

ਬਉਰੇ ਤਾਂ ਉਹ ਨੇ ਜਿਨ੍ਹਾਂ ਨੂੰ ਇਹ ਨਹੀਂ ਪਤਾ ਕਿ 'who and my'; –

***ਸੁਨਹੁ ਰੇ ਤੂ ਕਉਨੁ ਕਹਾ ਤੇ ਆਇਓ ॥***
***ਏਤੀ ਨ ਜਾਨਉ ਕੇਤੀਕ ਮੁਦਤਿ***
***ਚਲਤੇ ਖਬਰਿ ਨ ਪਾਇਓ ॥੧॥ ਅੰਗ – ੯੯੯***

ਸਾਨੂੰ ਤਾਂ ਪਤਾ ਹੀ ਨਹੀਂ ਆਪਣੇ ਜਨਮ ਦਾ, ਸਾਨੂੰ ਤਾਂ ਲੋਕ ਕਹਿੰਦੇ ਨੇ ਕਿ ਤੇਰੀ ਮਾਂ ਇਹ ਹੈ। ਅਸੀਂ ਤਾਂ ਨਹੀਂ ਜਾਣਦੇ, ਦੱਸਿਆ ਜਾਂਦਾ ਹੈ ਸਾਨੂੰ। ਲੋਕ ਬੱਚੇ ਲੈ ਲੈਂਦੇ ਨੇ, ਬੱਚੇ ਨੂੰ ਪਤਾ ਨਹੀਂ ਲਗਦਾ ਸਾਰੀ ਜ਼ਿੰਦਗੀ ਕਿ ਮੇਰੇ ਮਾਂ–ਬਾਪ ਕੌਣ ਸੀਗੇ। ਵੱਡੇ–ਵੱਡੇ ਰਾਜਿਆਂ ਦੇ ਨਾਲ ਇਹ ਗੱਲਾਂ ਹੋਈਆਂ ਨੇ। ਕਹਿੰਦੇ ਉਹ ਦੀਵਾਨੇ ਨੇ, ਮੈਂ ਨਹੀਂ ਹਾਂ। ਜਿਹਨੂੰ ਆਪਣੇ ਆਪ ਦੀ ਪਛਾਣ ਨਹੀਂ ਦੱਸੋ ਕੀ ਅਕਲਮੰਦ ਬੰਦਾ ਹੈ, ਉਹ?

ਇੱਕ ਰਾਜਾ ਸੀ, ਮਿਸਾਲ ਦਿੱਤੀ ਜਾਂਦੀ ਹੈ, ਹੋਰ ਚੰਗੀ ਤਰ੍ਹਾਂ ਸਮਝਣ ਵਾਸਤੇ। ਨਾਲ ਦੇ ਰਾਜੇ ਦੀ ਹੱਦ ਲਗਦੀ ਸੀ, ਉਹਦਾ ਵੀ ਉਥੇ ਨੇੜੇ ਹੀ ਬਣਾਇਆ ਹੋਇਆ ਸੀ guest house, ਇਹ ਵੀ ਆਪਣੇ guest house ਵਿੱਚ ਗਿਆ ਹੋਇਆ ਸੀ। ਮਹੱਲ ਨੇੜੇ ਸੀ, ਇਸ ਰਾਜੇ ਨੂੰ ਦੂਜੇ ਨੇ ਸੱਦਾ ਪੱਤਰ ਦਿੱਤਾ ਕਿ ਤੁਸੀਂ ਖਾਣਾ ਰਾਤ ਦਾ ਮੇਰੇ ਵਲ ਖਾਣਾ ਹੈ। ਮੈਂ ਕੁਦਰਤੀ ਆਪਣੀ ਰਾਜਧਾਨੀ ਤੋਂ ਤੁਹਾਡੇ ਨੇੜੇ ਆਇਆ

ਹੋਇਆ ਹਾਂ। ਰਾਜੇ ਨੇ ਨਿਮੰਤਰਣ ਮਨਜ਼ੂਰ ਕਰ ਲਿਆ, ਵਜ਼ੀਰ ਨੂੰ ਵੀ ਨਾਲ ਜਾਣਾ ਪੈਣਾ ਸੀ। ਜਰਨੈਲ ਨੂੰ ਵੀ ਨਾਲ ਜਾਣਾ ਪੈਣਾ ਸੀ, ਹੋਰ ਸੈਕਟਰੀ ਵਗੈਰਾ ਵੀ ਨਾਲ ਜਾਣੇ ਸੀ। ਉਹ ਸਾਰੇ ਹੀ ਨਾਲ ਚਲੇ ਗਏ। ਉਥੇ ਜਾ ਕੇ ਬੜੇ ਤੇਜ਼ ਕਿਸਮ ਦੀ ਸ਼ਰਾਬ ਉਹਨੇ ਪੇਸ਼ ਕਰ ਦਿੱਤੀ। ਵਜ਼ੀਰ ਵਗੈਰਾ ਸਿਆਣੇ ਸੀ, ਉਨ੍ਹਾਂ ਨੇ ਕਿਹਾ ਕਿ ਸਾਨੂੰ ਡਿਗਰੀ ਦਾ ਹੀ ਨਹੀਂ ਪਤਾ, ਐਵੇਂ ਹੀ ਨਾ ਪਾਗਲ ਹੋ ਜਾਈਏ। ਰਾਜੇ ਕਿਉਂਕਿ ਦੋਵੇਂ ਇਕੱਠੇ ਬੈਠੇ ਸੀ, ਉਹ ਪੀਣ ਲੱਗ ਗਏ, ਉਨ੍ਹਾਂ ਨੂੰ ਚੜ੍ਹ ਗਈ।

ਸ਼ਰਾਬੀ ਦੀਆਂ ਚਾਰ ਹਾਲਤਾਂ ਹੁੰਦੀਆਂ ਨੇ। ਇੱਕ ਤਾਂ ਜਦੋਂ ਉਹ ਸ਼ਰਾਬ ਪੀਂਦਾ ਹੈ ਕਹਿੰਦਾ ਹੈ ਕਿ ਮੈਨੂੰ ਤਾਂ ਨਸ਼ਾ ਹੀ ਨਹੀਂ ਚੜ੍ਹਦਾ, ਇਹਨੂੰ ਹੀ ਚੜ੍ਹਦਾ ਹੈ। ਇੱਕ ਵਾਰੀ ਸਾਡੇ ਇੱਕ ਰਿਸ਼ਤੇਦਾਰ ਸੀ, ਉਨ੍ਹਾਂ ਨੂੰ ਕਿਹਾ ਕਿ ਸ਼ਰਾਬ ਨਾ ਪੀਣਾ। ਉਹ ਪਹਿਲੀ ਮਾਘ ਨੂੰ ਯੱਗ ਕਰਦੇ ਹੁੰਦੇ ਸੀ, ਰਸਤੇ 'ਤੇ ਆ ਕੇ। ਉਹ ਕਹਿੰਦੇ ਸੀ ਕਿ ਐਨੇ ਅਸੀਂ ਕਮਲੇ ਤਾਂ ਨਹੀਂ ਹਾਂ ਕਿ ਨਾਲੇ ਯੱਗ ਕਰੀਏ, ਨਾਲੇ ਸ਼ਰਾਬ ਪੀਈਏ। ਯੱਗ ਕਰਿਆ, ਸ਼ਰਾਬ ਪੀ ਲਈ ਜ਼ਿਆਦਾ, ਉਨ੍ਹਾਂ ਨੇ ਘਰ ਨੂੰ ਆਉਣ ਲੱਗੇ ਟਰੈਕਟਰ ਜੋੜਿਆ ਟਰਾਲੀ ਨਾਲ, ਨੌਕਰ ਕਹਿੰਦਾ ਕਿ ਸਰਦਾਰ ਜੀ ਤੁਸੀਂ ਜ਼ਿਆਦਾ ਪੀਤੀ ਹੋਈ ਹੈ, ਮੈਨੂੰ ਫੜਾ ਦੇ, ਨਹੀਂ ਤਾਂ ਮੈਂ ਵੀ ਮਰਾਂਗਾ, ਤੂੰ ਵੀ ਮਰੇਂਗਾ। ਮੈਂ ਬਚਾ ਕੇ ਲੈ ਚਲਾਂਗਾ, ਨਹਿਰ ਦਾ ਕੰਢਾ ਹੈ। ਉਹਨੇ ਲੈ ਲਿਆ, ਪਰ ਜਦ ਥੋੜ੍ਹਾ ਜਿਹਾ ਉਸਨੇ ਚਲਾਇਆ ਤਾਂ ਨੌਕਰ ਨੂੰ ਕਹਿੰਦਾ ਕਿ ਤੂੰ ਤਾਂ ਸ਼ਰਾਬੀ ਹੈਂ, ਤੈਨੂੰ ਤਾਂ ਪਤਾ ਹੀ ਨਹੀਂ ਹੈ, ਫੜਾ ਮੈਨੂੰ। ਜਦ ਉਹਨੂੰ ਫੜਾਇਆ, ਕਾਰ ਵਾਂਗੂੰ ਨਠਾ ਦਿੱਤਾ, ਸਿੱਧਾ ਹੀ ਨਹਿਰ 'ਚ ਗਿਆ। ਟਰੈਕਟਰ ਉਲਟ ਗਿਆ, ਉਹਦੇ ਥੱਲੇ ਟਰਾਲੀ ਵੀ ਡੁੱਬ ਗਈ, ਉਹ ਵੀ ਡੁੱਬ ਗਏ। ਸਵੇਰੇ ਬਾਕੀ ਭਾਲਦੇ ਫਿਰਨ। ਕਿਸੇ ਨੇ ਦੇਖ ਲਿਆ, ਕਹਿੰਦੇ ਉਹ ਦੇਖੋ ਟਰੈਕਟਰ ਪਿਆ, ਜਦ ਸਿੱਧਾ ਕਰਿਆ, ਉਨ੍ਹਾਂ ਦਾ ਪਤਾ ਲੱਗ ਗਿਆ। ਕੋਈ ਬੰਦਾ ਉਨ੍ਹਾਂ ਵਿੱਚ ਬਿਨਾਂ ਸ਼ਰਾਬ ਪੀਤੇ ਸੀ, ਉਹ ਪਹਿਲਾਂ ਹੀ ਉਤਰ ਗਿਆ ਸੀ, ਉਹਨੇ ਦੱਸਿਆ ਕਿ ਇਹ ਦੋਵੇਂ ਝਗੜਦੇ ਸੀ ਕਿ ਤੂੰ ਜ਼ਿਆਦਾ ਪੀਤੀ ਹੈ, ਉਹ ਕਹਿੰਦਾ ਸੀ ਤੂੰ ਜ਼ਿਆਦਾ ਸ਼ਰਾਬ ਪੀਤੀ ਹੈ। ਸੋ ਇਸ ਤਰ੍ਹਾਂ ਪਤਾ ਨਹੀਂ ਲਗਦਾ।

ਦੂਸਰਾ ਉਹ ਹੁੰਦਾ ਹੈ, ਜਿਹੜਾ ਉਹ ਪਹਿਲਾ ਪੇਗ ਪੀਂਦਾ ਹੈ ਨਾ, ਉਹਦੇ ਨਾਲ ਜਿਹੜਾ ਗੂੰਗਾ ਬੰਦਾ ਹੋਵੇ, ਬੋਲਦਾ ਹੀ ਨਾ ਹੋਵੇ, ਸ਼ਰਮ ਮਹਿਸੂਸ ਕਰਦਾ ਹੋਵੇ, ਉਹ ਤੋਤੇ ਵਾਂਗਣ ਬੋਲਣ ਲਗ ਜਾਂਦਾ ਹੈ। ਉਹ ਕਹਿੰਦੇ ਨੇ ਕਿ ਤੋਤਾ ਪੀਏਗਾ, ਉਹਦੇ ਨਾਉਂ ਵੀ ਰੱਖੇ ਹੋਏ ਨੇ। ਤੀਸਰਾ ਜਿਹੜਾ ਹੈ ਉਹਨੂੰ ਗਧਾ ਪੇਗ ਕਹਿੰਦੇ ਨੇ, ਕੱਪੜਿਆਂ ਤੇ ਡੋਲ੍ਹ ਲਏਗਾ ਖਾਂਦਾ ਪੀਂਦਾ, ਥੱਲੇ ਹੀ ਪੈ ਜਾਏਗਾ, ਬੇਸੁੱਧ ਹੋ ਜਾਂਦਾ ਹੈ। ਚੌਥਾ ਜਿਹੜਾ ਹੈ ਉਹਨੂੰ ਮੁਰਦੇ ਦਾ ਪੇਗ ਕਹਿੰਦੇ ਨੇ, ਰਾਹ ਵਿੱਚ ਹੀ ਗਿਰਿਆ ਪਿਆ ਹੁੰਦਾ ਹੈ।

ਇੱਕ ਵਾਰੀ ਮੈਂ ਦੀਵਾਨ ਲੈ ਕੇ ਆਇਆ, ਉਨ੍ਹਾਂ ਦਿਨਾਂ 'ਚ ਲੋਕੀ ਬਹੁਤ ਸ਼ਰਾਬ ਪੀਂਦੇ ਸੀ, ਹੁਣ ਤਾਂ ਬਹੁਤ ਫਰਕ ਪੈ ਗਿਆ ਇਨ੍ਹਾਂ ਚੰਡੀਗੜ੍ਹ ਦੇ ਇਲਾਕਿਆਂ 'ਚ, ੯੫% ਤਾਂ ਜਰਦਾ ਖਾਂਦੇ ਸੀ ਇਹ ਲੋਕ। ਤਮਾਕੂ ਖਾਂਦੇ ਸੀ। ਤਮਾਕੂ ਬੀਜਦੇ ਸੀ ਪਿੰਡਾਂ ਵਿੱਚ। ਮੇਰੀ ਕਾਰ ਦੀ ਲਾਈਟ ਘੱਟ ਸੀ, ਪੜੌਲ ਦੀ ਨਦੀ 'ਚੋਂ ਲੰਘਣ ਲੱਗੇ, ਮੈਂ ਹੀ ਚਲਾ ਰਿਹਾ ਸੀ, ਮੈਂ ਸਿੰਘਾਂ ਨੂੰ ਕਿਹਾ ਕਿ ਔਹ ਪੱਥਰ ਪਿਆ ਹੈ ਲੀਹੇ 'ਚ। ਸ਼ੀਸ਼ੇ ਖੁੱਲ੍ਹੇ ਸੀ, ਜਦ ਮੈਂ ਕਿਹਾ ਪੱਥਰ ਚੁੱਕ ਦਿਓ। ਕਹਿੰਦੇ, ਮੈਂ ਪੱਥਰ ਨਹੀਂ, ਮੇਰੇ ਉੱਤੇ ਦੀ ਹੀ ਲੰਘਾ ਲਓ, ਮੈਨੂੰ ਕੋਈ ਫਰਕ ਨਹੀਂ ਪੈਂਦਾ। ਮੈਂ ਕਿਹਾ ਲੈ ਬਈ, ਜੇ ਕਿਤੇ ਮੈਂ ਨਾ ਰੋਕਦਾ, ਉੱਤੇ ਦੀ ਕਾਰ ਲੰਘ ਜਾਣੀ ਸੀ। ਮੈਂ ਕਿਹਾ ਇਹਨੂੰ ਚੁੱਕੋ, ਦੋ ਸਿੰਘ ਮੈਂ ਲਾਏ, ਲੱਤਾਂ ਵਲ, ਦੋ ਲਾਏ ਹੱਥਾਂ ਵਲ। ਮੈਂ ਕਿਹਾ ਇਹਨੂੰ ੧੦੦ ਫੁੱਟ ਦੂਰ ਰੱਖ ਕੇ ਆਓ। ਇਹਦੇ ਉੱਤੇ ਜੇ ਟਰੱਕ ਵਗੈਰਾ ਲੰਘ ਗਿਆ, ਮਰ ਜਾਏਗਾ ਵਿਚਾਰਾ। ਉਹਦਾ ਸਾਇਕਲ, ਡਰੰਗ ਸਭ ਰੱਖ ਕੇ ਆਏ। ਪਤਾ ਨਹੀਂ ਰਹਿੰਦਾ ਇਸ ਹਾਲਤ ਵਿੱਚ ਬੰਦੇ ਨੂੰ, ਕੁਛ ਹੋਈ ਜਾਏ, ਕੁੱਤਾ ਮੂੰਹ ਚੱਟੀ ਜਾਏ, ਪੈਸੇ ਕੱਢ ਲਓ, ਕੁਛ ਹੋਰ ਕਰ ਲਓ, ਸੋ ਇਹ ਸ਼ਰਾਬ ਵਿੱਚ ਨੁਕਸ ਹੁੰਦਾ ਹੈ ਬੜਾ ਭਾਰੀ।

ਸੋ ਰਾਜਾ ਜਦ ਪੀਣ ਲੱਗਿਆ, ਇਹਦੇ ਵਿੱਚ ਇਹ ਹੈ ਕਿ ਜਦ ਨਸ਼ਈ ਹੋ ਜਾਂਦਾ ਹੈ ਬੰਦਾ ਤਾਂ ਪੀਈ ਜਾਂਦਾ ਹੈ, ਹਟਦਾ ਨਹੀਂ ਚਾਹੇ ਜ਼ੋਰ ਲਾ ਲਓ। ਜੇ ਹਟਾਓ ਤਾਂ ਕਹੇਗਾ ਕਿ ਤੂੰ ਮੈਨੂੰ ਕੀ ਕਮਲਾ ਸਮਝਦਾ ਹਾਂ ਕਿ ਮੈਂ ਬੇਹੋਸ਼ ਹੋ ਜਾਵਾਂਗਾ। ਰਾਜੇ ਜਦੋਂ ਗੱਲਾਂ ਕਰਦੇ ਸੀ ਪਹਿਲਾਂ ਤਾਂ ਪਿਆਰ ਦੀਆਂ ਕਰਦੇ ਸੀ ਦੋਵੇਂ, ਫੇਰ ਖਹਿਬੜਨ ਲਗ ਗਏ, ਵਜ਼ੀਰ ਨੇ ਕਿਹਾ ਕਿ ਹੁਣ ਤਾਂ ਗੜਬੜ ਹੋ ਜਾਏਗੀ, ਇਹਦੀ ਸਟੇਟ 'ਚ ਆਏ ਹੋਏ ਹਾਂ, ਹੋ ਸਕਦਾ ਹੈ ਕਿ ਇਹਨੂੰ ਕੈਦ ਹੀ ਕਰ ਦੇਵੇ ਤੇ ਸਾਨੂੰ ਵੀ ਨਾਲ ਕਰ ਦੇਵੇ। ਉਸ ਵੇਲੇ ਵਜ਼ੀਰ ਨੇ ਦੂਸਰੇ ਰਾਜੇ ਨੂੰ ਹੱਥ ਬੰਨ੍ਹੇ ਕਹਿਣ ਲੱਗਿਆ ਸਰਕਾਰ! ਇਨ੍ਹਾਂ ਨੂੰ ਜ਼ਿਆਦਾ ਨਸ਼ਾ ਹੋ ਗਿਆ, ਹੁਣ ਆਗਿਆ ਕਰੋ ਕਿ ਹੁਣ ਅਸੀਂ ਚੱਲੀਏ। ਉਨ੍ਹਾਂ ਨੇ ਉਹਨੂੰ ਬੱਗੀ 'ਚ ਬਿਠਾਇਆ, ਰਾਜੇ ਦੇ ਮਹੱਲ 'ਚ ਲੈ ਆਏ। ਉਹਦੇ ਆਲੇ-ਦੁਆਲੇ ਗਾਰਦ ਹੁੰਦੀ ਹੈ, ਉਹ ਖੜ੍ਹਵੀਂ ਗਾਰਦ ਨਹੀਂ ਹੁੰਦੀ, ਚਲਵੀਂ ਹੁੰਦੀ ਹੈ ਹਰ ਵਕਤ। ਬੀਟ ਦਿੱਤੀ ਹੁੰਦੀ ਹੈ ੫੦ ਗਜ਼ ਦੀ। ਜਦ ਉਥੇ ਆਇਆ ਤਾਂ ਉਹਨੇ ਕੁਆਰਟਰ ਸਾਈਨ ਮੰਗਿਆ; ਦੇਖਿਆ ਉਹਨੇ ਤਾਂ ਉਹਨੇ ਕਿਹਾ ਕਿ ਜੀ ਤੁਹਾਡੇ ਅੰਗਰਖਿਅਕ ਨੇ, ਪਹਿਰਾ ਦੇ ਰਹੇ ਨੇ। ਤੁਸੀਂ ਰਾਜੇ ਓਂ। ਕਹਿੰਦਾ, ਕੌਣ ਕਹਿੰਦਾ ਹੈ ਕਿ ਮੈਂ ਰਾਜਾ ਹਾਂ? ਵਜ਼ੀਰ ਦੇ ਨਾਲ ਲੜ ਪਿਆ। ਵਜ਼ੀਰ ਨੇ ਕਿਹਾ ਕਿ ਇਹ ਤਾਂ ਬੜਾ ਮਾੜਾ ਕੰਮ ਹੋਇਆ। ਹੁਣ ਇਹਨੂੰ ਸੋਝੀ ਕੋਈ ਨਹੀਂ ਹੈ। ਉਸ ਵੇਲੇ ਕਹਿਣ ਲੱਗਿਆ ਕਿ ਮੈਨੂੰ ਰਾਈਫਲ ਲਿਆ ਕੇ ਦਿਓ, ਬੂਟ ਲਿਆ ਕੇ ਦਿਓ, ਸਾਰਿਆਂ ਨੇ ਬੜੀਆਂ ਮਿੰਨਤਾਂ ਕਰੀਆਂ, ਮੰਨਿਆ ਨਾ ਅਖੀਰ ਇਹ ਹੋਇਆ ਕਿ ਉਹਨੂੰ ਰਾਈਫਲ ਵੀ ਦੇ ਦਿੱਤੀ, ਪੱਟੀਆਂ ਵੀ ਲਾ ਦਿੱਤੀਆਂ, ਬੂਟ ਵੀ ਪਾ ਦਿੱਤੇ, ਮੋਢੇ 'ਤੇ ਰਾਈਫਲ ਵੀ ਰੱਖ ਲਈ, ਬਡੋਲੀਅਰ ਪਾ ਦਿੱਤਾ, ਕਹਿੰਦਾ ਜਾਓ-ਜਾਓ ਹੁਣ ਮੈਂ ਦੇਵਾਂਗਾ ਰਾਜੇ ਦਾ ਪਹਿਰਾ। ਉਸ ਤੋਂ ਬਾਅਦ ਪਹਿਰਾ ਦੇਣ ਲੱਗ ਗਿਆ। ਜਦ ਦੋ ਘੰਟੇ ਲੰਘੇ ਤਾਂ ਆਲੇ ਦੁਆਲੇ ਦੇਖੇ, ਆਪਣੇ ਕੱਪੜਿਆ ਵਲ ਦੇਖੇ, ਵਜ਼ੀਰ ਸਮਝ ਗਿਆਂ ਕਿ ਹੁਣ ਇਹਨੂੰ ਹੋਸ਼ ਆ ਗਈ। ਇੱਕ ਦਮ ਛੁਪੇ ਬੈਠੇ ਸੀ ਆ ਕੇ ਕਹਿਣ ਲੱਗੇ, ਕੀ ਆਗਿਆ ਹੈ ਮਹਾਰਾਜ। ਕਹਿੰਦਾ ਕਿ ਆਹ ਮੇਰੇ ਕੱਪੜੇ ਕਿੱਥੋਂ ਆ ਗਏ? ਕਹਿੰਦੇ, ਹਜ਼ੂਰ! ਤੁਸੀਂ ਨਸ਼ੇ ਵਿੱਚ ਜ਼ਿਆਦਾ ਸੀ, ਸਾਰੀ ਕਹਾਣੀ ਦੱਸੀ ਇਹਨੇ, ਇਧਰ ਆ ਜਾਓ ਤੁਸੀਂ, ਕੱਪੜੇ ਉਥੇ

ਸੀਗੇ, ਉਹ ਲਾਹੇ, ਸਿਪਾਹੀ ਵਾਲੇ। ਸੋ ਇਹਨੂੰ ਅਗਿਆਨ ਕਹਿੰਦੇ ਨੇ, ਭੁੱਲ ਜਾਣਾ ਆਪਣੇ ਆਪ ਨੂੰ, ਬਿਲਕੁਲ ਭੁੱਲ ਜਾਣਾ, ਜਦ ਹੋਸ਼ ਆਈ ਫੇਰ ਤਾਂ ਉਹ ਰਾਜਾ ਹੋ ਗਿਆ, ਪਹਿਲਾਂ ਤਾਂ ਭੁੱਲ ਗਿਆ ਨਾ ਸਾਰੀ ਚੀਜ਼। ਸੋ ਇਸ ਤਰ੍ਹਾਂ ਦੇ ਨਾਲ ਇਹ ਜਿਹੜਾ ਜੀਵ ਹੈ ਇਹ ਭੁੱਲ ਗਿਆ। ਮਹਾਰਾਜ ਕਹਿੰਦੇ, ਦੀਵਾਨਾ ਉਹ ਹੈ ਪਿਆਰਿਓ ਜਿਹਨੂੰ ਇਹ ਨਹੀਂ ਪਤਾ ਕਿ ਮੈਂ ਕੌਣ ਹਾਂ। ਸਾਨੂੰ ਤਾਂ ਆਪ ਨਹੀਂ ਪਤਾ, ਤੁਸੀਂ ਤਾਂ ਆਪ ਉਸ ਲਿਸਟ ਵਿੱਚ ਆ ਗਏ ਸਾਧਸੰਗਤ ਜੀ, ਸਾਨੂੰ ਕਿਹੜਾ ਪਤਾ ਹੈ ਕਿ ਅਸੀਂ ਕੌਣ ਹਾਂ, ਅਸੀਂ ਕਹਿੰਦੇ ਹਾਂ ਕਿ ਅਸੀਂ ਸਰੀਰ ਹਾਂ। ਐਹੋ ਜਿਹੇ ਸਰੀਰ ਤਾਂ ਸਾਨੂੰ ਹਜ਼ਾਰਾਂ ਮਿਲ ਚੁੱਕੇ ਨੇ -

***ਕਈ ਜਨਮ ਭਏ ਕੀਟ ਪਤੰਗਾ ॥***
***ਕਈ ਜਨਮ ਗਜ ਮੀਨ ਕੁਰੰਗਾ ॥***
***ਕਈ ਜਨਮ ਪੰਖੀ ਸਰਪ ਹੋਇਓ ॥***
***ਕਈ ਜਨਮ ਹੈਵਰ ਬ੍ਰਿਖ ਜੋਇਓ ॥ ਅੰਗ - ੧੭੬***

ਇਹ ਸਾਰੇ ਸਰੀਰ ਧਾਰੇ ਨੇ -

***ਕੇਤੇ ਰੁਖ ਬਿਰਖ ਹਮ ਚੀਨੇ ਕੇਤੇ ਪਸੂ ਉਪਾਏ ॥***
***ਕੇਤੇ ਨਾਗ ਕੁਲੀ ਮਹਿ ਆਏ ਕੇਤੇ ਪੰਖ ਉਡਾਏ ॥***
***ਅੰਗ - ੧੫੬***

ਐਨੀਓ ਫੁਰਸਤ ਨਹੀਂ ਅਸੀਂ ਬੀ.ਏ ਕਰ ਲੈਂਦੇ ਹਾਂ, ਐਮ.ਏ., ਪੀ.ਐਚ.ਡੀ, ਡੀ.ਲਿਟ, ਸਭ ਕੁਛ ਕਰ ਲੈਂਦੇ ਹਾਂ, ਪਰ ਇੱਕ ਪੜ੍ਹਾਈ ਨਹੀਂ ਪੜ੍ਹਦੇ ਕਿ ਮੈਂ ਕੌਣ ਹਾਂ, ਜੇ ਪੜ੍ਹਦੇ ਹਾਂ, ਸਾਨੂੰ ਵਿਸ਼ਵਾਸ਼ ਹੀ ਨਹੀਂ ਆਉਂਦਾ, ਅਸੀਂ ਮੰਨਦੇ ਹੀ ਨਹੀਂ, ਉਹ ਰਾਜਾ ਕੀ ਮੰਨਦਾ ਸੀ ਕਿ ਮੈਂ ਰਾਜਾ ਹਾਂ। ਬਿਲਕੁਲ ਓਹੀ ਗੱਲ ਸਾਡੇ ਨਾਲ ਹੈ। ਮਹਾਰਾਜ ਕਹਿੰਦੇ, ਤੂੰ ਆਪਣੇ ਆਪ ਨੂੰ ਪਛਾਣਦਾ ਨਹੀਂ, ਮੈਨੂੰ ਬਉਰਾ ਕਹੀ ਜਾਂਦਾ ਹੈਂ, ਮੈਨੂੰ ਭੂਤਨਾ ਕਹੀ ਜਾਂਦਾ ਹੈਂ। ਮੈਨੂੰ ਬੇਤਾਲਾ ਕਹੀ ਜਾਂਦਾ ਹੈਂ, ਤੂੰ ਆਪਣੇ ਵਲ ਤਾਂ ਦੇਖ।

***ਸੋ ਬਉਰਾ ਜੋ ਆਪੁ ਨ ਪਛਾਨੈ ॥ ਅੰਗ - ੮੫੫***

ਜਿਹੜਾ ਆਪਣੇ ਆਪ ਨੂੰ ਪਛਾਣਦਾ ਨਹੀਂ, ਜਿਹੜਾ ਆਪ ਨੂੰ ਪਛਾਣ ਗਿਆ, ਉਹਦੀ ਨਿਸ਼ਾਨੀ ਕੀ ਹੈ -

***ਆਪੁ ਪਛਾਨੈ ਤ ਏਕੈ ਜਾਨੈ ॥ ਅੰਗ - ੮੫੫***

ਜਿਹਨੇ ਆਪਣੇ ਆਪ ਨੂੰ ਪਛਾਣ ਲਿਆ ਫੇਰ ਉਹ ਦੂਜਾ ਨਹੀਂ ਦੇਖਦਾ।

***ਮਨਿ ਸਾਚਾ ਮੁਖਿ ਸਾਚਾ ਸੋਇ ॥***
***ਅਵਰੁ ਨ ਪੇਖੈ ਏਕਸੁ ਬਿਨੁ ਕੋਇ ॥***
***ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ ॥***
***ਅੰਗ - ੨੭੨***

ਸੋ ਇਸ ਤਰ੍ਹਾਂ ਦੇ ਨਾਲ -

***ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ ॥***
***ਮੈ ਦੇਵਾਨਾ ਭਇਆ ਅਤੀਤੁ ॥ ਅੰਗ - ੭੨੧***

ਮੇਰੇ ਹੱਥ ਵਿੱਚ ਕਾਸਾ ਹੈ, ਮੈਨੂੰ ਦੀਵਾਨਾ ਕਹਿੰਦੇ ਓਂ ਮੈਂ ਪਿਆਲਾ ਲਈ ਫਿਰਦਾ ਹਾਂ।

***ਕਰ ਕਾਸਾ ਦਰਸਨ ਕੀ ਭੂਖ ॥ ਅੰਗ - ੭੨੧***

ਮੈਨੂੰ ਤਾਂ ਭੁੱਖ ਲੱਗੀ ਹੋਈ ਹੈ ਪ੍ਰਮੇਸ਼ਰ ਦੇ ਦਰਸ਼ਨਾਂ ਦੀ ਤੇ ਤੁਸੀਂ ਮੈਨੂੰ ਬਉਲਾ ਕਹਿੰਦੇ ਓਂ।

***ਮੈ ਦਰਿ ਮਾਗਉ ਨੀਤਾ ਨੀਤ ॥ ਅੰਗ - ੭੨੧***

ਮੈਂ ਤਾਂ ਸਵੇਰ ਤੋਂ ਉੱਠ ਕੇ ਰਾਤ ਤੱਕ ਰੋਂਦਾ ਵੀ ਰਹਿੰਦਾ ਹਾਂ ਤੇ ਮੈਂ ਮਿੰਨਤਾਂ ਵੀ ਕਰਦਾ ਰਹਿੰਦਾ ਹਾਂ, ਬੇਨਤੀਆ ਵੀ ਕਰਦਾ ਰਹਿੰਦਾ ਹਾਂ -

***ਧਾਰਨਾ - ਪ੍ਰੀਤਮ ਮੇਰਾ ਪਿਆਰਾ,***
***ਕੋਈ ਆਣ ਕੇ ਮਿਲਾਵੇ।***
***ਕੋਈ ਆਨਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ***
***ਹਉ ਤਿਸੁ ਪਹਿ ਆਪੁ ਵੇਚਾਈ ॥ ਅੰਗ - ੭੫੭***

ਸੰਸਾਰ ਦੇ ਅੰਦਰ ਕੋਈ. ਇਹ ਨਹੀਂ ਕਿਹਾ ਕਿ ਮੇਰੇ ਧਰਮ ਵਾਲਾ ਹੀ ਮਿਲਾਵੇ, ਜਾਂ ਮੇਰੀ ਬਿਰਾਦਰੀ ਵਾਲਾ ਹੀ ਮਿਲਾਵੇ, ਮੇਰੇ ਦੇਸ਼ ਵਾਲਾ ਹੀ ਮਿਲਾਵੇ। ਇੱਥੇ ਮਹਾਰਾਜ ਨੇ ਕੋਈ ਲਿਖਿਆ ਹੈ, Universal ਚੀਜ਼ ਹੈ ਇਹ; ਇਸ ਸਾਰੇ ਸੰਸਾਰ 'ਚ ਕੋਈ ਮਿਲਾ ਦੇਵੇ ਮੈਨੂੰ ਤੇ ਮੈਂ ਉਹਦੇ ਬਦਲੇ 'ਚ ਕੀ ਕਰਾਂਗਾ? ਮੈਂ ਆਪਣਾ ਆਪਾ, ਜਿਹੜੀ ਹੋਂਦ ਹੈ, ਉਹਦੇ ਚਰਨਾਂ ਵਿੱਚ ਵੇਚ ਦੇਵਾਂਗਾ। ਇਹ ਤੀਬਰ ਲਗਨ ਹੈ। ਜਿਹਦੇ ਮਨ ਵਿੱਚ ਇਹੋ ਜਿਹੀ ਲਗਨ ਹੋਵੇ, ਉਹ ਵੱਡੀ ਤੋਂ ਵੱਡੀ ਕੁਰਬਾਨੀ ਕਰਨ ਨੂੰ ਤਿਆਰ ਹੋ ਜਾਇਆ ਕਰਦਾ ਹੈ ਕਿਉਂਕਿ ਮੇਰੇ ਮਨ ਵਿੱਚ ਚਾਹ ਹੈ -

***ਦਰਸਨੁ ਹਰਿ ਦੇਖਣ ਕੈ ਤਾਈ ॥ ਅੰਗ - ੭੫੭***

ਭਾਈ ਘਨਈਆਂ ਕੁਦਰਤੀ ਲਗਨ ਸੀ, ਪਿਛਲੇ ਸੰਸਕਾਰ ਤੇਜ਼ ਸੀ ਉਹਦੇ। ਪਿਛਲੇ ਸੰਸਕਾਰਾਂ ਬਿਨਾਂ ਇੱਕ ਦਮ ਇੱਕ ਰਸਤੇ ਨਹੀਂ ਪੈਂਦਾ ਬੰਦਾ।

***ਪੂਰਬ ਕਰਮ ਅੰਕੁਰ ਜਬ ਪ੍ਰਗਟੇ***
***ਭੇਟਿਓ ਪੁਰਖੁ ਰਸਿਕ ਬੈਰਾਗੀ ॥***
***ਮਿਟਿਓ ਅੰਧੇਰੁ ਮਿਲਤ ਹਰਿ ਨਾਨਕ***
***ਜਨਮ ਜਨਮ ਕੀ ਸੋਈ ਜਾਗੀ ॥ ਅੰਗ - ੨੦੪***

ਪਿਛਲੇ ਜਨਮ ਦੇ ਅੰਕੁਰ ਜਦੋਂ ਫੁੱਟਦੇ ਨੇ, ਪੁੰਨ ਕਰਮਾਂ ਦੇ; ਫੇਰ ਮਹਾਤਮਾ ਮਿਲ ਜਾਂਦਾ ਹੁੰਦਾ ਹੈ।

***ਮਿਟਿਓ ਅੰਧੇਰੁ ਮਿਲਤ ਹਰਿ ਨਾਨਕ***
***ਜਨਮ ਜਨਮ ਕੀ ਸੋਈ ਜਾਗੀ ॥ ਅੰਗ - ੨੦੪***

ਉਹਦੇ ਮਿਲਣ ਨਾਲ ਮਨ 'ਚੋਂ ਹਨ੍ਹੇਰਾ ਦੂਰ ਹੋਣ ਲਗ ਜਾਂਦਾ ਹੈ ਤੇ ਜਿਹੜੀ ਸੁਰਤ ਸੁੱਤੀ ਪਈ ਹੈ, ਰਜੋ ਗੁਣ, ਤਮੋ ਗੁਣ, ਸਤੋ ਗੁਣ; ਤਿੰਨੋ ਗੁਣਾਂ 'ਚ ਭਰਮੀ ਪਈ ਹੈ, ਉਹਨੂੰ ਜਾਗ ਆ ਜਾਂਦੀ ਹੈ। ਜਿਹੜਾ ਅਗਿਆਨਤਾ ਦਾ ਹਨ੍ਹੇਰਾ ਪਿਆ ਹੋਇਆ ਹੈ, ਪ੍ਰਮੇਸ਼ਰ ਦੀ ਥਾਂ 'ਤੇ ਹੋਰ ਨਜ਼ਰ ਆਉਂਦੇ ਨੇ ਮਿੱਤਰ ਦੁਸ਼ਮਣ, ਉਹ ਹਟ ਜਾਂਦਾ ਹੈ, ਕਿਉਂਕਿ ਚਾਨਣਾ ਹੋ ਗਿਆ। ਪਤਾ ਲਗ ਗਿਆ ਕਿ ਇਹ ਤਾਂ ਰੱਸੀ ਸੀਗੀ, ਸੱਪ ਨਹੀਂ ਸੀਗਾ ਤੇ ਜਨਮਾਂ-ਜਨਮਾਂਤਰਾਂ ਦੀ ਸੁੱਤੀ ਪਈ ਸੁਰਤ ਨੂੰ ਜਾਗ ਆ ਜਾਂਦੀ ਹੈ, ਅਸੀਂ ਨੀਂਦ ਦੇ ਵਿਚੋਂ ਲੰਘ ਰਹੇ ਹਾਂ -

*ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ*
*ਸੁਤਿਆ ਰੈਨਿ ਵਿਹਾਣੀ ॥*
*ਗੁਰ ਕਿਰਪਾ ਤੇ ਸੇ ਜਨ ਜਾਗੇ*
*ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ ॥*
*ਅੰਗ - ੯੨੦*

ਸੋ ਇਸ ਤਰ੍ਹਾਂ ਬੜੀ ਲਗਨ ਹੈ ਮਨ ਦੇ ਅੰਦਰ ਤੇ ਆਪ ਅੰਮ੍ਰਿਤਸਰ ਵਲ ਨੂੰ ਆਏ ਦਰਸ਼ਨ ਕਰਨ। ਲਾਹੌਰ ਤੱਕ ਆਏ, ਖਬਰ ਆ ਗਈ ਕਿ ਤੇਰਾ ਪਿਤਾ ਚੜ੍ਹਾਈ ਕਰ ਗਿਆ, ਉਥੋਂ ਹੀ ਵਾਪਸ ਚਲੇ ਗਏ, ਕੰਮ ਬੇਅੰਤ ਫੈਲਿਆ ਹੋਇਆ ਸੀ। ਬੇਅੰਤ ਬਿੱਲ ਸੀ ਸਰਕਾਰ ਵਲ; ਕੰਮ ਕਰਨ ਲਗ ਗਏ ਲੇਕਿਨ ਉਹ ਇਹ ਕੰਮ ਕਰਨ ਵਾਸਤੇ ਨਹੀਂ ਸੀ ਸੰਸਾਰ 'ਚ ਆਏ। ਉਹ ਤਾਂ ਪਿਛਲੇ ਜਨਮਾਂ-ਜਨਮਾਂਤਰਾਂ ਦੀ ਬੇਅੰਤ ਕਮਾਈ ਸੀ ਉਨ੍ਹਾਂ ਨੇ ਤਾਂ ਪ੍ਰਮੇਸ਼ਰ ਨੂੰ ਮਿਲਣਾ ਸੀ, ਸਭ ਤੋਂ ਵੱਡਾ ਕਾਰਜ ਕਰਨਾ ਸੀ।

*ਜਿਸੁ ਵਖਰ ਕਉ ਲੈਨਿ ਤੂ ਆਇਆ ॥*
*ਰਾਮ ਨਾਮੁ ਸੰਤਨ ਘਰਿ ਪਾਇਆ ॥*
*ਤਜਿ ਅਭਿਮਾਨੁ ਲੇਹੁ ਮਨ ਮੋਲਿ ॥*
*ਰਾਮ ਨਾਮੁ ਹਿਰਦੇ ਮਹਿ ਤੋਲਿ ॥*
*ਲਾਦਿ ਖੇਪ ਸੰਤਹ ਸੰਗਿ ਚਾਲੁ ॥*
*ਅਵਰ ਤਿਆਗਿ ਬਿਖਿਆ ਜੰਜਾਲ ॥*
*ਧੰਨਿ ਧੰਨਿ ਕਹੈ ਸਭੁ ਕੋਇ ॥*
*ਮੁਖ ਊਜਲ ਹਰਿ ਦਰਗਹ ਸੋਇ ॥*
*ਇਹੁ ਵਾਪਾਰੁ ਵਿਰਲਾ ਵਾਪਾਰੈ ॥ ਅੰਗ - ੨੯੩*

ਉਹ ਰਾਸ਼ਨ ਦੇਣ ਦਾ ਵਪਾਰੀ ਬਣ ਕੇ ਨਹੀਂ ਸੀ ਆਇਆ, ਉਹ ਇਹ ਵਪਾਰ ਕਰਨ ਵਾਸਤੇ ਆਇਆ ਸੀ -

*ਨਾਨਕ ਤਾ ਕੈ ਸਦ ਬਲਿਹਾਰੈ ॥ ਅੰਗ - ੨੯੩*

ਛੇਤੀ ਹੀ ਕੰਮ ਛੱਡ ਦਿੱਤਾ। ਸੋ ਲਗਨ ਬੜੀ ਸੀ, ਪਰ ਰਾਹ ਦੱਸਣ ਵਾਲਾ ਕੋਈ ਨਹੀਂ ਸੀ ਉਹਨੂੰ। ਸੁਣੀਆਂ-ਸੁਣਾਈਆਂ ਗੱਲਾਂ ਸੀ। ਸਭ ਕਾਰੋਬਾਰ ਛੱਡ ਕੇ ਜੰਗਲਾਂ ਵਿੱਚ ਚਲਿਆ ਗਿਆ, ਆਬਾਦੀਆਂ ਦੇ ਨੇੜੇ ਹੀ ਨਹੀਂ ਆਉਂਦਾ। ਜੰਗਲ ਦੇ ਵਿੱਚ ਹੀ ਫਿਰੀ ਜਾਂਦਾ ਹੈ, ਕਦੇ ਭੁੱਖਾ, ਦਸ-ਦਸ ਦਿਨ ਪ੍ਰਸ਼ਾਦਾ ਨਹੀਂ ਮਿਲਦਾ। ਪ੍ਰਵਾਹ ਨਹੀਂ ਕਰਦਾ, ਇੱਕ ਵਾਰੀ ਦਸ ਦਿਨ ਦਾ ਭੁੱਖਾ ਸੀ, ਇੱਕ ਬਰਾਤ ਲੰਘੀ ਜਾਂਦੀ ਸੀ, ਉਨ੍ਹਾਂ ਨੇ ਦੇਖਿਆਂ ਕਿ ਆਦਮੀ ਹੈ, ਇੱਥੇ ਤਾਂ ਕੋਈ ਬੰਦੋਬਸਤ ਹੈ ਨਹੀਂ ਰੋਟੀ ਪਾਣੀ ਦਾ; ਉਨ੍ਹਾਂ ਨੇ ਬੁਲਾਇਆ ਪ੍ਰਸ਼ਾਦਾ ਤਾਂ ਛਕਾ ਦਿੱਤਾ ਪਰ ਉਪਦੇਸ਼ ਬੜੇ ਦਿੱਤਾ ਇਹਨੂੰ ਕਿ ਤੈਨੂੰ ਹੱਥ ਪੈਰ ਦਿੱਤੇ ਨੇ ਰੱਬ ਨੇ ਤੂੰ ਕੰਮ ਕਰ। ਜੰਗਲਾਂ 'ਚ ਕਰਦਾ ਕੀ ਫਿਰਦਾ ਹੈਂ, ਕਿਹੜੇ ਰੱਬ ਨੂੰ ਤੂੰ ਭਾਲ ਲਏਂਗਾ? ਲੇਕਿਨ ਉਨ੍ਹਾਂ ਦੀ ਲਗਨ ਪੱਕੀ ਸੀ, ਹਿਲਾ ਨਹੀਂ ਸੀ ਸਕਦਾ ਕੋਈ। ਸੋ ਇਸ ਤਰ੍ਹਾਂ ਫਿਰਦਿਆਂ-ਫਿਰਦਿਆਂ ਨੂੰ ਇੱਕ ਵਾਰੀ ਔਰੰਗਜ਼ੇਬ ਦੀ ਫੌਜ ਵਿੱਚ ਇੱਕ ਗੁਰਸਿੱਖ ਸੀਗਾ, ਉਹ ਬਹੁਤ ਕਰਨੀ ਕਮਾਈ ਵਾਲਾ ਸੀ, ਉਸਦਾ ਨਾਉਂ ਭਾਈ ਨਨੂੰਆਂ ਸੀ। ਭਾਈ ਨਨੂੰਆ ਨੇ ਪਛਾਣ ਲਿਆ ਕਿ ਆਹ ਬੰਦੇ ਨੂੰ ਖਿੱਚ ਪਈ ਹੋਈ ਹੈ, ਪ੍ਰਮੇਸ਼ਰ ਦੇ ਦੀਦਾਰ ਦੀ, ਪਰ ਇਹਨੂੰ ਕੋਈ ਰਾਹ ਨਹੀਂ ਲੱਭ ਰਿਹਾ। ਕੋਈ ਮਦਦ ਕਰਨੀ ਚਾਹੀਦੀ ਹੈ ਇਹਦੀ। ਓਸ ਵੇਲੇ ਉਨ੍ਹਾਂ ਨੇ ਬੁਲਾਇਆ ਕਹਿੰਦੇ ਪਿਆਰਿਆ! ਕੀ ਤਲਾਸ਼ ਹੈ ਤੂੰ ਸੰਸਾਰ ਛੱਡ ਕੇ ਜੰਗਲਾਂ ਵਿੱਚ ਫਿਰਦਾ ਹੈਂ? ਪਹਿਲੀ ਵਾਰੀ ਕੋਈ ਐਸਾ ਮਿਲਿਆ ਉਹਨੂੰ ਜੀਹਨੇ ਗੱਲ ਸਮਝ ਲਈ, ਮਿੱਤਰ ਜਾਣਿਆ ਕਿ ਮੈਂ ਇਹਦੇ ਕੋਲ ਗੱਲ ਕਰ ਦੇਵਾਂ। ਕਹਿਣ ਲੱਗੇ, ਮਿੱਤਰ! ਤੂੰ ਮੈਨੂੰ ਬੜਾ ਭਲਾ ਬੰਦਾ ਲੱਗਿਆ ਹੈਂ। ਜਿਹਨੇ ਮੈਨੂੰ ਇਹ ਪੁੱਛ ਲਿਆ, ਮੈਨੂੰ ਤਾਂ ਲੋਕ ਸੁਦਾਈ ਕਹਿੰਦੇ ਨੇ, ਬਉਰਾ ਕਹਿੰਦੇ ਨੇ, ਮੇਰੇ ਨਾਲ ਕੋਈ ਗੱਲ ਕਰਕੇ ਰਾਜ਼ੀ ਨਹੀਂ ਪਰ ਤੂੰ ਮੇਰੇ ਨਾਲ ਗੱਲ ਕਰ ਲਈ। ਮੈਨੂੰ ਦਰਸ਼ਨਾਂ ਦੀ ਪਿਆਸ ਹੈ। ਕੋਈ ਮੇਲ ਦੇਵੇ ਮੈਨੂੰ -

*ਧਾਰਨਾ - ਹਰਿ ਦਰਸ਼ਨ ਕੀ ਆਸ ਮੇਰੇ ਮਨ,*
*ਹਰਿ ਦਰਸ਼ਨ ਕੀ ਆਸ।*

ਦਰਸ਼ਨਾਂ ਦੀ ਆਸ ਲੈ ਕੇ ਘੁੰਮਦਾ ਫਿਰਦਾ ਹੈ -

*ਪੰਥੁ ਨਿਹਾਰੈ ਕਾਮਨੀ ਲੋਚਨ ਭਰੀ ਲੇ ਉਸਾਸਾ ॥*
*ਉਰ ਨਾ ਭੀਜੈ ਪਗੁ ਨ ਖਿਸੈ*
*ਹਰਿ ਦਰਸਨ ਕੀ ਆਸਾ ॥*
*ਉਡਹੁ ਨ ਕਾਗਾ ਕਾਰੇ ॥*
*ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ ॥*
*ਅੰਗ - ੩੩੮*

ਹੱਦ ਤੋਂ ਜ਼ਿਆਦਾ ਖਿੱਚ ਹੈ -

*ਸੀਨੇ ਖਿੱਚ ਜਿਨ੍ਹਾਂ ਨੇ ਖਾਧੀ ਓ ਕਰ ਅਰਾਮ ਨਹੀਂ ਬਹਿੰਦੇ।*
*ਨਿਹੁੰ ਵਾਲੇ ਨੈਣਾਂ ਕੀ ਨੀਂਦਰ ਓ ਦਿਨੇ ਰਾਤ ਪਏ ਵਹਿੰਦੇ।*
*ਇਕੋ ਲਗਨ ਲਗੀ ਲਈ ਜਾਂਦੀ ਹੈ ਟੋਰ ਅਨੰਤ ਉਨ੍ਹਾਂ ਦੀ।*
*ਵਸਲੋਂ ਉਰੇ ਮੁਕਾਮ ਨ ਕੋਈ ਸੇ ਚਾਲ ਪਏ ਨਿਤ ਰਹਿੰਦੇ।*
*ਭਾਈ ਵੀਰ ਸਿੰਘ ਜੀ*

ਵੈਰਾਗ ਹੈ ਹੱਦ ਤੋਂ ਜ਼ਿਆਦਾ। ਜੇ ਵੈਰਾਗ ਹੀ ਨਹੀਂ ਪੈਦਾ ਹੋਇਆ, ਪ੍ਰਮੇਸ਼ਰ ਕਿੱਥੋਂ ਮਿਲੇਗਾ। ਬਾਣੀ ਦੇ ਵਿੱਚ ਆਉਂਦਾ ਹੈ-

*ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥*
*ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ*
*ਸੋ ਤਨੁ ਜਾਣੁ ਮਸਾਨ ॥ ਅੰਗ - ੧੩੭੯*

ਉਹ ਤਾਂ ਮਸਾਨ ਨੇ, dead bodies ਫਿਰਦੀਆ ਨੇ -

*ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥*
*ਨਾਨਕ ਅਵਰੁ ਨ ਜੀਵੈ ਕੋਇ ॥*
*ਜੇ ਜੀਵੈ ਪਤਿ ਲਥੀ ਜਾਇ ॥*
*ਸਭੁ ਹਰਾਮੁ ਜੇਤਾ ਕਿਛੁ ਖਾਇ ॥ ਅੰਗ - ੧੪੨*

ਜਦ ਵੈਰਾਗ ਲਗਦਾ ਹੈ ਫੇਰ ਆਉਂਦਾ ਹੈ -

*ਸੁਪਨੈ ਆਇਆ ਭੀ ਗਇਆ*
*ਮੈ ਜਲੁ ਭਰਿਆ ਰੋਇ ॥*
*ਆਇ ਨ ਸਕਾ ਤੁਝ ਕਨਿ*
*ਪਿਆਰੇ ਭੇਜਿ ਨ ਸਕਾ ਕੋਇ ॥*
*ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ ॥*
*ਅੰਗ - ੫੫੮*

ਨਿਹੁੰ ਵਾਲੇ ਨੈਣਾਂ ਨੂੰ ਨੀਂਦਰ ਨਹੀਂ ਆਉਂਦੀ। ਪਛਾਣ ਲਿਆ

ਉਹਨੇ। ਕਹਿੰਦਾ, ਭਾਈ ਘਨਈਆ! ਇੱਕ ਮੈਂ ਤੈਨੂੰ ਗੱਲ ਕਹਾਂ, ਦੇਖ, ਪ੍ਰਮੇਸ਼ਰ ਨੂੰ ਤੂੰ ਮਿਲਣਾ ਹੈ, ਇਹ ਜਿਹੜੇ ਮਿਲੇ ਉਹ ਮਿਲਾ ਦੇਣਗੇ, ਉਵੇਂ ਨਹੀਂ ਤੈਨੂੰ ਮਿਲਣਾ। ਐਵੇਂ ਨਾ ਜੰਗਲਾਂ ਵਿੱਚ ਸਮਾਂ ਬਰਬਾਦ ਨਾ ਕਰ।

***ਧਾਰਨਾ - ਤੈਨੂੰ ਜੰਗਲਾਂ 'ਚੋਂ ਰੱਬ ਨਹੀਂਓਂ ਮਿਲਣਾ,***
***ਮਿਲੇ ਹੋਏ ਮੇਲ ਦੇਣਗੇ।***

***ਫਰੀਦਾ ਜੰਗਲੁ ਜੰਗਲੁ ਕਿਆ ਭਵਹਿ***
***ਵਣਿ ਕੰਡਾ ਮੋੜੇਹਿ ॥***
***ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥***
***ਅੰਗ - ੧੩੭੮***

***ਹਉ ਢੂਢੇਦੀ ਸਜਣਾ ਸਜਣੁ ਮੈਡੇ ਨਾਲਿ ॥***
***ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਇ ਦਿਖਾਲਿ॥***
***ਅੰਗ - ੧੩੮੪***

ਪਿਆਰਿਆ! ਬਲਿਹਾਰ ਜਾਂਦਾ ਹਾਂ ਤੇਰੀ ਲਗਨ ਤੋਂ, ਪਰ ਅਫਸੋਸ ਵੀ ਹੈ, ਤੈਨੂੰ ਰਸਤੇ ਦਾ ਨਹੀਂ ਪਤਾ। ਲਗਨ ਤੇਰੀ ਹੱਦ ਤੋਂ ਜ਼ਿਆਦਾ ਹੈ ਮੇਰੇ ਸਤਿਗੁਰੂ ਕਹਿੰਦੇ ਨੇ -

***ਜਿਸੁ ਜਨ ਕਉ ਪ੍ਰਭ ਦਰਸ ਪਿਆਸਾ ॥***
***ਨਾਨਕ ਤਾ ਕੈ ਬਲਿ ਬਲਿ ਜਾਸਾ ॥ ਅੰਗ - ੨੬੬***

ਬਲਿਹਾਰ ਜਾਂਦੇ ਹਾਂ ਜਿਹਨੂੰ ਦਰਸ਼ਨਾਂ ਦੀ ਪਿਆਸ ਲਗ ਗਈ, ਚੱਲ ਤੈਨੂੰ ਪਿਆਸ ਹੈ, ਪਿਆਸੇ ਨੂੰ ਜ਼ਰੂਰ ਮਿਲ ਜਾਏਗਾ, ਕੋਸ਼ਿਸ਼ ਕਰ ਕਿਸੇ ਮਿਲੇ ਹੋਏ ਨੂੰ ਮਿਲਣ ਦੀ। ਇਹਨੇ ਪੁੱਛਿਆ ਨਾ ਇਹਨੇ ਦੱਸਿਆ ਨਾ, ਉਸ ਤੋਂ ਬਾਅਦ ਜੰਗਲਾਂ 'ਚੋਂ ਆ ਗਿਆ, ਪਰ ਧਰਮਸਾਲਾ 'ਚ ਦੇਖਿਆ ਕਿ ਵਤੀਰਾ ਬਹੁਤ ਗਲਤ ਹੈ ਇਨ੍ਹਾਂ ਲੋਕਾਂ ਦਾ, ਕੌੜਾ ਬੋਲਦੇ ਨੇ, ਫਿੱਕਾ ਬੋਲਦੇ ਨੇ, ਇਹ ਹੋ ਕੀ ਗਿਆ ਦੁਨੀਆਂ ਨੂੰ, ਰੁੱਖੀ-ਰੁੱਖੀ ਦੁਨੀਆਂ ਫਿਰਦੀ ਹੈ।

***ਨਾਨਕ ਦੁਨੀਆ ਕੈਸੀ ਹੋਈ ॥ ਅੰਗ - ੧੪੧੦***

ਇੱਕ ਥਾਂ ਪਾਣੀ ਦੀ ਪਿਆਸ ਲੱਗੀ, ਉਹ ਕਹਿੰਦੇ ਤੂੰ ਆਪ ਪਾਣੀ ਪੀ ਲੈ। ਕਹਿੰਦੇ, ਤੇਰੇ ਤੋਂ ਹੀ ਪੀਣਾ ਹੈ। ਉਸਨੇ ਕਿੰਨੀਆਂ ਹੀ ਭੈੜੀਆਂ ਗਾਲ੍ਹਾਂ ਕੱਢੀਆਂ ਓਸਨੂੰ। ਉਹ ਪਾਣੀ ਪੀ ਕੇ ਹਟੇ ਭਾਈ ਘਨਈਆ। ਨਾਲ ਦਾ ਇੱਕ ਬੰਦਾ ਦੇਖਦਾ ਸੀ ਉਹ ਕਹਿੰਦੇ ਕਿ ਤੂੰ ਪਾਣੀ ਹੋਰ ਥਾਂ ਪੀ ਲੈਂਦਾ? ਕਹਿੰਦੇ, ਨਹੀਂ ਇੱਥੇ ਹੀ ਪੀਣਾ ਸੀ। ਕਹਿੰਦੇ ਇਹਦਾ ਹਿਰਦਾ ਤਪਦਾ ਸੀ ਜੇ ਮੈਂ ਪਿਆਸਾ ਚਲਿਆ ਜਾਂਦਾ ਨਾ, ਤਾਂ ਇਹਨੂੰ ਦੋਸ਼ ਲਗਣਾ ਸੀ, ਮੈਂ ਕਿਹਾ ਇਹਨੂੰ ਲੱਗੇਗਾ ਦੋਸ਼ ਤੇ ਮੈਂ ਪਾਣੀ ਪੀ ਕੇ ਹੀ ਜਾਵਾਂ, ਇਹਨੂੰ ਪਤਾ ਨਹੀਂ ਹੈ ਗੱਲ ਦਾ। ਦੂਰ-ਦਰਸ਼ਕਤਾ ਹੁੰਦੀ ਹੈ ਕਿ ਜੇ ਇਹਨੇ ਨਾ ਪਾਣੀ ਪਿਲਾਇਆ ਤਾਂ ਫੇਰ ਇਹਨੂੰ ਦੋਸ਼ ਲੱਗ ਜਾਣਾ ਹੈ ਦਰਗਾਹ ਦੇ ਅੰਦਰ। ਤਪੀ ਜਾਣਾ ਹੈ ਇਹਨੇ। ਸੋ ਇਸ ਤਰ੍ਹਾਂ ਫਿਰਦੇ-ਫਿਰਦੇ ਇੱਕ ਗੁਰਸਿੱਖ ਦਾ ਮੇਲ ਹੋ ਗਿਆ, ਉਹਦੇ ਕੋਲ ਵੀ ਇਹੀ ਦੱਸਿਆ ਕਿ ਮੈਨੂੰ ਆਹ ਗੱਲ ਦੱਸੀ ਸੀ, ਪਹਿਲਾਂ ਮੈਂ ਜੰਗਲਾਂ 'ਚ ਰਹਿੰਦਾ ਸੀ, ਫੇਰ ਮੈ ਆ ਗਿਆ। ਉਹ ਕਹਿੰਦਾ, ਦੇਖ ਪਿਆਰਿਆ! ਤੈਨੂੰ ਮੈਂ ਇੱਕ ਗੱਲ ਦਸਦਾ ਹਾਂ, ਉਹਨੇ ਬਿਲਕੁਲ ਠੀਕ ਗੱਲ ਕਹੀ ਹੈ, ਮਿਲੇ ਹੋਏ ਤਾਂ ਮਿਲਾ ਸਕਦੇ ਨੇ ਜਿਹੜਾ ਆਪ ਹੀ ਨਹੀਂ ਮਿਲਿਆ ਉਹਨੂੰ ਮਿਲੇਗਾ ਕਿਉਂ। ਉਹਦਾ ਅਤਾ ਪਤਾ ਹੀ ਨਹੀਂ ਹੈ ਕਿ ਮੇਰੇ ਜਿਹੜੇ ਸਤਿਗੁਰੂ ਨੇ, ਮੈਂ ਸਿੱਖੀ ਧਾਰਨ ਕਰੀ ਹੋਈ ਹੈ, ਮੇਰੇ ਸਤਿਗੁਰੂ ਨਾ ਤਾਂ ਗ੍ਰਹਿਸਤ ਨੂੰ ਵਡਿਆਉਂਦੇ ਨੇ, ਨਾ ਨਵਿਰਤੀ ਨੂੰ ਛੁਟਿਆਉਂਦੇ ਨੇ। ਉਹ ਕਹਿੰਦੇ, ਜੇ ਤਾਂ ਤੂੰ ਗ੍ਰਹਿਸਤ ਵਿੱਚ ਜਾਣਾ ਹੈ ਤਾਂ ਧਰਮ ਕਰ, ਜੇ ਤੂੰ ਸਭ ਕੁਛ ਛੱਡ ਕੇ ਫੇਰ ਬੰਧਨਾਂ ਵਿੱਚ ਪੈਂਦਾ ਹੈਂ, ਫੇਰ ਤੈਨੂੰ ਧਿਰਕਾਰ ਹੈ।

ਸੋ ਸਾਡਾ ਜਿਹੜਾ ਰਸਤਾ ਦੱਸਿਆ ਹੈ ਗੁਰੂ ਮਹਾਰਾਜ ਨੇ, ਉਹ ਹੈ ਕਿ ਵਰਤਣ ਵੈਰਾਗ ਦੀ, ਸੰਸਾਰ 'ਚ ਰਹਿਣਾ ਹੈ, attachment 'ਚ ਨਹੀਂ ਆਉਣਾ, detachment 'ਚ ਰਹਿਣਾ ਹੈ ਸਾਰੀਆਂ ਚੀਜ਼ਾਂ 'ਚ। ਡਿਊਟੀਆਂ ਸਾਰੀਆਂ ਦੇਣੀਆਂ ਨੇ। ਇਹ ਬੜੀ ਔਖੀ ਗੱਲ ਹੈ, detached ਵੀ ਹੋਵੇ ਤੇ ਡਿਊਟੀਆਂ ਵੀ ਪੂਰੀਆਂ ਦੇਵੇ। ਵਰਤਣ ਸਾਡੀ ਸੰਸਾਰ 'ਚ ਵੈਰਾਗ ਦੀ ਹੈ, ਸਾਨੂੰ ਪਤਾ ਹੈ ਕਿ ਜੀਉਣਾ ਝੂਠ ਹੈ, ਮਰਨਾ ਸੱਚ ਹੈ, ਸਾਡੀ ਜਿਹੜੀ ਸ਼ੇਰ ਨਿਗ੍ਹਾ ਹੈ, ਕੁੱਤਾ ਦ੍ਰਿਸ਼ਟੀ ਨਹੀਂ, ਸਾਡੀ ਸ਼ੇਰ ਦ੍ਰਿਸ਼ਟੀ ਹੈ, ਸ਼ੇਰ ਦੀ ਦ੍ਰਿਸ਼ਟੀ ਹੁੰਦੀ ਹੈ subject ਦੇ ਉੱਤੇ ਨਿਗ੍ਹਾ ਰਖਦੀ ਹੈ। ਕੁੱਤਾ ਦ੍ਰਿਸ਼ਟੀ object 'ਤੇ ਰਖਦੀ ਹੈ। ਜਿਵੇਂ ਕੁੱਤੇ ਦੇ ਇੱਟ ਮਾਰੋ ਨੱਠ ਕੇ ਇੱਟ ਨੂੰ ਮੂੰਹ ਪਾਏਗਾ, ਮਾਰਨ ਵਾਲੇ ਵਲ ਨੂੰ ਨਹੀਂ ਆਉਂਦਾ। ਸ਼ੇਰ ਜਿਹੜਾ ਹੈ ਉਹਨੂੰ ਜੇ ਕੋਈ ਮਾਰੇਗਾ ਉਹ ਬੰਦੇ ਵਲ ਨੂੰ ਆਏਗਾ। ਸਾਡੀ ਨਿਗ੍ਹਾ ਸੰਸਾਰ ਤੋਂ ਪਾਰਦਰਸ਼ਕ ਹੈ, ਅਸੀਂ ਰਹਿੰਦੇ ਸੰਸਾਰ 'ਚ ਹਾਂ, ਪਰ ਸੰਸਾਰ ਦਾ ਜਿੱਥੇ ਖਾਤਮਾ ਹੁੰਦਾ ਹੈ ਉਸ ਤੋਂ ਅੱਗੇ ਦੇਖਦੇ ਹਾਂ ਅਸੀਂ। ਇਸ ਕਰਕੇ ਅਸੀਂ ਵੈਰਾਗ 'ਚ ਰਹਿੰਦੇ ਹਾਂ ਕਿ ਇਹ ਚੀਜ਼ਾਂ ਤਾਂ ਮੇਰੇ ਨਾਲ ਨਹੀਂ ਜਾਣੀਆਂ, ਸਾਰੀਆ ਛੱਡਣੀਆਂ ਪੈਣੀਆਂ ਨੇ, ਇਨ੍ਹਾਂ ਵਾਸਤੇ ਕਾਹਦੀਆ ਬੇਈਮਾਨੀਆਂ, ਕਾਹਦੇ ਧੋਖੇ, ਕਾਹਦੇ ਫਰੇਬ, ਝੂਠ ਬੋਲਾਂਗੇ ਨਾਲ ਜਾਏਗਾ -

***ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ॥***
***ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥ ਹੁਕਮ***
***ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ ॥***
***ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ ॥***
***ਕਰਿ ਅਉਗਣ ਪਛੋਤਾਵਣਾ ॥ ਅੰਗ - ੪੭੧***

ਅਸੀਂ ਜਿੱਥੇ ਜਾ ਕੇ ਪਛਤਾਉਣਾ ਹੈ ਨਾ ਉਥੇ ਨਿਗ੍ਹਾ ਰਖਦੇ ਹਾਂ, ਇਸ ਕਰਕੇ ਸਾਡੀ ਸੰਸਾਰ ਦੇ ਅੰਦਰ ਵਰਤਣ ਵੈਰਾਗ ਦੀ ਹੈ। attachment ਦੀ ਨਹੀਂ ਹੈ, detachment ਦੀ ਹੈ, ਦੂਸਰਾ ਅਸੀਂ devotion 'ਚ ਰਹਿੰਦੇ ਹਾਂ, ਗਿਆਨੀ ਬਣਨਾ ਨਹੀਂ ਚਾਹੁੰਦੇ। ਕਿਉਂਕਿ ਗਿਆਨੀ ਖਾਲੀ ਰਹਿ ਜਾਂਦਾ ਹੈ, ਫਿੱਕਾ ਰਹਿ ਜਾਂਦਾ ਹੈ, ਮਾਇਆ ਪੈ ਜਾਂਦੀ ਹੈ। ਭਗਤੀ ਇਸਤਰੀ ਰੂਪ ਹੋਣ ਕਰਕੇ, ਇਹਦੇ ਉਪਰ ਮਾਇਆ ਵੀ ਇਸਤਰੀ ਰੂਪ ਹੈ, ਇਹਦੇ ਉੱਤੇ ਪੈਂਦੀ ਨਹੀਂ ਹੈ, ਕਿਉਂਕਿ ਇਹ ਪਿਆਰ ਦੇ ਨਾਲ ਜਾਂਦੀ ਹੈ। ਨੌਂ ਤਰ੍ਹਾਂ ਦੀ ਭਗਤੀ ਹੁੰਦੀ ਹੈ, ਦਸਵੀਂ ਹੁੰਦੀ ਹੈ, ਆਪਾ ਸਮਰਪਣ ਦੀ, ਆਪਾ ਨਿਵੇਦਨ; ਸਭ ਕੁਛ ਗੁਰੂ ਦਾ ਬਣਾ ਦੇਣਾ, ਆਪਣਾ ਕੁਛ ਵੀ ਨਾ ਰੱਖਣਾ। ਨਿਹਚੇ ਸਾਡੇ ਗਿਆਨ ਹੈ। ਸੋ ਉਸ ਨੇ ਕਿਹਾ ਕਿ ਮੈਂ ਕੀ ਕਰਾਂ ਮੈਨੂੰ ਰਾਹ ਕੋਈ ਨਹੀਂ ਲੱਭ ਰਿਹਾ। ਉਹ ਕਹਿੰਦਾ ਦੇਖ ਵਾਹਿਗੁਰੂ ਨੇ ਬੀਜ ਤੇਰੇ ਅੰਦਰ ਰੱਖਿਆ ਹੋਇਆ ਹੈ, ਇਹ ਸੇਵਾ ਦੇ ਪਾਣੀ ਨਾਲ ਫਲਦਾ ਹੈ,

ਵਿਚਾਰ ਦੀ ਗੋਡੀ ਇਹਨੂੰ ਦੇਣੀ ਪੈਂਦੀ ਹੈ, ਜਿਹੜਾ ਕੂੜ ਕਬਾੜ ਅੰਦਰ ਪੈਦਾ ਹੋਇਆ ਹੈ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਈਰਖਾ, ਨਿੰਦਿਆ, ਚੁਗਲੀ, ਪਾਖੰਡ, ਲਾਲਚ; ਬੇਅੰਤ ਹੈ ਕਬਾੜਖਾਨਾ, ਇਹਨੂੰ ਕਹਿੰਦੇ ਵਿਚਾਰ ਦੇ ਖੁਰਪੇ ਨਾਲ ਗੁੱਡਣਾ ਪੈਂਦਾ ਹੈ।

***ਮਨੁ ਹਾਲੀ ਕਿਰਸਾਣੀ ਕਰਣੀ***
***ਸਰਮੁ ਪਾਣੀ ਤਨੁ ਖੇਤੁ ॥***
***ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥***
***ਅੰਗ - ੫੯੫***

ਇਹਦੀ ਰਾਖੀ ਕੀਹਦੇ ਨਾਲ ਕਰਨੀ ਹੈ ਨਿਮਰਤਾ ਨਾਲ; ਇਹ ਜੰਮੇਗੀ ਕਿਵੇਂ -

***ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ॥***
***ਅੰਗ - ੫੯੫***

ਪਿਆਰ ਨੂੰ ਭਗਤੀ ਕਹਿੰਦੇ ਨੇ, ਨੌਂ ਕਿਸਮ ਦੀ ਭਗਤੀ, ਉਹਦੇ ਨਾਲ ਇਹ ਜੰਮਦੀ ਹੈ। ਕੂੜ-ਕਬਾੜ ਕੱਢ ਇਹਦੇ ਵਿਚੋਂ। ਭਾਗਾਂ ਵਾਲੇ ਉਹ ਘਰ ਨੇ ਜਿਹੜੇ ਮਾਇਆ ਦੀ ਗੱਲ ਕਰਦੇ ਨੇ ਕਿ -

***ਬਾਬਾ ਮਾਇਆ ਸਾਥਿ ਨ ਹੋਇ ॥***
***ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ॥***
***ਅੰਗ - ੫੯੫***

ਕਹਿੰਦੇ, ਕੋਈ ਦੱਸ ਵੀ ਮੈਨੂੰ ਪਾ ਦੇ। ਮੈਨੂੰ ਕੁਛ ਪਤਾ ਵੀ ਲਗ ਜਾਏ? ਕਹਿੰਦੇ, ਦੇਖ ਪਿਆਰਿਆ! ਆਹ ਜਿਹੜਾ ਕਾਇਆ ਨਗਰ ਹੈ ਨਾ ਇਹਦੇ ਵਿੱਚ ਰਹਿੰਦਾ ਹੈ ਜਿਹਨੂੰ ਤੂੰ ਟੋਲ੍ਹਣਾ ਹੈ। ਕਹਿੰਦੇ, ਫੇਰ ਦਿਸਦਾ ਕਿਉਂ ਨਹੀਂ, ਐਨਾ ਕਿੱਥੇ ਕੁ ਚਲਿਆ ਗਿਆ। ਉਹ ਕਹਿੰਦਾ ਇੱਕ ਬੜੀ ਸਖਤ ਦੀਵਾਰ ਬਣੀ ਹੋਈ ਹੈ। ਉਹ ਕੰਧ ਜਿੰਨਾਂ ਚਿਰ ਨਹੀਂ ਟੁੱਟਦੀ, ਉਹ ਨਾਲ ਹੀ ਹੈ, ਕੋਲ ਹੀ ਹੈ ਤੇਰੇ, ਦੂਰ ਨਹੀਂ ਹੈ, ਐਵੇਂ ਤੂੰ ਜੰਗਲਾਂ 'ਚ ਭਟਕਦਾ ਹੈਂ, ਤੈਨੂੰ ਕੋਈ ਪੂਰਾ ਨਹੀਂ ਮਿਲਿਆ, ਜੇ ਪੂਰਾ ਮਿਲ ਜਾਂਦਾ ਤਾਂ ਤੇਰੀ ਭਟਕਣ ਨਹੀਂ ਸੀ ਹੋਣੀ। ਐਸ ਤਰ੍ਹਾਂ ਦਸਦੇ ਨੇ ਕਿ ਪਿਆਰਿਆ! ਇਹਦੇ ਅੰਦਰ ਇੱਕ ਕੰਧ ਬਣੀ ਹੋਈ ਹੈ, ਉਹ ਕੰਧ ਜਿਹੜੀ ਹੈ ਉਹ ਦਿਸਣ ਨਹੀਂ ਦਿੰਦੀ, ਕੋਲ ਹੀ ਰਹਿੰਦਾ ਹੈ, ਉਹ ਕੰਧ ਟੁੱਟਦੀ ਨਹੀਂ ਹੈ, ਇਸ ਕਰਕੇ ਉਹ ਦਿਸਦਾ ਨਹੀਂ ਹੈ। ਰਹਿੰਦੇ ਇਕੱਠੇ ਹੀ ਨੇ, ਨੇੜੇ-ਨੇੜੇ ਰਹਿੰਦੇ ਨੇ, ਹੁਣ ਐਨੀ ਨੇੜੇ ਦੱਸ ਪਾ ਦੇਵੇ ਨਾ ਕੋਈ ਸਾਧਸੰਗਤ ਜੀ! ਉਹ ਤਾਂ ਕੁਰਬਾਨ ਜਾਂਦਾ ਹੈ ਆਦਮੀ ਕਿ ਮੈਂ ਬਲਿਹਾਰ ਜਾਂਦਾ ਹਾਂ, ਤੂੰ ਐਨਾ ਨੇੜੇ ਦੱਸ ਦਿੱਤਾ ਕਿ ਇਹ ਤਾਂ ਮੇਰੇ ਗੁਆਂਢ ਵਿੱਚ ਹੀ ਰਹਿੰਦਾ ਹੈ। ਉਹ ਕਹਿੰਦੇ ਗੁਆਂਢ ਵਿੱਚ ਨਹੀਂ, ਤੇਰੀ ਕੋਠੀ ਦੇ ਵਿੱਚ ਹੀ ਰਹਿੰਦਾ ਹੈ ਪਰ ਉਹ ਭੁੱਲ ਪਈ ਹੋਈ ਹੈ, ਪੜਦਾ ਪਿਆ ਹੋਇਆ ਹੈ, ਪੜਦਾ ਦੂਰ ਕਰ ਲੈ, ਮਿਲ ਜਾਏਗਾ, ਇਸ ਤਰ੍ਹਾਂ ਦੇ ਨਾਲ ਫੁਰਮਾਨ ਹੈ -

***ਧਾਰਨਾ - ਕੰਧ ਹਉਮੈ ਦੀ ਦਿੱਸਣ ਨਾ ਦੇਵੇ,***
***ਅੰਦਰ ਵਸਦੇ ਰਾਮ ਪਿਆਰੇ ਨੂੰ।***

ਕਹਿਣ ਲੱਗੇ, ਭਾਈ ਘਨਈਆ! ਮੈਂ ਕੁਰਬਾਨ ਜਾਂਦਾ ਹਾਂ ਕਿ ਐਸੇ ਜੁਗ ਦੇ ਅੰਦਰ ਜਦੋਂ ਕਿ ਸੰਸਾਰ ਦੇ ਵਿੱਚ ਹਨ੍ਹੇਰੀ ਆਈ ਹੋਈ ਹੈ ਪਾਪਾਂ ਦੀ। ਰਾਜੇ ਸੀਂਹ ਬਣੇ ਹੋਏ ਨੇ, ਅਹਿਲਕਾਰ ਕੁੱਤੇ ਬਣੇ ਹੋਏ ਨੇ, ਤੈਨੂੰ ਇਹ ਲਗਨ, ਇਸ ਦੇਸ਼ ਵਿੱਚ ਰਹਿ ਕੇ? ਕਮਾਲ ਹੈਂ ਤੂੰ। ਪਰ ਪਿਆਰਿਆ! ਤੂੰ ਜਿਹੜਾ ਸਵਾਲ ਮੇਰੇ 'ਤੇ ਕਰਿਆ ਹੈ, ਕੋਈ ਹੈ ਮੇਲਣ ਵਾਲਾ। ਗੱਲ ਸਮਝ ਲੈ ਪਹਿਲਾਂ। ਰੱਬ ਭਾਲਣ ਦੀ ਤੈਨੂੰ ਲੋੜ ਨਹੀਂ, ਤੇਰੇ ਅੰਦਰ ਬੀਜ ਪਾਇਆ ਹੋਇਆ ਹੈ, ਸੇਵਾ ਦਾ ਪਾਣੀ ਦੇ ਕੇ ਉਹ ਫੁੱਲ ਪਏਗਾ। ਪਰ ਇੱਕ ਦੀਵਾਰ ਬਣੀ ਹੋਈ ਹੈ, ਜੇ ਤੈਨੂੰ ਓਸ ਦੀਵਾਰ ਦੀ ਸਮਝ ਆ ਜਾਵੇ, ਫੇਰ ਰੱਬ ਦੂਰ ਹੀ ਨਹੀਂ ਹੈ, ਦੀਵਾਰ ਭੰਨ ਦਓ, ਗੱਲ ਮੁੱਕ ਜਾਂਦੀ ਹੈ। ਬੇਅੰਤ ਫਾਇਦੇ ਹੋ ਜਾਂਦੇ ਨੇ, ਨੇੜਤਾ ਹੋ ਜਾਂਦੀ ਹੈ।

ਇੱਕ ਵਾਰੀ ਮੇਰੇ ਕੋਲ ਕਿਸੇ ਪਿੰਡ ਦੇ ਬੰਦੇ ਆਏ। ਉਹ ਕਹਿੰਦੇ ਜੀ! ਇਹ ਆਪਣੇ ਪੁੱਤਰਾਂ ਨਾਲੋਂ ਅੱਡ ਹੋਏ-ਹੋਏ ਨੇ, ਇਨ੍ਹਾਂ ਨੇ ਘਰ ਹੋਰ ਪਾ ਲਿਆ, ਪੁੱਤਰ ਹੋਰ ਥਾਂ ਰਹਿੰਦੇ ਨੇ, ਪੁੱਤਰ ਹੋਰ ਥਾਂ ਰਹਿੰਦੇ ਨੇ। ਮਾਂ ਵੀ ਬਾਪ ਵੀ ਸਭ ਅੱਡ ਨੇ। ਮੈਂ ਕਿਹਾ ਕੰਧ ਸਾਂਝੀ ਹੈ? ਕਹਿੰਦੇ ਹਾਂ। ਮੈਂ ਕਿਹਾ, ਲੈ ਉਹਦੇ ਵਿੱਚ ਕੀ ਹੈ, ਕੰਧ ਢਾਹ ਦਿਓ। ਕੰਧ ਢਾਹ ਦਿਓ ਇੱਕੋ ਹੀ ਟੱਬਰ ਬਣ ਜਾਓਂਗੇ। ਮੈਂ ਉਨ੍ਹਾਂ ਨੂੰ ਕਿਹਾ ਜੇ ਤੁਹਾਡੀ ਕੰਧ ਢਾਹ ਦਿੱਤੀ ਤੁਸੀਂ ਸੁਖੀ ਹੋ ਜਾਓਂਗੇ। ਕਹਿੰਦਾ, ਢੁਹਾ ਦਿਓ। ਮੈਂ ਜਦੋਂ ਓਸ ਪਿੰਡ ਗਿਆ ਚਰਨ ਪਾਉਣ, ਮੈਂ ਕਿਹਾ ਪਹਿਲਾਂ ਤਾਂ ਓਸ ਕੰਧ ਦੀ ਗੱਲ ਕਰੋ, ਕਹਿੰਦੇ ਜੀ ਉਹ ਤਾਂ ਢਾਹ ਦਿੱਤੀ। ਜਦ ਮੈਂ ਓਥੇ ਗਿਆ, ਸਾਰਾ ਹੀ ਟੱਬਰ ਇੱਕੋ ਹੋਇਆ ਪਿਆ ਸੀ, ਘਰ ਵਧ ਗਿਆ, ਕਮਰੇ ਵਧ ਗਏ, ਕੰਧ ਵਿਚੋਂ ਚੁੱਕ ਦਿੱਤੀ। ਕੰਧ ਦਾ ਹੀ ਰੌਲਾ ਹੈ ਸਾਰਾ। ਜੇ ਹੋਰ ਇਹਨੂੰ ਫਿਲਾਸਫੀ ਦੇ ਹਿਸਾਬ ਨਾਲ ਗੱਲ ਕਰੀਏ ਨਾ ਤਾਂ ਮੈਂ ਤੇ ਤੂੰ ਦਾ ਰੌਲਾ ਪਿਆ ਹੋਇਆ ਹੈ। ਜਿਹੜਾ ਮੈਂ ਮਿਟਣ ਵਾਸਤੇ ਤਿਆਰ ਨਹੀਂ ਹੋ ਰਿਹਾ। ਇਹ ਕਹਿੰਦਾ ਹੈ ਕਿ ਮੈਨੂੰ ਰੱਬ ਮਿਲੇ ਨਾ ਮਿਲੇ ਪਰ ਮੈਂ ਆਪਣਾ ਆਪਾ ਨਹੀਂ ਮਿਟਾਉਣਾ। ਆਹ ਰੌਲਾ ਹੈ ਜਿਹਦੇ ਕਰਕੇ ਅਸੀਂ ਭਟਕਦੇ ਫਿਰਦੇ ਹਾਂ। ਉਹ ਕਹਿੰਦੇ, ਪਿਆਰਿਆ! -

***ਹਉ ਹਉ ਭੀਤਿ ਭਇਓ ਹੈ ਬੀਚੋ***
***ਸੁਨਤ ਦੇਸਿ ਨਿਕਟਾਇਓ ॥***
***ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ ॥***
***ਅੰਗ - ੬੨੪***

ਭੰਬੀਰੀ ਦਾ ਫੰਗ ਹੁੰਦਾ ਹੈ ਨਾ ਪਲਾਸਟਿਕ ਦਾ, ਪਤਲਾ ਜਿਹਾ ਕਾਗਜ਼, ਉਹਦਾ ਰੌਲਾ ਦਰਸ਼ਨ ਨਹੀਂ ਕਰਨ ਦਿੰਦਾ, ਤੁਹਾਨੂੰ ਦੋਹਾਂ ਨੂੰ ਇੱਕ ਨਹੀਂ ਹੋਣ ਦਿੰਦਾ। ਪਲਾਸਟਿਕ ਦਾ ਪਤਲਾ ਜਿਹਾ ਕਾਗਜ਼ ਹੋਵੇ, ਕਾਰ ਦੀ dustibution 'ਚ ਪਾ ਦਿਓ, ਜ਼ੋਰ ਲਾ ਲਓ, ਨਵੀਂ ਕਾਰ ਹੈ, ਕਦੇ ਨਹੀਂ ਕਰੰਟ ਪਾਸ ਹੋਣ ਦਿੰਦਾ। ਹੈਰਾਨ ਹੋ ਜਾਏਗਾ ਕਿ ਇੰਜਣ ਹੈਗਾ, ਸਭ ਕੁਛ ਹੈਗਾ, ਪਰ ਚਲਦਾ ਕਿਉਂ ਨਹੀਂ? ਕਿਉਂਕਿ ਉਹਦੇ ਵਿੱਚ ਇੱਕ ਪਤਲਾ ਜਿਹਾ ਕਾਗਜ਼ ਹੈ, ਐਵੇਂ ਜਿਵੇਂ ਇੱਕ ਮਾਨਸਿਕ ਬੁਰਾਈ ਆ ਗਈ, ਦੂਰੀ ਆ ਗਈ ਮਾਨਸਿਕ; ਉਹ ਤਾਂ ਹੈਗਾ ਸਤਿ; ਇਹ ਜਿਹੜਾ ਅਸਤਿ

ਹੈ, ਇਹਦੀ ਹੋਂਦ ਕੋਈ ਨਹੀਂ ਹੈ ਜੀਵ ਦੀ; ਇਹ ਬਣਿਆ ਹੋਇਆ ਹੈ ਆਪਣੇ ਹੱਠ ਨਾਲ, ਧੱਕੇ ਨਾਲ ਬਣਿਆ ਹੋਇਆ ਹੈ ਮੈਂ। ਇਹ ਕਹਿੰਦਾ ਹੈ ਕਿ ਮੈਂ ਰਹਾਂ। ਪਰ ਮੈਂ ਤੇ ਤੂੰ ਦਾ ਮੇਲ ਕੋਈ ਨਹੀਂ ਹੁੰਦਾ।

ਜਦੋਂ ਗੁਰੂ ਦਸਵੇਂ ਪਾਤਸ਼ਾਹ ਦੇ ਕੋਲ ਪੀਰ ਬੁੱਧੂਸ਼ਾਹ ਆਇਆ। ਕਹਿੰਦਾ ਖੁਦਾ ਅਰ ਰੂਹ ਕਾ ਮੇਲ ਕੈਸੇ? ਗੁਰੂ ਮਹਾਰਾਜ ਨੇ ਕਿਹਾ, ਰਾਤ ਕਾ ਔਰ ਦਿਨ ਕਾ ਜੈਸੇ। ਸੋਚੀ ਜਾਂਦਾ ਹੈ ਕਿ ਰਾਤ ਤੇ ਦਿਨ ਤਾਂ ਮਿਲਦੇ ਹੀ ਨਹੀਂ, ਰਾਤ ਆਪਣੇ ਥਾਂ ਕਾਇਮ ਹੈ, ਦਿਨ ਆਪਣੇ ਥਾਂ ਕਾਇਮ ਹੈ। ਹੁਣ ਗੱਲ ਸਮਝ ਵਿੱਚ ਨਹੀਂ ਆਉਂਦੀ। ਸੋਚੀ ਜਾਂਦਾ ਹੈ। ਮਹਾਰਾਜ ਜੀ ਵਲ ਦੇਖਿਆ ਕਿ ਇਹ ਮੈਨੂੰ ਪੁੱਛ ਹੀ ਲੈਣ ਕਿ ਕੀ ਗੱਲ? ਮਹਾਰਾਜ ਕਹਿੰਦੇ, ਬੱਸ ਹਾਂ ਠੀਕ ਹੈ, ਮਹਾਰਾਜ ਕਹਿੰਦਾ ਹਾਂ, ਹਾਂ ਠੀਕ ਹੈ-ਠੀਕ ਹੈ। ਹੁਣ ਚੇਲੇ ਬਹੁਤੇ ਨੇ ਨਾਲ, ਨਾਲ ਤਿੰਨ ਸੌ ਚੇਲੇ ਲੈ ਗਿਆ। ਅਸੂਲ ਹੀ ਇਹ ਹੁੰਦਾ ਹੈ ਕਿ -

***ਸੰਤ ਕਉ ਮਿਲਣੇ ਜਾਈਐ ਸਾਥ ਨ ਲੀਜੈ ਕੋਇ।***

ਨਾਲ ਲੈ ਕੇ ਜਾਓ ਗੱਲ ਨਹੀਂ ਕਰ ਹੁੰਦੀ। ਇਹਦੇ ਮਨ ਵਿੱਚ ਆ ਗਿਆ ਕਿ ਮੈਂ ਪੀਰ ਹਾਂ, ਮੇਰਾ ਤਿੰਨ ਸੌ ਚੇਲਾ ਮੇਰੇ ਨਾਲ ਹੈ। ਜੇ ਮੈਂ ਗੁਰੂ ਸਾਹਿਬ ਤੋਂ ਪੁੱਛਿਆ ਤਾਂ ਇਹ ੨੨ ਕੁ ਸਾਲ ਦੇ ਨੇ ਮੈਂ ਸੱਠ ਸਾਲ ਤੋਂ ਵੀ ਉੱਤੇ ਹਾਂ, ਮੇਰੀ ਪੀਰੀ ਸਾਰੇ ਉਜਾਗਰ ਹੈ ਤੇ ਇਹ ਉਥੋਂ ਬਾਹਰੋਂ ਆ ਕੇ ਵਸੇ ਨੇ, ਬੜਾ ਸੰਕਟ ਹੋ ਗਿਆ ਉਹਨੂੰ ਨਾਂ ਦਾ। ਹੁਣ ਗੁਰੂ ਸਾਹਿਬ ਕਹਿੰਦੇ ਨੇ ਕਿ ਜਿਵੇਂ ਰਾਤ ਤੇ ਦਿਨ ਮਿਲਦੇ ਨੇ, ਫੇਰ ਅਖੀਰ 'ਚ ਕਹਿਣਾ ਪਿਆ, ਕਹਿੰਦਾ ਮਹਾਰਾਜ! ਮੈਂ ਸਮਝਿਆ ਨਹੀਂ ਹਾਂ, ਆਪ ਫੇਰ ਸਮਝਾਓ ਇੱਕ ਵਾਰੀ। ਮਹਾਰਾਜ ਕਹਿੰਦੇ, ਸੱਚ ਔਰ ਝੂਠ ਕਾ ਜੈਸੇ। ਫੇਰ ਹੋਰ ਹੈਰਾਨ ਹੋ ਗਿਆ ਕਿ ਸੱਚ ਤੇ ਝੂਠ ਤਾਂ ਦੋਵੇਂ ਅਲੱਗ-ਅਲੱਗ ਨੇ, extream end 'ਤੇ ਨੇ, extream end ਤਾਂ ਕਦੇ ਮਿਲਦੇ ਹੀ ਹਨ, ਬਾਂਸ ਦੇ ਹੇਠਲੇ ਪਾਸੇ ਤੇ ਉਤਲੇ ਨੂੰ ਮਿਲਾ ਕੇ ਦਿਖਾਓ ਕਦੇ। ਉਹ ਵੀ ਠੀਕ ਸੋਚਦਾ ਸੀ ਕਿ ਇਹ ਤਾਂ ਮਿਲ ਹੀ ਨਹੀਨ ਸਕਦੇ। ਜੋ ਝੂਠ ਹੈ ਉਹ ਸੱਚ ਨਾਲ ਕਿਵੇਂ ਰਲ ਜਾਏਗਾ। ਸੱਚ ਆਪਣੀ ਥਾਂ ਹੈ ਝੂਠ ਆਪਣੀ ਥਾਂ ਹੈ। ਝੂਠ ਦੀ ਹੋਂਦ ਕੋਈ ਨਹੀਂ ਹੁੰਦੀ, ਸੱਚ ਦੀ ਹੋਂਦ ਹੁੰਦੀ ਹੇ। ਸਮਝ 'ਚ ਨਹੀਂ ਆ ਰਹੀ ਗੱਲ। ਅਖੀਰ ਕਹਿਣ ਪਿਆ ਕਿ ਮਹਾਰਾਜ! ਮੈਂ ਸਮਝਿਆ ਨਹੀਂ। ਰਾਤ ਤੇ ਦਿਨ ਜਦ ਇਕੱਠੇ ਹੁੰਦੇ ਨੇ ਤਾਂ ਰਾਤ ਨਹੀਂ ਰਹਿੰਦੀ, ਕਹਿੰਦੇ ਜਿਸ ਵਕਤ ਅੱਲਾਹ ਤੇ ਜੀਵ ਇਕੱਠੇ ਹੁੰਦੇ ਨੇ, ਜੀਵ ਨਹੀਂ ਰਹਿੰਦੇ। ਫੇਰ ਮਹਾਰਾਜ! ਮੇਲ ਤਾਂ ਹੋਇਆ ਨਾ? ਕਹਿੰਦੇ, ਅਸਲੀਅਤ ਪ੍ਰਗਟ ਹੁੰਦੀ ਹੈ ਮੇਲ ਜਿਹਨੂੰ ਕਹਿੰਦਾ ਹੈ, ਹਨ੍ਹੇਰੇ ਨੇ ਤਾਂ ਜਾਣਾ ਹੀ ਜਾਣਾ ਹੈ ਜਦੋਂ ਸੱਚ ਪ੍ਰਗਟ ਹੋਣਾ ਹੈ। ਇਸ ਕਰਕੇ ਰੌਲਾ ਸਾਰਾ ਹੀ ਰੱਬ ਦੇ ਦਰਮਿਆਨ ਜਿਹੜੀ ਹੈ ਨਾ ਇੱਕ mental ਦੀਵਾਰ ਹੈ, ਛੋਟੀ ਜਿਹੀ, ਪਰ ਇਹ ਐਨੀ ਕਰੜੀ ਹੈ ਕਿ ਜੁਗਾਂ-ਜੁਗਾਂਤਰਾਂ ਤੋਂ ਕੋਈ ਇਹਨੂੰ ਤੋੜ ਨਹੀਂ ਸਕਦਾ। ਨਾ ਉਹ ਤੀਰਥ ਕਰਿਆ ਤੋਂ ਟੁੱਟਦੀ ਹੈ, ਨਾ ਪੜ੍ਹਿਆਂ ਤੋਂ ਟੁੱਟਦੀ ਹੈ -

***ਪਾਠੁ ਪੜਿਓ ਅਰੁ ਬੇਦੁ ਬੀਚਾਰਿਓ***
***ਨਿਵਲਿ ਭੁਅੰਗਮ ਸਾਧੇ ॥***
***ਪੰਚ ਜਨਾ ਸਿਉ ਸੰਗੁ ਨ ਛੁਟਕਿਓ***
***ਅਧਿਕ ਅਹੰਬੁਧਿ ਬਾਧੇ ॥੧॥***
***ਪਿਆਰੇ ਇਨ ਬਿਧਿ ਮਿਲਣੁ ਨ ਜਾਈ***
***ਮੈ ਕੀਏ ਕਰਮ ਅਨੇਕਾ ॥***
***ਹਾਰਿ ਪਰਿਓ ਸੁਆਮੀ ਕੈ ਦੁਆਰੈ***
***ਦੀਜੈ ਬੁਧਿ ਬਿਬੇਕਾ ॥*** ***ਅੰਗ - ੬੪੧***

ਮੈਨੂੰ ਉਹ ਬੁੱਧੀ ਦੇ ਦਿਓ ਜਿਹਦੇ ਨਾਲ ਮੈਂ ਇਹ ਗੱਲ ਜਾਣ ਜਾਵਾਂ। ਹੁਣ ਇੱਥੇ ਤੱਕ ਤਾਂ ਹੁਣ ਆਪਾਂ ਸਾਰੇ ਸਮਝ ਗਏ ਨਾ ਕਿ ਰੱਬ ਤਾਂ ਦੂਰ ਨਹੀਂ, ਪਰ ਝਗੜਾ ਮੈਂ ਤੇ ਤੂੰ ਦਾ ਪੈ ਗਿਆ। ਜਿਹੜੀ ਮੈਂ ਹੈ ਇਹ ਹੈਗੀ ਝੂਠੀ, ਸੱਚ ਨਹੀਂ ਹੈ; ਇਹਨੂੰ ਚਾਹੇ ਅਰਬ ਸਾਲ ਰਹਿ ਜਾਓ, ਚਾਹੇ ਖਰਬ ਸਾਲ ਰਹਿ ਜਾਓ, ਜਦ ਤੱਕ ਮਨੌਤ ਨਹੀਂ ਮਿਟਦੀ ਇਹ ਕਾਇਮ ਹੈ। ਜਦ ਤੋਂ ਸ੍ਰਿਸ਼ਟੀ ਰਚੀ ਹੈ, ਜਦ ਮਹਾਂ ਪਰਲੋ ਆਉਣੀ ਹੈ, ਉਸ ਵੇਲੇ ਤੱਕ ਇਹ ਮਿਟਦੀ ਨਹੀਂ ਜ਼ੋਰ ਲਾ ਲਓ। ਫੇਰ ਕੀ ਹੁੰਦਾ ਹੈ? ਫੇਰ ਇਹ ਜੀਵ ਸ਼ਬਦ ਵਿੱਚ ਸਮਾਅ ਜਾਂਦੇ ਨੇ, ਮੁੜ ਕੇ ਜਦ ਫੇਰ ਸ੍ਰਿਸ਼ਟੀ ਸ਼ੁਰੂ ਹੁੰਦੀ ਹੈ ਫੇਰ ਨਿਕਲ ਆਉਂਦੇ ਨੇ ਓਹੀ ਕਰਮ ਨਾਲ ਲੈ ਕੇ।

***ਕਈ ਬਾਰ ਪਸਰਿਓ ਪਸਾਰਾ।***
***ਸਦਾ ਸਦਾ ਇਕੁ ਏਕੰਕਾਰਾ।***

ਏਕੰਕਾਰ ਦੀ ਖੇਡ ਹੈ, ਜਦੋਂ ਉਹਨੇ ਬਿਲਕੁਲ ਮੇਟਣਾ ਹੋਏਗਾ -

***ਭਣਤਿ ਨਾਨਕੁ ਜਬ ਖੇਲੁ ਉਝਾਰੈ***
***ਤਬ ਏਕੈ ਏਕੰਕਾਰਾ ॥*** ***ਅੰਗ - ੧੦੦੦***

ਜਦ ਉਹਨੇ ਖੇਲ੍ਹ ਬਿਲਕੁਲ ਖਤਮ ਕਰਨੀ ਹੈ, ਫੇਰ ਸਾਰਾ ਹੀ ਮਿਟ ਗਿਆ। ਮੈਂ ਤੂੰ ਰਿਹਾ ਹੀ ਨਾ, ਫੇਰ ਤਾਂ ਸਭ ਝੂਠਾ ਹੀ ਹੈ, ਪਰਛਾਵੇਂ ਹਟ ਗਏ। ਰੋਸ਼ਨੀ ਹੋ ਗਈ, ਪਰਛਾਵੇਂ ਹਟ ਗਏ ਸਾਰੇ। ਸੋ ਇਹ ਗੱਲ ਕਹਿਣ ਲੱਗੇ, ਗੁਰਮੁਖਾ! ਗੱਲ ਤਾਂ ਹੈਗੀ ਐਨੀਓਂ ਹੀ, ਇੱਕ ਕੇਵਲ ਸਤਿਗੁਰੂ ਹੈ ਜਿਹੜਾ ਇਸ ਕੰਧ ਨੂੰ ਭੰਨ ਸਕਦਾ ਹੈ, ਹੋਰ ਦੁਨੀਆਂ ਦੀ ਕੋਈ ਤਾਕਤ ਨਹੀਂ, ਉਹ ਕਾਹਦੇ ਨਾਲ ਭੰਨਦਾ ਹੈ? ਉਹਦੇ ਕੋਲ ਹੈ 'ਨਾਮ' -

***ਬਿਨੁ ਸਤਿਗੁਰ ਨਾਉ ਨ ਪਾਈਐ***
***ਬੁਝਹੁ ਕਰਿ ਵੀਚਾਰੁ ॥***
***ਨਾਨਕ ਪੂਰੈ ਭਾਗਿ ਸਤਿਗੁਰੁ ਮਿਲੈ***
***ਸੁਖੁ ਪਾਏ ਜੁਗ ਚਾਰਿ ॥*** ***ਅੰਗ - ੬੪੯***

ਜਿਹੜਾ 'ਨਾਮ' ਹੈ -

***ਹਉਮੈ ਨਾਵੈ ਨਾਲਿ ਵਿਰੋਧੁ ਹੈ***
***ਦੁਇ ਨ ਵਸਹਿ ਇਕ ਠਾਇ ॥*** ***ਅੰਗ - ੫੬੦***

ਜਦ ਨਾਮ ਅੰਦਰ ਵਸ ਗਿਆ, ਹਉਮੈ ਦਾ ਨਾਸ ਹੋ ਗਿਆ, ਮੈਂ ਖਤਮ ਹੋ ਗਈ, ਤੂੰ ਹੀ ਤੂੰ ਰਹਿ ਗਿਆ ਸਾਰੇ। ਸੋ ਜਿਹੜਾ ਤੂੰ ਕਿਹਾ ਹੈ ਕਿ ਮੈਨੂੰ ਕੋਈ ਦਸ ਦੇ, ਮੈਂ ਦਸ ਵੀ ਦਿੰਦਾ ਹਾਂ ਤੈਨੂੰ। ਜੇ ਤੇਰਾ ਮਨ ਮੰਨਦਾ ਹੈ ਤਾਂ ਅਨੰਦਪੁਰ ਸਾਹਿਬ ਚਲਿਆ ਜਾਹ, ਉਥੇ ਗੁਰੂ ਤੇਗ ਬਹਾਦਰ ਸਾਹਿਬ ਮਹਾਰਾਜ ਦੀ ਸ਼ਰਨ

ਜਾਈਂ, ਜਾ ਕੇ ਬੇਨਤੀ ਕਰੀਂ, ਗੁਰਸਿੱਖਾਂ ਦੀ ਰਹੁਰੀਤ ਸਿੱਖ ਲਈਂ, ਉਵੇਂ ਜਿਵੇਂ ਉਨ੍ਹਾਂ ਦਾ ਅਦਬ ਕਰੀਂ, ਤੈਨੂੰ ਜਗਿਆਸੂ ਦੇਖ ਕੇ ਤੇਰੀ ਹਉਮੈ ਦੀ ਕੰਧ ਤੋੜ ਦੇਣਗੇ, ਤੇਰਾ ਮੇਲ ਹੋ ਜਾਏਗਾ। ਬੜਾ ਖੁਸ਼ ਹੋਇਆ ਭਾਈ ਘਨਈਆ। ਉਸੇ ਵੇਲੇ ਇਰਾਦਾ ਬਣਾ ਲਿਆ, ਐਨਾ ਦਿਲ ਵਿੱਚ ਹੈ ਕਿ ਮੈਂ ਹੁਣੇ ਚਲਿਆ ਜਾਵਾਂ। ਦੂਸਰੇ ਦਿਨ ਅਨੰਦਪੁਰ ਸਾਹਿਬ ਵਲ ਚਾਲੇ ਪਾ ਦਿੱਤੇ। ਗੁਰੂ ਮਹਾਰਾਜ ਦਾ ਦੀਵਾਨ ਸਜਿਆ ਹੋਇਆ ਸੀ, ਬਚਨ ਕਰ ਰਹੇ ਸੀ। ਵਿੱਚ ਆ ਕੇ ਬੈਠ ਗਿਆ, ਗੁਰੂ ਮਹਾਰਾਜ ਦੇ notice ਵਿੱਚ ਆ ਗਿਆ ਕਿ ਆਹ ਕੋਈ ਗੁਰਸਿੱਖ ਦੂਰ ਤੋਂ ਆਇਆ ਹੈ। ਬਹੁਤ ਧਿਆਨ ਨਾਲ ਸੁਣ ਰਿਹਾ ਹੈ, ਕਦੇ ਖੁਸ਼ ਹੁੰਦਾ ਹੈ, ਕਦੇ ਨੇਤਰਾਂ 'ਚੋਂ ਜਲ ਜਾਣ ਲਗ ਜਾਂਦਾ ਹੈ। ਖੁਸ਼ ਹੁੰਦਾ ਹੈ ਕਿ ਮੈਨੂੰ ਪੂਰਾ ਮਿਲ ਗਿਆ। ਜਲ ਜਾਂਦਾ ਹੈ ਕਿ ਮੇਰੀ ਅੰਦਰਲੀ ਵੇਦਨ ਨੂੰ ਜੇ ਇਹ ਸਮਝ ਜਾਣ ਤਾਂ ਮੇਰਾ ਭਲਾ ਹੋ ਜਾਵੇਗਾ। ਮੈਂ ਗਰੀਬ ਆਦਮੀ ਹਾਂ, ਇਹ ਇੱਕ ਤੋਂ ਇੱਕ ਚੜ੍ਹਦੇ ਬੈਠੇ ਨੇ, ਮੈਨੂੰ ਕੀਹਨੇ ਪੁੱਛਣਾ ਹੈ, ਮੇਰਾ ਕੋਈ ਨਾਉਂ ਨਹੀਂ ਜਾਣਦਾ, ਕਿਵੇਂ ਜਾਵਾਂਗਾ, ਕਿਵੇਂ ਗੁਰੂ ਸਾਹਿਬ ਨੂੰ ਕਹਾਂਗਾ, ਦੀਵਾਨ ਦੀ ਸਮਾਪਤੀ ਹੋਈ, ਮਹਾਰਾਜ ਜੀ ਨੇ ਕੋਲ ਬਿਠਾ ਲਿਆ, ਕਹਿੰਦੇ ਗੁਰਮੁਖਾ! ਕਿੱਥੋਂ ਆਇਆ ਹੈ? ਕਾਹਦੇ ਵਾਸਤੇ ਆਇਆ ਹੈ? ਕਹਿੰਦਾ, ਸੱਚੇ ਪਾਤਸ਼ਾਹ! ਵਜ਼ੀਰਾਬਾਦ ਕੋਲ ਸੌਂਦਰਾ ਪਿੰਡ ਹੈ, ਓਥੋਂ ਮੈਂ ਆਇਆ ਹਾਂ, ਤੇ ਮੈਨੂੰ ਇੱਕ ਗੁਰਸਿੱਖ ਨੇ ਦੱਸਿਆ ਹੈ ਕਿ ਜਿਸ ਚੀਜ਼ ਦੀ ਤੂੰ ਤਲਾਸ਼ ਵਿੱਚ ਹੈਂ ਉਹ ਤੈਨੂੰ ਅਨੰਦਪੁਰ ਸਾਹਿਬ ਜਾ ਕੇ ਪ੍ਰਾਪਤ ਹੋਏਗੀ। ਕਹਿਣ ਲੱਗਿਆ ਪਾਤਸ਼ਾਹ! ਮੈਨੂੰ ਆਪਣੇ ਚਰਨ ਸ਼ਰਨ ਦੇ ਵਿੱਚ ਥਾਉਂ ਦੇਵੋ। ਆਪਣਾ ਬਣਾ ਲਓ। ਕਹਿੰਦੇ ਕੀ ਨਾਉਂ ਹੈ? ਕਹਿੰਦੇ ਘਨਈਆ ਨਾਉਂ ਰੱਖਿਆ ਹੋਇਆ ਹੈ ਮਾਂ ਬਾਪ ਨੇ। ਕਹਿੰਦੇ, ਘਨਈਆ! ਦੇਖ ਸਿੱਧੀ ਜਿਹੀ ਗੱਲ ਹੈ, ਇੱਕ ਬਰਤਨ ਵਿੱਚ ਜੇ ਇੱਕ ਚੀਜ਼ ਭਰੀ ਹੋਈ ਹੈ, ਦੂਜੀ ਤਾਂ ਪੈਂਦੀ ਨਹੀਂ ਨਾ ਉਹਦੇ ਵਿੱਚ। ਜੇ ਪਹਿਲੀ ਦੂਰ ਹੋਵੇ ਤਾਂ ਦੂਜੀ ਸਮਾਅ ਜਾਂਦੀ ਹੈ –

***ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ ॥***
***ਅੰਗ – ੪੨੪***

ਉਹਦੇ ਵਾਸਤੇ ਤੈਨੂੰ ਆਪਣੀ ਮਨੋਬਿਰਤੀ ਤਿਆਗ ਕਰਨੀ ਪੈਣੀ ਹੈ, ਜੇ ਤਾਂ ਤੂੰ ਬਣਾ ਲਈ ਤਾਂ-ਤਾਂ ਛੇਤੀ ਤੇਰਾ ਕੰਮ ਬਣ ਜਾਏਗਾ, ਜੇ ਨਾ ਬਣਾਈ ਤਾਂ ਕਈ ਜਨਮ ਵੀ ਲੰਘ ਸਕਦੇ ਨੇ। ਕਹਿੰਦਾ, ਹਜ਼ੂਰ! ਹੁਕਮ ਕਰੋ, ਜਿਸ ਤਰ੍ਹਾਂ ਵੀ ਆਪ ਦਾ ਹੁਕਮ ਹੋਏਗਾ, ਉਸੇ ਤਰ੍ਹਾਂ ਮੈਂ ਹੁਕਮ ਵਜਾ ਲਵਾਂਗਾ। ਮਹਾਰਾਜ ਕਹਿੰਦੇ, ਪਿਆਰਿਆ! ਤੂੰ ਸੌਦਾ ਲੈਣ ਆਇਆ ਹੈਂ ਬਹੁਤ ਮਹਿੰਗਾ। ਇਹਦੇ ਬਦਲੇ ਤੈਨੂੰ ਬਹੁਤ ਕੁਛ ਦੇਣਾ ਪੈਣਾ ਹੈ। ਸੁਣ ਧਿਆਨ ਦੇ ਨਾਲ-

***ਧਾਰਨਾ – ਮੁਰਦਾ ਹੋਇ ਤਾਂ ਮੁਰੀਦ ਨਹੀਓਂ ਗਲੀ ਹੋਵਣਾ।***

ਦੇਖ ਪਿਆਰਿਆ! ਸਭ ਤੋਂ ਵੱਡੀ ਨਾਯਾਬ ਵਸਤੂ ਦਾ ਤੂੰ ਗਾਹਕ ਹੋ ਕੇ ਆਇਆ ਹੈਂ, ਪਰ ਜਿੰਨੀ ਕੀਮਤੀ ਚੀਜ਼ ਹੈ ਓਡਾ ਵੱਡਾ ਮੁੱਲ ਹੈ –

***ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।***
***ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।***
***ਗੋਲਾ ਮੁਲ ਖਰੀਦੁ ਕਾਰੇ ਜੋਵਣਾ।***
***ਨਾ ਤਿਸੁ ਭੁਖ ਨ ਨੀਦ, ਨ ਖਾਣਾ ਸੋਵਣਾ।***
***ਪੀਹਣਿ ਹੋਇ ਜਦੀਦ ਪਾਣੀ ਢੋਵਣਾ।***
***ਪਖੇ ਦੀ ਤਾਗੀਦ ਪਗ ਮਲਿ ਧੋਵਣਾ।***
***ਭਾਈ ਗੁਰਦਾਸ ਜੀ, ਵਾਰ ੩/੧੮***

ਐਸਾ ਜੀਵਨ ਸਤਿਗੁਰੂ ਦੇ ਹੁਕਮ ਵਿੱਚ ਰਹਿ ਕੇ, ਆਪਣੀ 'ਮੈਂ' ਨੂੰ ਬਿਲਕੁਲ ਖਤਮ ਕਰਕੇ ਧਾਰਨ ਕਰਨਾ ਪੈਂਦਾ ਹੈ ਪਿਆਰਿਆ! ਜਿਹੜੀ ਤੂੰ ਚੀਜ਼ ਮੰਗਦਾ ਹੈਂ, ਪਿਆਰਿਆ! ਉਹਦਾ ਗਾਹਕ ਜਿੰਨਾ ਚਿਰ ਨਹੀਂ ਆਉਂਦਾ, ਮਹਾਤਮਾ ਕੋਈ ਗੱਲ ਹੀ ਨਹੀਂ ਕਰਿਆ ਕਰਦੇ।

***ਧਾਰਨਾ – ਜਿੱਥੇ ਮਿਲੇ ਨਾ ਸੌਦਾਗਰ ਪੂਰਾ,***
***ਗੱਠੜੀ ਨਾ ਖੋਲ੍ਹੀ ਨਾਮ ਦੀ।***

***ਰਾਮ ਪਦਾਰਥੁ ਪਾਇ ਕੈ***
***ਕਬੀਰਾ ਗਾਂਠਿ ਨ ਖੋਲ੍ ॥***
***ਨਹੀ ਪਟਣੁ ਨਹੀ ਪਾਰਖੂ***
***ਨਹੀ ਗਾਹਕੁ ਨਹੀ ਮੋਲੁ ॥ ਅੰਗ – ੧੩੬੫***

ਪਿਆਰ ਦਾ ਅਸੂਲ ਇਹ ਹੈ ਕੀਮਤੀ ਚੀਜ਼ ਦੀ ਕੀਮਤ ਦੇਣ ਵਾਲਾ ਆਵੇ ਤਾਂ ਗੱਠੜੀ ਖੋਲ੍ਹਦਾ ਹੈ ਸੌਦਾਗਰ, ਨਹੀਂ ਤਾਂ ਕਹਿੰਦਾ ਜਾਓ ਜੀ ਤੇ ਜਦ ਇਹ ਚੀਜ਼ ਲੈਣੀ ਹੈ ਤਾਂ ਮੁਰਦਾ ਬਣਨਾ ਪੈਣਾ ਹੈ।

ਕਹਿਣ ਲੱਗਿਆ, ਮਹਾਰਾਜ! ਕ੍ਰਿਪਾ ਕਰੋ ਮੇਰੇ ਉੱਪਰ। ਬੜੀ ਮੁਸ਼ਕਲ ਦੇ ਨਾਲ ਮੈਂ ਆਪ ਦੀ ਚਰਨ ਸ਼ਰਨ ਪਹੁੰਚਿਆ ਹਾਂ। ਮਹਾਰਾਜ ਕਹਿੰਦੇ ਆਹ ਘੜਾ ਚੁੱਕ ਲੈ, ਡੋਲ ਲੈ ਲੈ, ਪਾਣੀ ਲੈ ਕੇ ਆ। ਪਾਣੀ ਹੇਠਾਂ ਦੂਰ ਸੀ, ਦੂਰ ਗਿਆ, ਜਾ ਕੇ ਪਾਣੀ ਲਿਆਇਆ। ਮਹਾਰਾਜ ਜੀ ਨੇ ਘੜਾ ਟੇਢਾ ਕਰਿਆ, ਹੱਥ ਧੋ ਕੇ ਪਾਣੀ ਰੋੜ੍ਹ ਦਿੱਤਾ। ਕਹਿੰਦੇ ਲੈ ਬਈ, ਚਰਨ ਧੋਣੇ ਸੀ, ਹੁਣ ਹੋਰ ਲਿਆ ਪਾਣੀ। ਉਹ ਲਿਆਇਆ, ਮਹਾਰਾਜ ਜੀ ਨੇ ਚਰਨ ਧੋ ਕੇ ਫੇਰ ਪਾਣੀ ਡੋਲ ਦਿੱਤਾ। ਕਹਿੰਦੇ, ਹੋਰ ਲਿਆ। ੨੦-੨੫ ਘੜੇ ਮੰਗਾਈ ਗਏ ਤੇ ਡੋਲ੍ਹੀ ਗਏ ਮਹਾਰਾਜ, ਕਦੇ ਕਿਸੇ ਤਰ੍ਹਾਂ, ਕਦੇ ਕਿਸੇ ਤਰ੍ਹਾਂ। ਨਾਲ ਚਿਹਰੇ ਵਲ ਦੇਖਦੇ ਰਹੇ ਕਿ ਇਹਦੇ ਅੰਦਰ ਕੋਈ ਰੇਖਾ ਤਾਂ ਨਹੀਂ ਉੱਭਰ ਰਹੀ ਤਰਕ ਦੀ। ਸਾਡਾ ਤਾਂ ਇਹ ਹੈ ਨਾ ਕਿ ਹੁਣੇ ਆਉਂਦਾ ਹੈ, ਹੁਣੇ ਹੀ ਦੇਖ ਕੇ ਜਜਮੈਂਟ ਕਰਕੇ ਮੁੜ ਜਾਂਦਾ ਹੈ ਕਿ ਬੁਲਾਇਆ ਹੀ ਨਹੀਂ ਮੈਨੂੰ ਤਾਂ। ਮੇਰੇ ਨਾਲ ਤਾਂ ਗੱਲ ਹੀ ਨਹੀਂ ਕਰੀ। 'ਮੈਂ' ਤੇ 'ਮੇਰੇ' ਨੂੰ ਲੈ ਕੇ ਆਉਂਦਾ ਹੈ ਸੰਤਾਂ ਕੋਲ ਰੱਖਣ ਨੂੰ ਥਾਉਂ ਹੀ ਨਹੀਂ ਹੁੰਦਾ, ਮੈਂ ਤੇ ਮੇਰਾ –

***ਜਾ ਕਾ ਕਹਿਆ ਦਰਗਹ ਚਲੈ ॥***
***ਸੋ ਕਿਸ ਕਉ ਨਦਰਿ ਲੈ ਆਵੈ ਤਲੈ ॥***
***ਅੰਗ – ੧੮੬***

ਕੀ ਲੋੜ ਪਈ ਹੈ ਸੰਤਾਂ ਨੂੰ ਸੰਸਾਰ ਦੀ। ਮੈਂ ਵਾਲਿਆਂ ਨੂੰ ਲਿਆ ਕੇ ਕਰਨਾ ਕੀ ਹੈ। ਉਨ੍ਹਾਂ ਦੀ ਤਾਂ ਮੈਂ ਨਹੀਂ ਹਟਣੀ, ਸਾਂਭੋ ਜੀ ਇਨ੍ਹਾਂ ਨੂੰ ਕਰੋ ਜੀ, ਸਤਿਕਾਰ ਦਓ ਜੀ, ਫਲਾਣਾ ਦਓ ਜੀ, ਇਥੇ ਤਾਂ ਮਸਤਾਨਿਆਂ ਦੀ ਲੋੜ ਹੈ। ਪੂਰੇ ਤਿੰਨ ਮਹਾਰਾਜ ਜੀ ਨੇ ਲਗਾਤਾਰ ਇਹ ਕਿਰਿਆ ਜਾਰੀ ਰੱਖੀ। ਉਹ ਖੁਸ਼ ਹੈ, ਨੱਠ

ਕੇ ਜਾਂਦਾ ਹੈ, ਫੇਰ ਪਾਣੀ ਦੇ ਆਉਂਦਾ ਹੈ, ਫੇਰ ਜਾਂਦਾ ਹੈ, ਮਹਾਰਾਜ ਕਹਿੰਦੇ ਫੇਰ ਪਾਣੀ ਤੋਂ ਥੱਕ ਗਿਆ, ਉਹਨੇ ਤਾਂ ਫੇਰ ਪਾਣੀ ਪਿਲਾਉਣਾ ਹੈ। ਅਸੀਂ ਪਾਣੀ ਦੀ ਸੇਵਾ ਦੇਣੀ ਹੈ ਪਾਣੀ ਪਿਲਾਉਣ ਦੀ। ਫੇਰ ਕਿਵੇਂ ਕਰ ਲਏਗਾ। ਤਿੰਨ ਮਹੀਨੇ ਬਾਅਦ ਮਹਾਰਾਜ ਨੇ ਕਿਹਾ, ਕਹਿੰਦੇ ਘਨਈਆ! ਆ ਸਾਡੇ ਸਾਮ੍ਹਣੇ ਬੈਠ। ਓਸ ਵੇਲੇ ਆਪ ਨੇ ਚਰਨ ਅੰਮ੍ਰਿਤ ਉਸਨੂੰ ਪਿਲਾਇਆ। ਨਾਲ ਬਚਨ ਕੀਤਾ ਕਿ ਦੇਖ ਘਨਈਆ! ਏਸ ਸੰਸਾਰ 'ਚ ਮੈਂ ਤੇ ਤੂੰ ਨਜ਼ਰ ਆ ਰਹੇ ਨੇ, ਇਹ ਇੱਕ ਭੁਲੇਖਾ ਹੈ। ਇੱਥੇ ਕੋਈ ਨਹੀਂ ਹੈ ਪ੍ਰਮੇਸ਼ਰ ਤੋਂ ਬਗੈਰ। ਬਚਨ ਕਹਿੰਦੇ ਸਾਰ -

***ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ***
***ਜਿਉ ਸੂਰਜ ਰੈਣਿ ਕਿਰਾਖੀ ॥***
***ਅਦਿਸਟੁ ਅਗੋਚਰੁ ਅਲਖੁ ਨਿਰੰਜਨੁ***
***ਸੋ ਦੇਖਿਆ ਗੁਰਮੁਖਿ ਆਖੀ ॥ ਅੰਗ - ੮੮***

ਅੱਖਾਂ ਨਾਲ ਦੇਖ ਲਿਆ, ਮੈਂ ਮਿਟਣ ਦੀ ਦੇਰ ਸੀ, ਜਦੋਂ ਮੈਂ ਮਿਟ ਗਈ, ਤੂੰ ਮਿਟ ਗਿਆ, ਇਥੇ ਪ੍ਰਮੇਸ਼ਰ ਹੈ ਸਤਿ ਹੋਰ ਇੱਥੇ ਕੋਈ ਹੈ ਹੀ ਨਹੀਂ। ਓਸ ਵੇਲੇ ਅਵਸਥਾ ਐਸੀ ਹੋ ਗਈ-

***ਧਾਰਨਾ - ਘਟ ਘਟ ਅੰਤਰ ਸਰਬ ਨਿਰੰਤਰਿ ਹੈ***
***ਕੇਵਲ ਏਕ ਮੁਰਾਰੀ ਹੈ।***

ਸਿਰਫ ਇਕ ਮੁਰਾਰੀ ਇੱਥੇ ਜਿਹੜਾ ਜੀਵ ਹੈ ਉਹ ਵਾਧੂ ਦੀ ਚੀਜ਼ ਹੈ। ਝੂਠੀ ਚੀਜ਼ ਹੈ, ਇਹ ਬਣਿਆ ਕਿੱਥੋਂ ਹੈ ਇਹ ਮੈਂ ਨੇ ਬਣਾ ਦਿੱਤਾ, ਮਨੌਤ ਨੇ ਬਣਾ ਦਿੱਤਾ, ਇਹਨੂੰ ਹਉਮੈ ਕਹਿੰਦੇ ਨੇ, ਸਾਡੇ ਪੜ੍ਹੇ ਲਿਖੇ ਭੁੱਲ ਜਾਂਦੇ ਨੇ, ਹਉਮੈ ਨੂੰ ego ਕਹੀ ਜਾਂਦੇ ਨੇ, ਹਟਦੇ ਹੀ ਨਹੀਂ ਹਨ, ਕਦੇ ਸਤਿਸੰਗ ਕਰਨ, ਸੱਚ ਦਾ ਗਿਆਨ ਹੋਵੇ ਤਾਂ ਉਨ੍ਹਾਂ ਨੂੰ ਪਤਾ ਲੱਗੇ। ego ਤਾਂ ਅਭਿਮਾਨ ਨੂੰ ਕਹਿੰਦੇ ਨੇ, ਸਵੈ ਅਭਿਮਾਨ ਨੂੰ। ਇਹ ਹਉਮੈ ਹੁੰਦਾ ਹੈ ਇੱਕ ਭਾਵਨਾ ਬਣਾ ਲੈਣੀ I am & my, ਇਹਨੇ ਰੌਲਾ ਪਾ ਦਿੱਤਾ ਸਾਰੇ। ਇਹਨੇ ਰੌਲਾ ਪਾ ਦਿੱਤਾ ਸਾਰੇ। ਇਹ ਨਹੀਂ ਮਿਟਦੀ, ਇਹਦੇ ਨਾਲ ਕਰਮ ਚਿੰਬੜੇ ਹੋਏ ਨੇ, ਜਨਮਾਂ-ਜਨਮਾਂਤਰਾਂ ਤੋਂ ਫਲ ਭੋਗਦਾ ਚਲਿਆ ਜਾਂਦਾ ਹੈ। ਕੇਵਲ ਇੱਕ ਇਲਾਜ ਹੈ ਓਹਦਾ, ਸਤਿਸੰਗ 'ਚ ਆ ਕੇ, ਸਤਿ ਦੇ ਬਚਨ ਸੁਣੇ, ਸਤਿ ਦੀ ਕਮਾਈ ਕਰੇ, ਕ੍ਰਿਪਾ ਹੋ ਜਾਏ ਤੱਤ ਬੇਤੇ ਮਹਾਂਪੁਰਸ਼ ਦੀ, ਤਾਂ ਜਾ ਕੇ ਰਾਤ ਦਾ ਹਨ੍ਹੇਰਾ ਜਿਹੜਾ ਪਾਇਆ ਹੈ ਇਹਨੇ ਆਪੇ ਹੀ, ਉਹ ਤਾਂ ਹਟਣਾ ਹੈ ਤੇ ਫੇਰ ਹੁੰਦਾ ਕੀ ਹੈ? -

***ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ***
***ਜਿਉ ਸੂਰਜ ਰੈਣਿ ਕਿਰਾਖੀ ॥ ਅੰਗ - ੮੮***

ਜਿਵੇਂ ਰਾਤ ਸੂਰਜ ਨੇ ਖਤਮ ਕਰ ਦਿੱਤੀ ਕਿ ਗਿਆਨ ਹੁੰਦੇ ਸਾਰ ਖਤਮ ਹਉਮੈ ਖਤਮ ਹੋ ਗਈ ਇਹਦੀ।

***ਅਦਿਸਟੁ ਅਗੋਚਰੁ ਅਲਖੁ ਨਿਰੰਜਨੁ***
***ਸੋ ਦੇਖਿਆ ਗੁਰਮੁਖਿ ਆਖੀ ॥ ਅੰਗ - ੮੮***

ਅੱਖਾਂ ਦੇ ਨਾਲ ਦੇਖ ਲਿਆ।

ਮਹਾਰਾਜ ਕਹਿਣ ਲੱਗੇ, ਘਨਈਆ! ਹੁਣ ਤੂੰ ਜਾਹ ਓਸ ਦੇਸ ਦੇ ਵਿੱਚ, ਸਾਧਨ ਪਰਖ, ਇਹ ਗਿਆਨ ਨੂੰ ਪਕਾ, ਪਕਾਏ ਬਗੈਰ ਇਹ ਕੱਚਾ ਰਹਿ ਜਾਂਦਾ ਹੈ, ਅਧੂਰਾ ਹੋ ਜਾਂਦਾ ਹੈ, ਮੁੜ ਕੇ ਮਾਇਆ ਫੇਰ ਪੈ ਜਾਂਦੀ ਹੈ, ਜਾਹ ਜਾ ਕੇ ਕਮਾਈ ਕਰ ਤੇ ਮਸ਼ਕ ਲੈ ਕੇ ਸਭ ਨੂੰ ਪਾਣੀ ਪਿਲਾਈਂ। ਸੇਵਾ ਵੀ ਨਾਲ ਦੱਸ ਦਿੱਤੀ। ਸੋ ਇਹੀ ਕਾਰ ਉਹਨੇ ਆਰੰਭ ਦਿਤੀ। ਉਸ ਤੋਂ ਬਾਅਦ ਉਹਨੂੰ ਪਤਾ ਲੱਗਿਆ ਕਿ ਗੁਰੂ ਮਹਾਰਾਜ ਤਾਂ ਸਰੀਰ ਛੱਡ ਗਏ, ਸ਼ਹੀਦੀ ਦੇ ਦਿੱਤੀ, ਪੱਕੇ ਤੌਰ 'ਤੇ ਗੁਰੂ ਦਸ਼ਮੇਸ਼ ਪਿਤਾ ਜੀ ਦੀ ਚਰਨ ਸ਼ਰਨ ਵਿੱਚ ਆ ਗਏ। ਬੜੀ ਕਮਾਈ ਕਰੀ ਜੀ ਭਰ ਕੇ, ਅਖੀਰ ਜਦੋਂ ਵੱਡੇ ਯੁੱਧ ਲੱਗੇ, ਉਸ ਵੇਲੇ ਪਾਣੀ ਦੀ ਸੇਵਾ ਕਰਦਾ ਹੀ ਸੀ, ਪਾਣੀ ਪਿਲਾਉਂਦਾ ਫਿਰਦਾ ਹੈ ਤੇ ਇਹਦੀ ਸ਼ਿਕਾਇਤ ਹੋਈ ਕਿ ਘਨਈਆ ਖਾਲਸੇ ਨੂੰ ਪਾਣੀ ਨਹੀਂ ਪਿਲਾਉਂਦਾ ਤੇ ਇਹ ਪਾਣੀ ਪਿਲਾਉਂਦਾ ਫਿਰਦਾ ਹੈ ਉਨ੍ਹਾਂ ਫੌਜਾਂ ਨੂੰ ਅਸੀਂ ਹਾਕਾਂ ਮਾਰਦੇ ਰਹਿ ਜਾਂਦਾ ਹੈ, ਨੱਠ ਕੇ ਜਾਂਦਾ ਹੈ ਦੂਸਰਿਆਂ ਕੋਲ। ਸਾਨੂੰ ਪਿੱਛੋਂ ਪਿਲਾਉਂਦਾ। ਮਹਾਰਾਜ ਜੀ! ਜਾਂ ਤਾਂ ਉਨ੍ਹਾਂ ਨੇ ਇਹਨੂੰ ਪੈਸਾ ਦੇ ਦਿਤਾ ਤੇ ਇਹਨੂੰ ਖਰੀਦ ਲਿਆ। ਜੇ ਇਹ ਗੱਲ ਨਹੀਂ ਤਾਂ ਹੋ ਸਕਦਾ ਹੈ ਕਿ ਇਹ ਦੂਸਰੀਆਂ ਫੌਜਾਂ ਦਾ ਜਾਸੂਸ ਨਾ ਆ ਗਿਆ ਹੋਵੇ ਸਾਡੇ ਅੰਦਰ। ਨਹੀਂ ਤਾਂ ਇਹਨੂੰ ਕਾਹਦੀ ਹਮਦਰਦੀ ਉਨਹਾਂ ਨਾਲ।

ਮਹਾਰਾਜ ਜੀ ਕਹਿੰਦੇ ਜਾਓ, ਸਾਡੇ ਪੇਸ਼ ਕਰੋ। ਰਾਤ ਹੋਈ-ਹੋਈ ਸੀ, ਭਾਈ ਘਨਈਆਂ ਅਜੇ ਮੈਦਾਨ-ਏ-ਜੰਗ ਦੇ ਵਿੱਚੋਂ ਆਇਆ ਨਹੀਂ ਸੀ। ਜਦ ਸਿੰਘ ਉਥੇ ਪਹੁੰਚੇ, ਉਹ ਮੁਗਲ ਖਾਨ ਜਿਹਨੇ ਅੱਜ ਸਹੁੰ ਖਾਧੀ ਸੀ, ਬੀੜਾ ਚੁੱਕਿਆ ਸੀ, ਬਈ ਜਾਂ ਤਾਂ ਮੈਂ ਮਰ ਜਾਵਾਂਗਾ ਤੇ ਨਹੀਂ ਤਾਂ ਗੁਰੂ ਗੋਬਿੰਦ ਸਿੰਘ ਨੂੰ ਜੀਉਂਦਾ ਫੜਾਂਗਾ ਜਾਂ ਸ਼ਹੀਦ ਕਰਾਂਗਾ, ਪ੍ਰਣ ਕੀਤਾ ਸੀ, ਪਰ ਇਹ ਸਿੰਘਾਂ ਦੇ ਹੱਥੋਂ ਜ਼ਖਮੀ ਹੋ ਕੇ ਗਿਰ ਗਿਆ, ਮੁਰਛਾ ਆ ਗਈ, ਉਨ੍ਹਾਂ ਨੇ ਕਿਹਾ ਕਿ ਇਹ ਮਰ ਗਿਆ। ਭਾਈ ਘਨਈਆ ਨੇ ਦੇਖਿਆ ਰਾਤ ਨੂੰ, ਅਵਾਜ਼ ਆਈ ਹੂੰ-ਹੂੰ, ਉਸਨੇ ਦੇਖਿਆ ਕਿ ਕੋਈ ਜੀਉਂਦਾ ਹੈ, ਗਏ ਜਾ ਕੇ ਉਹਦਾ ਸਿਰ ਆਪਣੇ ਪੱਟ 'ਤੇ ਰੱਖਿਆ, ਪਾਣੀ ਦੀ ਚੂਲੀ ਭਰੀ, ਦੂਜੇ ਹੱਥ ਦੇ ਨਾਲ ਦੰਦਨ ਖੋਲ੍ਹੀ, ਕਿਉਂਕਿ ਰੋਜ਼ ਹੀ ਆਹੀ ਕੰਮ ਕਰਦੇ ਸੀ। ਪਾਣੀ ਮੂੰਹ ਵਿੱਚ ਪਾਇਆ, ਹੋਸ਼ ਆਈ ਉਹਨੂੰ, ਹਨ੍ਹੇਰਾ ਸੀ ਪਛਾਣ ਨਾ ਸਕਿਆ ਕਿ ਕੌਣ? ਕੀ ਨਾਮ ਹੈ ਤੇਰਾ। ਮਨ 'ਚ ਇਹ ਸੀ ਕਿ ਮੈਂ ਇਸਨੂੰ ਇਨਾਮ ਦੇਵਾਂਗਾ। ਮੈਂ ਹੁਣ ਬਚ ਜਾਣਾ ਹੈ। ਉੱਤਰ ਆਇਆ ਕਿ ਮੈਂ ਗੁਰੂ ਦਸ਼ਮੇਸ਼ ਪਿਤਾ ਦਾ ਇੱਕ ਅਧਨਾ ਜਿਹਾ, ਗਰੀਬ ਜਿਹਾ ਸਿੱਖ, ਘਨਈਆ ਕਹਿੰਦੇ ਨੇ ਇਹਨੂੰ।

ਕਹਿਣ ਲੱਗਿਆ ਕਿ ਘਨਈਆ! ਮੈਨੂੰ ਗਲਤੀ ਨਾਲ ਤਾਂ ਨਹੀਂ ਪਾਣੀ ਪਿਲਾ ਰਿਹਾ?

ਭਾਈ ਘਨਈਆ ਨੇ ਕਿਹਾ ਕਿ ਨਹੀਂ ਜਾਣ ਕੇ ਪਿਲਾ ਰਿਹਾ ਹੈ।

ਕਹਿੰਦਾ, ਮੈਂ ਤਾਂ ਇਸਲਾਮੀ ਫੌਜਾਂ ਦਾ, ਔਰੰਗਜ਼ੇਬੀ ਫੌਜਾਂ ਦਾ ਜਰਨੈਲ ਸੀਗਾ। ਮੈਂ ਤਾਂ ਤੁਹਾਡੇ ਗੁਰੂ ਨੂੰ ਸ਼ਹੀਦ ਕਰਨਾ ਸੀ ਜਾਂ ਫੜਨਾ ਸੀ, ਤੈਨੂੰ ਮੇਰੇ ਨਾਲ ਵੈਰ ਨਹੀਂ ਉਤਪੰਨ ਹੁੰਦਾ ਇਹ ਗੱਲ ਸੁਣ ਕੇ?

ਕਹਿੰਦਾ ਨਹੀਂ ਸਾਡੇ ਗੁਰੂ ਨੇ ਤਾਂ ਵੈਰ ਕੱਢ ਦਿੱਤਾ।

***ਬਿਸਰਿ ਗਈ ਸਭ ਤਾਤਿ ਪਰਾਈ ॥***
***ਜਬ ਤੇ ਸਾਧਸੰਗਤਿ ਮੋਹਿ ਪਾਈ ॥੧॥ ਰਹਾਉ ॥***
***ਨਾ ਕੋ ਬੈਰੀ ਨਹੀ ਬਿਗਾਨਾ***
***ਸਗਲ ਸੰਗਿ ਹਮ ਕਉ ਬਨਿ ਆਈ ॥***
***ਅੰਗ - ੧੨੯੯***

ਕਹਿਣ ਲੱਗੇ, ਮੁਗਲ ਖਾਨ! ਤੂੰ ਮੁਗਲ ਖਾਨ ਆਪਣੇ ਆਪ ਨੂੰ ਮੰਨ, ਮੈਨੂੰ ਤਾਂ ਤੂੰ ਆਤਮਾ ਹੀ ਦਿਸਦਾ ਹੈਂ। ਮੈਨੂੰ ਨਹੀਂ ਮੁਗਲ ਖਾਨ ਦਿਸਦਾ। ਮੈਂ ਆਪਣੇ ਗੁਰੂ ਦੇ ਹੁਕਮ 'ਚ ਤੈਨੂੰ ਪਾਣੀ ਪਿਲਾ ਰਿਹਾ ਹਾਂ। ਐਨੇ ਸਾਰੇ ਬਾਕੀ ਸਿੰਘ ਵੀ ਆ ਗਏ ਕਹਿਣ ਲੱਗੇ, ਭਾਈ ਸਾਹਿਬ! ਤੁਹਾਨੂੰ ਗੁਰੂ ਦਸ਼ਮੇਸ਼ ਪਿਤਾ ਯਾਦ ਫੁਰਮਾਉਂਦੇ ਨੇ। ਜਦ ਆਪ ਗੁਰੂ ਮਹਾਰਾਜ ਕੋਲ ਗਏ ਤਾਂ ਗੁਰੂ ਮਹਾਰਾਜ ਨੇ ਪੁਛਿਆ ਭਾਈ ਘਨਈਆ! ਤੇਰੀ ਸ਼ਿਕਾਇਤ ਆਈ ਹੈ, ਤੂੰ ਪਾਣੀ ਪਿਲਾਉਂਦਾ ਰਿਹਾ ਹੈਂ। ਕਹਿੰਦਾ, ਨਾ ਸੱਚੇ ਪਾਤਸ਼ਾਹ! ਮੈਂ ਕਿਸੇ ਨੂੰ ਪਾਣੀ ਨਹੀਂ ਪਿਲਾਇਆ।

ਮੈਨੂੰ ਤਾਂ ਦਿਸਣ ਤੋਂ ਹੀ ਹਟ ਗਿਆ। ਜਦ ਮੇਰੇ ਨੇਤਰ ਬੰਦ ਸੀ, ਮੈਨੂੰ ਆਪਣੇ ਬੇਗਾਨੇ ਦਿਸਦੇ ਸੀ। ਹੁਣ ਮੈਨੂੰ ਸਾਰਿਆਂ ਦੇ ਵਿੱਚ ਤੂੰ ਹੀ ਬਿਰਾਜ ਰਿਹਾ ਦਿਸਦਾ ਹੈਂ। ਦੂਸਰਾ ਮੈਨੂੰ ਕੋਈ ਨਜ਼ਰ ਹੀ ਨਹੀਂ ਆ ਰਿਹਾ। ਥਲਾਂ ਵਿੱਚ ਤੂੰ ਹੈਂ, ਜਲਾਂ ਵਿੱਚ ਤੂੰ ਹੈਂ -

***ਸੋ ਅੰਤਰਿ ਸੋ ਬਾਹਰਿ ਅਨੰਤ ॥***
***ਘਟਿ ਘਟਿ ਬਿਆਪਿ ਰਹਿਆ ਭਗਵੰਤ ॥***
***ਧਰਨਿ ਮਾਹਿ ਆਕਾਸ ਪਇਆਲ ॥***
***ਸਰਬ ਲੋਕ ਪੂਰਨ ਪ੍ਰਤਿਪਾਲ ॥***
***ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ ॥***
***ਜੈਸੀ ਆਗਿਆ ਤੈਸਾ ਕਰਮੁ ॥***
***ਪਉਣ ਪਾਣੀ ਬੈਸੰਤਰ ਮਾਹਿ ॥***
***ਚਾਰਿ ਕੁੰਟ ਦਹ ਦਿਸੇ ਸਮਾਹਿ ॥***
***ਤਿਸ ਤੇ ਭਿੰਨ ਨਹੀ ਕੋ ਠਾਉ ॥***
***ਗੁਰ ਪ੍ਰਸਾਦਿ ਨਾਨਕ ਸੁਖੁ ਪਾਉ ॥ ਅੰਗ - ੨੯੩***

ਤੇਰੇ ਬਿਨਾਂ ਸੰਸਾਰ 'ਚ ਹੈ ਹੀ ਕੋਈ ਨਹੀਂ। ਜਦ ਤੋਂ ਤੂੰ ਮੇਰੇ ਨੇਤਰਾਂ ਦੇ ਵਿੱਚ ਸੁਰਮਾ ਪਾਇਆ ਹੈ ਗਿਆਨ ਦਾ -

***ਗਿਆਨ ਅੰਜਨੁ ਗੁਰਿ ਦੀਆ***
***ਅਗਿਆਨ ਅੰਧੇਰ ਬਿਨਾਸੁ ॥***
***ਹਰਿ ਕਿਰਪਾ ਤੇ ਸੰਤ ਭੇਟਿਆ***
***ਨਾਨਕ ਮਨਿ ਪਰਗਾਸੁ ॥ ਅੰਗ - ੨੯੩***
***ਗੁਰਹਿ ਦਿਖਾਇਓ ਲੋਇਨਾ ॥੧॥ ਰਹਾਉ ॥***
***ਈਤਹਿ ਊਤਹਿ ਘਟਿ ਘਟਿ ਘਟਿ ਘਟਿ***
***ਤੂੰਹੀ ਤੂੰਹੀ ਮੋਹਿਨਾ ॥ ਅੰਗ - ੪੦੭***

ਮੈਨੂੰ ਅੱਖ ਦਿਖਾ ਦਿੱਤੀ ਤੂੰ। ਤੇਰੇ ਬਿਨਾਂ ਤਾਂ ਕੋਈ ਹੈ ਨਹੀਂ। ਸੋ ਇਸ ਕਰਕੇ ਪਾਤਸ਼ਾਹ! ਮੈਂ ਤਾਂ ਤੈਨੂੰ ਪਾਣੀ ਪਿਲਾਇਆ ਹੈ, ਹੋਰ ਤਾਂ ਕਿਸੇ ਨੂੰ ਪਿਲਾਇਆ ਹੀ ਨਹੀਂ ਹੈ।

***ਧਾਰਨਾ - ਗੁਰਾਂ ਨੇ ਮੇਰੇ ਓ ਨੈਣ ਖੋਲ੍ਹ 'ਤੇ***
***ਮੈਨੂੰ ਸਾਰੀਆਂ ਘਟਾਂ ਦੇ ਵਿਚ ਦਿਸਿਆ।***

ਪਾਤਸ਼ਾਹ! ਮੈਨੂੰ ਤੇਰੇ ਬਿਨਾਂ ਹੁਣ ਹੋਰ ਕੋਈ ਦਿਸਦਾ ਨਹੀਂ ਹੈ। ਸੋ ਇਸ ਕਰਕੇ ਮੈਂ ਤਾਂ ਤੈਨੂੰ ਪਾਣੀ ਪਿਲਾਇਆ ਹੈ, ਹੋਰ ਤਾਂ ਕਿਸੇ ਨੂੰ ਨਹੀਂ ਪਿਲਾਇਆ। ਤੁਸੀਂ ਤਾਂ ਸਾਰਿਆਂ ਦੇ ਵਿੱਚ ਰਹਿੰਦੇ ਓਂ, ਮੈਨੂੰ ਪਤਾ ਹੀ ਨਹੀਂ ਹੈ ਕਿ ਸ਼ਤਰੂ ਕਿਹੜਾ ਹੈ ਤੇ ਮਿੱਤਰ ਕਿਹੜਾ ਹੈ। ਕਿਉਂਕਿ ਤੇਰੇ ਬਿਨਾਂ ਕੋਈ ਵਸਦਾ ਨਹੀਂ ਉਨ੍ਹਾਂ ਦੇ ਅੰਦਰ। ਮਹਾਰਾਜ ਜੀ ਉਠੇ, ਉਠ ਕੇ ਗਲਵਕੜੀ 'ਚ ਲੈ ਲਿਆ ਤੇ ਕਿਹਾ ਗੁਰਸਿੱਖਾ! ਨਿਹਾਲ! ਨਿਹਾਲ! ਨਿਹਾਲ। ਪੱਟੀਆਂ ਲਿਆਓ, ਮਲ੍ਹਮ ਲਿਆਓ; ਕਹਿਣ ਲੱਗੇ ਕਿ ਅੱਜ ਤੋਂ ਸਾਡੇ ਜ਼ਖਮਾਂ ਨੂੰ ਧੋ ਕੇ, ਮਲ੍ਹਮ ਭਰੀ, ਫੇਰ ਤੂੰ ਪੱਟੀਆਂ ਲਾਈਂ, ਤੇਰੀ ਸੇਵਾ ਪ੍ਰਵਾਨ ਹੋਈ। ਹੁਣ ਤੂੰ ਆਪਣੇ ਦੇਸ਼ ਜਾਹ, ਇਥੇ ਬੜੇ ਭਿਆਨਕ ਯੁੱਧ ਮੱਚਣੇ ਨੇ, ਤੈਨੂੰ ਅਸੀਂ ਖੁਸ਼ੀਆਂ ਬਖਸ਼ ਕੇ ਵਿਦਾ ਕਰਦੇ ਹਾਂ। ਉਥੇ ਜਾਹ ਕੇ ਸੇਵਾ ਕਰ, ਗੁਰਸਿੱਖੀ ਦੇ ਸਿਧਾਂਤ ਨੂੰ ਦ੍ਰਿੜ੍ਹ ਕਰਾ।

ਸਰਹੱਦੀ ਸੂਬੇ ਵਿੱਚ ਚਲਿਆ ਗਿਆ, ਜਿੱਥੇ ਮਾਰਖੋਰ ਲੋਕ ਰਹਿੰਦੇ ਸੀ, ਉਥੇ ਸਵੇਰੇ ਹੀ ਪਾਣੀ ਭਰਦਾ ਹੈ, ਉੱਤੇ ਲੈ ਜਾਂਦਾ ਹੈ ਬੰਨੂੰ ਪਹਾੜ ਦੇ; ਇਕੱਲਾ ਹੀ ਲੱਗਿਆ ਰਹਿੰਦਾ ਹੈ ਸਾਰਾ ਦਿਨ। ਹੌਲੀ-ਹੌਲੀ ਉਹ ਪਠਾਣ ਵੀ ਨਾਲ ਲਗ ਗਏ, ਦੂਜੇ ਵੀ ਲੱਗ ਗਏ, ਦੋ-ਢਾਈ ਸੌ ਘੜਾ ਭਰ ਦਿੰਦੇ ਨੇ ਦਿਨ ਭਰ ਉਥੇ ਪਾਣੀ ਪਿਲਾਈ ਜਾਂਦਾ ਹੈ। ਕਿਉਂਕਿ ਸਾਰਿਆਂ ਦੇ ਵਿੱਚ ਬ੍ਰਹਮ ਦੇਖਦਾ ਸੀ।

ਇਧਰਲੇ ਪਾਸੇ ਜਦ ਮੁਗਲ ਖਾਨ ਰਾਜ਼ੀ ਹੋਇਆ ਅਨੰਦਪੁਰ ਸਾਹਿਬ ਆਇਆ, ਆ ਕੇ ਪੁੱਛਿਆ ਓਸ ਨੇ ਕਿ ਭਾਈ ਘਨਈਆ ਕਿੱਥੇ ਹੈ? ਕਹਿੰਦੇ, ਉਹਦੀ ਸੇਵਾ ਪ੍ਰਵਾਨ ਹੋ ਗਈ, ਗੁਰੂ ਮਹਾਰਾਜ ਨੇ ਆਗਿਆ ਦੇ ਦਿੱਤੀ ਹੁਣ ਉਹ ਸਰਹੱਦੀ ਸੂਬੇ ਵਲ ਜਾ ਕੇ ਸੇਵਾ ਕਰਦੇ ਨੇ। ਜਗ੍ਹਾ ਦਸ ਦਿੱਤੀ। ਉਥੇ ਪਹੁੰਚਿਆ, ਮਨ ਵਿੱਚ ਇਹ ਆਇਆ ਕਿ ਮੇਰੀ ਜਾਨ ਬਚਾਈ ਓਸ ਨੇ। ਸਭ ਤੋਂ ਕੀਮਤੀ ਚੀਜ਼ ਮੇਰੇ ਕੋਲ ਪਾਰਸ ਹੈ। ਮੈਂ ਪਾਰਸ ਭੇਟ ਕਰਾਂ ਉਨ੍ਹਾਂ ਨੂੰ ਜਾ ਕੇ, ਤਾਂ ਇਵਜ਼ਾਨਾ ਪੂਰਾ ਹੋਏਗਾ। ਐਡਾ ਵੱਡਾ ਅਹਿਸਾਨ ਮੇਰੇ ਉੱਤੇ ਕਰ ਦਿੱਤਾ ਜਿਹਦਾ ਦੇਣ ਮੈਂ ਦੇ ਨਹੀਂ ਸਕਦਾ। ਉਥੇ ਗਿਆ ਤਾਂ ਭਾਈ ਘਨਈਆਂ ਸਮਾਧੀ ਸਥਿਤ ਸੀ, ਨਦੀ ਦੇ ਕਿਨਾਰੇ ਬੈਠੇ ਸੀ, ਇੰਤਜ਼ਾਰ ਕਰਦਾ ਰਿਹਾ ਜਦੋਂ ਆਪ ਨੇ ਨੇਤਰ ਖੋਲ੍ਹੇ, ਥੋੜ੍ਹੀ ਦੇਰ ਉਨ੍ਹਾਂ ਨੇ ਇਧਰ ਉਧਰ ਦੇਖਿਆ। ਸਮਾਧੀ ਤੋਂ ਉਥਾਨ ਹੋਏ, ਇਹ ਵੀ ਗਿਆ ਜਾ ਕੇ ਇਹਨੇ ਸਿਜਦਾ ਕਰਿਆ ਤੇ ਨਾਲ ਕਿਹਾ ਕਿ ਦਰਵੇਸ਼ ਜੀ! ਤੁਸੀਂ ਸੱਚਮੁੱਚ ਦਰਵੇਸ਼ ਓਂ, ਸੱਚਮੁੱਚ ਸਾਧੂ ਓਂ, ਮੇਰੀ ਜਾਨ ਬਚਾਈ ਤੁਸੀਂ, ਮੈਂ ਓਹੀ ਮੁਗਲ ਖਾਨ ਹਾਂ ਤੇ ਮੈਂ ਤੁਹਾਡੀ ਭੇਟਾ ਵਾਸਤੇ ਪਾਰਸ ਲੈ ਕੇ ਆਇਆ ਹਾਂ, ਲੋਹੇ ਨਾਲ ਲਾਲ ਹੋ ਕੇ ਇਹ ਸੋਨਾ ਬਣ ਜਾਂਦਾ ਹੈ। ਕਿੰਨੀਓਂ ਸੇਵਾ ਸੰਸਾਰ ਦੀ ਕਰੀ ਜਾਇਓ।

ਭਾਈ ਘਨਈਆਂ ਜੀ ਨੇ ਕਿਹਾ ਕਿ ਭਾਈ! ਸਾਨੂੰ ਤਾਂ ਲੋੜ ਨਹੀਂ, ਅਸੀਂ ਤਾਂ ਹੱਥਾਂ ਪੈਰਾਂ ਨਾਲ ਆਪ ਸੇਵਾ ਕਰਨੀ ਚਾਹੁੰਦੇ ਹਾਂ। ਅੱਠ ਦੱਸ ਵਾਰੀ ਤਕਰਾਰ ਹੋਇਆ ਉਹ ਕਹਿੰਦਾ, ਨਹੀਂ

ਮੈਂ ਤਾਂ ਤੁਹਾਡੇ ਵਾਸਤੇ ਲਿਆਇਆ ਹਾਂ। ਕਹਿੰਦੇ, ਤੈਨੂੰ ਲੋੜ ਤਾਂ ਨਹੀਂ ਇਹਦੀ? ਕਹਿੰਦਾ ਨਹੀਂ। ਉਨ੍ਹਾਂ ਨੇ ਚੁੱਕਿਆ ਤੇ ਨਦੀ ਵਿੱਚ ਸੁੱਟ ਦਿੱਤਾ।

*ਪ੍ਰਭ ਕੀ ਆਗਿਆ ਆਤਮ ਹਿਤਾਵੈ ॥*
*ਜੀਵਨ ਮੁਕਤਿ ਸੋਊ ਕਹਾਵੈ ॥*
*ਤੈਸਾ ਹਰਖੁ ਤੈਸਾ ਉਸੁ ਸੋਗੁ ॥*
*ਸਦਾ ਅਨੰਦੁ ਤਹ ਨਹੀ ਬਿਓਗੁ ॥*
*ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥*
*ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥ ਅੰਗ - ੨੭੫*

ਸਾਧੂ ਵੀ ਦੇਖੇ ਨੇ ਕਿ ਪੈਸੇ ਆਪਣੇ ਵਾਸਤੇ ਬਣਾਈ ਜਾਣ? ਆਉਂਦੇ ਨੇ ਲਾਈ ਜਾਂਦੇ ਨੇ, ਸਗੋਂ ਵਾਧੂ ਦੀ ਕਲਪਨਾ ਖੜ੍ਹੀ ਹੋ ਜਾਂਦੀ ਹੈ। ਉਨ੍ਹਾਂ ਨੂੰ ਨਹੀਂ ਫਰਕ ਸੋਨਾ ਤੇ ਮਿੱਟੀ ਨੂੰ ਇੱਕੋ ਜਿਹਾ ਜਾਣਦੇ ਨੇ।

*ਤੈਸਾ ਮਾਨੁ ਤੈਸਾ ਅਭਿਮਾਨੁ ॥*
*ਤੈਸਾ ਰੰਕੁ ਤੈਸਾ ਰਾਜਾਨੁ ॥*
*ਜੋ ਵਰਤਾਏ ਸਾਈ ਜੁਗਤਿ ॥*
*ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥*
*ਅੰਗ - ੨੭੫*

ਸੋ ਇਸ ਤਰ੍ਹਾਂ ਦੇ ਨਾਲ ਉਹ ਰੋਣ ਲਗ ਗਿਆ ਕਿ ਮਹਾਰਾਜ! ਇਹ ਤਾਂ ਮਿਲਦਾ ਹੀ ਨਹੀਂ ਕਿਤੋਂ। ਵੱਡੇ-ਵੱਡੇ ਇਹਦੀ ਤਲਾਸ਼ ਕਰ ਚੁੱਕੇ ਨੇ, ਇਹ ਨਹੀਂ ਮਿਲਦਾ। ਕਹਿੰਦੇ ਤੇਰਾ ਮੋਹ ਰਹਿ ਗਿਆ ਨਾ ਇਹਦੇ ਨਾਲ? ਕਹਿੰਦਾ ਹਾਂ ਮਹਾਰਾਜ। ਕਹਿੰਦੇ, ਦਿੱਤੀ ਹੋਈ ਚੀਜ਼ ਦਾ ਮੋਹ ਨਹੀਂ ਕਰਨਾ ਚਾਹੀਦਾ। ਬਹੁਤੇ ਕਰ ਲੈਂਦੇ ਨੇ, ਗੁਰਦੁਆਰਾ ਬਣਾ ਦੇਣ, ਮੋਹ ਰਖਦੇ ਨੇ, ਹਾਲਾਂਕਿ ਆਪ ਦਿੱਤਾ ਨਹੀਂ ਹੁੰਦਾ ਕੁਛ, ਸੇਵਾ ਹੀ ਕਰੀ ਹੁੰਦੀ ਹੈ। ਪ੍ਰਧਾਨਗੀ ਤੋਂ ਹਟਾ ਦੇਣ, ਮੁੜ ਕੇ ਜਾਂਦੇ ਹੀ ਨਹੀਂ, ਓਹੀ ਗੁਰਦੁਆਰਾ ਓਪਰਾ ਹੋ ਜਾਂਦਾ ਹੈ, ਕਿਉਂਕਿ ਅਸੀਂ ਫਸੇ ਹੋਏ ਹਾਂ ਇਨ੍ਹਾਂ ਛੋਟੀਆਂ ਗੱਲਾਂ ਵਿੱਚ।

ਕਹਿੰਦੇ, ਹੁਣ ਫੇਰ?

ਕਹਿੰਦਾ, ਮਹਾਰਾਜ ਫੇਰ ਤੁਸੀਂ ਮੇਰੇ ਕੋਲ ਰਹਿਣ ਦੇਣਾ ਸੀ।

ਕਹਿੰਦੇ, ਚਾਹੀਦਾ ਹੈ?

ਕਹਿੰਦਾ, ਮਹਾਰਾਜ! ਦੇ ਦਿਓ।

ਹੁਕਮ ਕਰ ਦਿੱਤਾ -

*ਭੈ ਵਿਚਿ ਪਵਣੁ ਵਹੈ ਸਦਵਾਉ ॥*
*ਭੈ ਵਿਚਿ ਚਲਹਿ ਲਖ ਦਰੀਆਉ ॥*
*ਭੈ ਵਿਚਿ ਅਗਨਿ ਕਢੈ ਵੇਗਾਰਿ ॥*
*ਭੈ ਵਿਚਿ ਧਰਤੀ ਦਬੀ ਭਾਰਿ ॥ ਅੰਗ - ੪੬੪*

ਨਦੀ ਦੋ ਹਿੱਸਿਆਂ ਵਿੱਚ ਵਗਣ ਲਗ ਗਈ, ਵਿਚਕਾਰਲਾ ਹਿੱਸਾ ਨੰਗਾ ਹੋ ਗਿਆ। ਕਹਿੰਦੇ ਉਹ ਪੱਥਰ ਪਏ ਨੇ ਸਾਰੇ ਪਾਰਸ, ਜਿਹੜਾ ਤੇਰੇ ਵਾਲਾ ਹੈ ਉਹ ਪਛਾਣ ਕੇ ਚੁੱਕ ਲਿਆ। ਨਦੀ 'ਚੋਂ ਤੈਰ ਕੇ ਉਥੇ ਪਹੁੰਚਦਾ ਹੈ, ਦੇਖਿਆ ਤਾ ਸਾਰੇ ਹੀ ਪਾਰਸ ਪਏ ਨੇ। ਇਹਦੀ ਕਿਸਮਤ ਚੰਗੀ ਸੀ, ਅੰਦਰ ਆ ਗਿਆ ਕਿ ਪਾਰਸ? ਇਹਦੀ ਤਾਂ ਨਿਗ੍ਹਾ ਐਸੀ ਹੈ, ਜਿਹਦੇ ਨਾਲ ਪੱਥਰ ਵੀ ਪਾਰਸ ਬਣ ਜਾਂਦੇ ਨੇ। ਗੁਰੂ ਮਹਾਰਾਜ ਨੇ ਕਿਹਾ ਕਿ ਘਨੱਈਏ 'ਤੇ ਸ਼ੱਕ ਨਾ ਕਰੋ ਪਿਆਰਿਓ। ਘਨੱਈਆ ਆਪ ਜਲ ਨਹੀਂ ਪਿਲਾਉਂਦਾ ਇਹ ਜਲ ਮੂੰਹਾਂ 'ਚ ਪਾਉਂਦਾ ਹੈ, ਦੁਸ਼ਮਣੀਆਂ ਦਿਲਾਂ ਵਿੱਚੋਂ ਕੱਢ ਰਿਹਾ ਹੈ -

*ਬ੍ਰਹਮ ਗਿਆਨੀ ਕੀ ਦ੍ਰਿਸਟਿ ਅੰਮ੍ਰਿਤੁ ਬਰਸੀ ॥*
*ਅੰਗ - ੨੭੩*

ਅੰਮ੍ਰਿਤ ਵਰਸਦਾ ਹੈ। ਬੁਰਿਆਈਆ ਕੱਢ ਦਿੰਦਾ ਹੈ ਇੱਕ ਵਾਰੀ ਝਾਕ ਕੇ, ਤੁਸੀਂ ਇਹਦੀ ਗਤੀ ਨੂੰ ਨਹੀਂ ਜਾਣਦੇ। ਓਸ ਵੇਲੇ ਆ ਗਿਆ, ਆ ਕੇ ਚਰਨਾਂ 'ਤੇ ਢਹਿ ਪਿਆ, ਕਹਿੰਦੇ ਲੈਣਾ ਨਹੀਨ ਪਾਰਸ? ਕਹਿੰਦਾ ਨਾਹ। ਕੀ ਚਾਹੁੰਦਾ ਹੈ? ਕਹਿੰਦੇ ਉਹ ਚੀਜ਼ ਦੇ ਦਿਓ ਮੈਨੂੰ, ਉਹ ਨਿਗ੍ਹਾਂ ਦੇ ਦਿਓ, ਜਿਹਨੂੰ ਦੇਖ ਕੇ, ਸਾਰੇ ਪੱਥਰ ਪਾਰਸ ਬਣਾ ਦਿੱਤੇ, ਕਹਿੰਦੇ ਉਹ ਤਾਂ ਪ੍ਰਮੇਸ਼ਰ ਦਾ ਨਾਮ ਹੈ ਪਿਆਰਿਆ -

*ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥*
*ਜਿਨਾ ਭਾਗ ਮਥਾਹਿ*
*ਸੇ ਨਾਨਕ ਹਰਿ ਰੰਗੁ ਮਾਣਦੋ॥ ਅੰਗ - ੮੧*

ਨਾਮ ਦੀ ਦਾਤ ਪ੍ਰਾਪਤ ਕਰੀ। ਹੁਣ ਤਾਂ ਅਸੀਂ ਰੌਲਾ-ਰੱਪਾ ਬਹੁਤ ਪਾਉਣ ਲੱਗ ਗਏ ਕਿ ਨਾਮ ਦੇ ਨਹੀਂ ਸਕਦਾ ਇਕੱਲਾ ਬੰਦਾ। ਸਾਧੂ ਸਮਰੱਥ ਹੁੰਦੇ ਨੇ, ਦੇ ਵੀ ਦਿੰਦੇ ਨੇ। ਤਿੰਨ ਤਰ੍ਹਾਂ ਦੇ ਅੰਮ੍ਰਿਤ ਹੁੰਦੇ ਨੇ - ਪਹਿਲਾ ਇੱਕੋ ਸਿੰਘ ਦੇ ਦਿੰਦਾ ਹੈ ਜਨਮ ਅੰਮ੍ਰਿਤ। ਦੂਸਰਾ ਅੰਮ੍ਰਿਤ ਜਿਹੜਾ ਹੈ ਉਹਨੂੰ ਪੰਜ ਪਿਆਰੇ ਦਿੰਦੇ ਨੇ। ਤੀਸਰਾ ਅੰਮ੍ਰਿਤ ਸਾਧੂਆਂ ਦੇ ਕੋਲ ਹੁੰਦਾ ਹੈ ਜਿਹਨੂੰ ਬ੍ਰਹਮਗਿਆਨ ਅੰਮ੍ਰਿਤ ਕਹਿੰਦੇ ਨੇ, ਵਿਰਲੇ-ਵਿਰਲੇ ਉਹਦੇ ਅਧਿਕਾਰੀ ਹੁੰਦੇ ਨੇ। ਸੋ ਭਜਨ ਕਰਨ ਲਾ ਦਿੱਤਾ। ਉਸ ਤੋਂ ਬਾਅਦ ਇਨ੍ਹਾਂ ਦੀ ਸੰਪਰਦਾ ਚੱਲੀ। ਅਖੀਰਲਾ ਜਿਹੜਾ ਸਾਧੂ ਸੀ ਉਹ ੧੯੨੪ ਤੱਕ ਰਿਹਾ। ਹਰਿਦੁਆਰ ਵਿੱਚ ਉਨ੍ਹਾਂ ਦਾ ਆਸ਼ਰਮ ਸੀ, ਵੱਡੇ ਬੁਰੇ ਹੜ੍ਹ ਆਏ ਉਨ੍ਹਾਂ ਦਿਨਾਂ ਵਿੱਚ। ਉਹ ਅੰਦਰ ਬੈਠੇ ਸੀ, ਉਹ ਹੜ੍ਹ ਉਨ੍ਹਾਂ ਦੀ ਕੁਟੀਆ ਨੂੰ ਵੀ ਲੈ ਗਿਆ, ਉਨ੍ਹਾਂ ਨੂੰ ਵੀ ਲੈ ਗਿਆ, ਉਥੋਂ ਇਹ ਸੰਪਰਦਾ ਬੰਦ ਹੋ ਗਈ।

ਸੋ ਇਸ ਤਰ੍ਹਾਂ ਦੇ ਨਾਲ ਇੱਕ ਗੁਰਸਿੱਖ ਨੇ ਨਾਮ ਜਪਿਆ। ਸੇਵਾ ਕਰੀ, ਕਿੱਡੀ ਵੱਡੀ ਪਦਵੀ ਪ੍ਰਾਪਤ ਹੋ ਗਈ। ਪੜ੍ਹੋ ਪਿਆਰ ਨਾਲ -

*ਧਾਰਨਾ - ਨਾਮ ਜਪੀਏ ਤਾਂ ਦੂਰ ਹੁੰਦੇ ਦੁਖੜੇ,*
*ਸੇਵਾ ਕਰਕੇ ਮਾਣ ਪਾਈਦੈ।*

ਦੋ ਚੀਜ਼ਾਂ ਦੀ ਵਿਚਾਰ ਆਪਾਂ ਕੀਤੀ ਹੈ, ਗੁਰਮਤਿ ਸਿਧਾਂਤ ਦੀ, ਨਾਮ ਜਪਣਾ ਤੇ ਸੇਵਾ ਕਰਨੀ। ਉਹ ਜਗਿਆਸੂ ਜਿਹਨੂੰ ਕੁਛ ਵੀ ਪਤਾ ਨਹੀਂ ਸੀ ਲਗਦਾ। ਗੁਰੂ ਦੀ ਸ਼ਰਨ ਆ ਕੇ ਸੇਵਾ ਦੇ ਵਿਚੋਂ ਪ੍ਰਾਪਤੀ ਕਰ ਲਈ। ਸੋ ਹੁਣ ਸਮਾਂ ਇਜਾਜ਼ਤ ਨਹੀਂ ਦਿੰਦਾ ਇਥੇ ਹੀ ਸਮਾਪਤੀ ਹੈ ।

*****

# ਸੁਰਤਿ ਸਬਦਿ ਮਾਰਗ

***ਸੰਤ ਵਰਿਆਮ ਸਿੰਘ ਜੀ***
***ਬਾਨੀ ਵਿ.ਗੁ. ਰੂਹਾਨੀ. ਮਿਸ਼ਨ।***

*(ਲੜੀ ਜੋੜਨ ਲਈ ਦੇਖੋ, ਅਗਸਤ ਅੰਕ, ਪੰਨਾ - 45)*

***ਨਾਨਕ ਸੋਧੇ ਸਿੰਮ੍ਰਿਤਿ ਬੇਦ ॥***
***ਪਾਰਬ੍ਰਹਮ ਗੁਰ ਨਾਹੀ ਭੇਦ ॥ ਅੰਗ - ੧੧੪੨***
***ਪਾਰਬ੍ਰਹਮੁ ਪਰਮੇਸਰੁ ਅਨੂਪੁ ॥***
***ਸਫਲ ਮੂਰਤਿ ਗੁਰੁ ਤਿਸ ਕਾ ਰੂਪੁ ॥***
***ਅੰਗ - ੧੧੫੨***
***ਸਤਿਗੁਰ ਜੇਵਡੁ ਅਵਰੁ ਨ ਕੋਇ ॥***
***ਗੁਰ ਪਾਰਬ੍ਰਹਮੁ ਪਰਮੇਸਰੁ ਸੋਇ ॥ ਅੰਗ - ੧੨੭੧***

ਸੋ ਇਸ ਤੋਂ ਨਿਸ਼ਚਾ ਜਿਹਦਾ ਘੱਟ ਹੈ, ਉਹ ਡਾਵਾਂਡੋਲ ਹੋ ਜਾਂਦਾ ਹੈ, ਸਾਧ ਸੰਗਤਿ ਜੀ -

***ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ .........॥***
***ਅੰਗ - ੧੨੬੪***

ਨਿਸ਼ਾਨੀ ਕੀ ਹੈ? ਕਹਿੰਦੇ, ਉਹ ਹਰ ਵੇਲੇ ਬ੍ਰਹਮ ਵਿੱਚ ਰਹਿੰਦਾ ਹੈ। ਉਹਦੀ ਨਿਸ਼ਾਨੀ ਇਸ ਤਰ੍ਹਾਂ ਨਾਲ ਖੋਲ੍ਹ ਕੇ ਵੀ ਲਿਖੀ ਹੈ -

***ਧਾਰਨਾ - ਨਿਰਵੈਰ ਨਿਰਾਲਾ ਜੀ - ੨, ੨.***
***ਸਤਿਗੁਰ ਪੁਰਖ ਅਗੰਮ ਹੈ - ੨, ੨***
***ਸਤਿਗੁਰ ਪੁਰਖੁ ਅਗੰਮੁ ਹੈ ਨਿਰਵੈਰੁ ਨਿਰਾਲਾ॥***
***ਜਾਣਹੁ ਧਰਤੀ ਧਰਮ ਕੀ ਸਚੀ ਧਰਮਸਾਲਾ॥***
***ਜੇਹਾ ਬੀਜੈ ਸੁ ਲੁਣੈ ਫਲ ਕਰਮ ਸਮ੍ਹਾਲਾ॥***
***ਜਿਉ ਕਰਿ ਨਿਰਮਲੁ ਆਰਸੀ ਜਗੁ ਵੇਖਣਿ ਵਾਲਾ॥***
***ਜੇਹਾ ਮੁਹੁ ਕਰਿ ਭਾਲੀਐ ਤੇਹੋ ਵੇਖਾਲਾ॥***
***ਸੇਵਕ ਦਰਗਹ ਸੁਰਖਰੂ ਵੇਮੁਖੁ ਮੁਹ ਕਾਲਾ॥***
***ਭਾਈ ਗੁਰਦਾਸ ਜੀ, ਵਾਰ ੩੪/੧***

ਨਿਰਵੈਰ ਤੇ ਨਿਰਾਲਾ ਹੈ ਸਤਿਗੁਰੂ। ਐਸੇ ਸਤਿਗੁਰੂ ਅਤੇ ਵਾਹਿਗੁਰੂ ਵਿੱਚ ਕੋਈ ਭੇਦ ਨਹੀਂ ਹੋਇਆ ਕਰਦਾ -

***ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ***
***ਹਰਿ ਹਰਿ ਕਥਾ ਸੁਣਾਵੈ ॥***
***ਤਿਸੁ ਗੁਰ ਕਉ ਛਾਦਨ ਭੋਜਨ***
***ਪਾਟ ਪਟੰਬਰ ਬਹੁ ਬਿਧਿ ਸਤਿ ਕਰਿ***
***ਮੁਖਿ ਸੰਚਹੁ ਤਿਸੁ ਪੁੰਨ ਕੀ***
***ਫਿਰਿ ਤੋਟਿ ਨ ਆਵੈ ॥ ੪ ॥***
***ਸਤਿਗੁਰੁ ਦੇਉ ਪਰਤਖਿ***
***ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ ॥***
***ਅੰਗ - ੧੨੬੪***

ਐਸੇ ਗੁਰੂ ਦੇ ਉੱਤੇ ਜਦ ਤੱਕ ਨਿਹਚਾ ਨਹੀਂ ਆਉਂਦਾ ਕਿ ਅਕਾਲ ਪੁਰਖ ਅਤੇ ਇਹਦੇ ਵਿੱਚ ਕੋਈ ਭੇਦ ਨਹੀਂ, ਦੋਇ ਇਕਮਿਕ ਹੋਇਆ ਕਰਦੇ ਨੇ, ਉਦੋਂ ਤੱਕ ਗੱਲ ਨਹੀਂ ਬਣਿਆ ਕਰਦੀ। ਉਹ ਵਾਹਿਗੁਰੂ ਦਾ ਸਰਗੁਨ ਸਰੂਪ ਹੈ, ਵਾਹਿਗੁਰੂ ਦਾ ਆਪਣਾ ਨਿਜ ਸਰੂਪ ਨਿਰਗੁਨ ਹੈ, ਤੇ ਸਾਰੇ ਸਮਾਇਆ ਹੋਇਆ ਹੈ।

ਸੋ ਗੁਰੂ ਮਹਾਰਾਜ ਦਸ਼ਮੇਸ਼ ਪਿਤਾ ਕਹਿਣ ਲੱਗੇ ਮਾਤਾ ਜੀਤੋ ਜੀ ਨੂੰ ਕਿ ਜਦ ਤੱਕ ਆਦਮੀ ਦੇ ਅੰਦਰ ਐਸਾ ਭਰੋਸਾ ਨਹੀਂ ਬੱਝਦਾ, ਦੂਸਰਾ ਡੰਡਾ ਨਹੀਂ ਚੜ੍ਹਿਆ ਕਰਦਾ - ਨਾਮ ਦਾ। ਸੋ ਪਹਿਲਾ ਹੁੰਦਾ ਹੈ ਵਾਹਿਗੁਰੂ ਤੇ ਭਰੋਸਾ, ਤੇ ਦੂਸਰਾ ਹੁੰਦਾ ਹੈ ਗੁਰੂ ਤੇ ਭਰੋਸਾ। ਤੀਸਰਾ ਭਰੋਸਾ ਹੁੰਦਾ ਹੈ ਕਿ ਜਿਹੜਾ, ਨਾਮ ਜਪਣਾ-ਨਾਮ ਜਪਣਾ ਕਹਿੰਦੇ ਨੇ, ਇਹ ਕੀ ਚੀਜ਼ ਹੋਈ? ਯਾਨਿ ਨਾਮ ਦੇ ਉੱਤੇ ਭਰੋਸਾ ਹੋਣਾ ਕਿ ਸਭ ਤੋਂ ਵੱਡੀ ਸ਼ਕਤੀ 'ਨਾਮ' ਹੈ। ਆਦਿ ਵਿੱਚ ਵੀ ਨਾਮ ਸੀ, ਉਸਨੂੰ ਸ਼ਬਦ ਕਹਿੰਦੇ ਸੀ। ਈਸਾਈਅਤ ਅੰਦਰ ਵੀ 'ਸ਼ਬਦ' ਕਹਿੰਦੇ ਨੇ ਕਿ ਇੱਕ ਸ਼ਬਦ ਸੀ ਸਾਰੀ ਰਚਨਾ ਤੋਂ ਪਹਿਲਾਂ, ਆਵਾਜ਼ ਸੀ, ਇੱਕ ਸ਼ਬਦ ਹੀ ਸੀ। ਅੱਜ ਸਾਇੰਸ ਵੀ ਕਹਿੰਦੀ ਹੈ ਕਿ ਇਹ ਸਾਰਾ, ਜਿੰਨਾ ਕੁਛ ਦਿਸਦਾ ਹੈ, ਇਹ ਇੱਕ ਸ਼ਬਦ ਵਿਚੋਂ ਹੋਇਆ ਹੈ, ਉਹ ਭਗਿ-ਭਓਨਗ (ਬਹੁਤ ਬੜਾ ਧਮਾਕਾ) ਕਹਿ ਦਿੰਦੇ ਨੇ। ਲੇਕਿਨ ਉਸ ਭਗਿ-ਭਓਨਗ ਦੀ ਸਟੇਜ ਅੱਗੇ ਜਾ ਕੇ ਆਉਂਦੀ ਹੈ, ਪਹਿਲਾਂ ਨਹੀਂ। ਪਹਿਲਾਂ 'ਏਕੰਕਾਰ ਸੀ - ਇਕ'। ਇੱਕ ਤੋਂ ਬਾਅਦ 'ਓਅੰਕਾਰ', ਤੋਂ ਜਦ ਪਸਾਰਾ ਹੋਇਆ; ੧ੴ ਫਿਰ ਉਹ 'ਸਤਿ' ਹੈ, ਫੇਰ 'ਨਾਮ' ਹੈ। ਉਸ ਨਾਮ ਦੀ ਮਹਿਮਾ ਤੇ ਜਿੰਨੀ ਦੇਰ ਤੱਕ ਭਰੋਸਾ ਨਹੀਂ ਬੱਝਦਾ, ਇਹ ਨਾਮ ਨਹੀਂ ਜਪ ਸਕਦਾ।

ਸਾਨੂੰ ਨਾਮ ਦੀ ਮਹਿਮਾ ਦਾ ਕਿਵੇਂ ਪਤਾ ਲੱਗੇ? ਪੈਸੇ ਦੀ ਮਹਿਮਾ ਨੂੰ ਤਾਂ ਜਾਣਦੇ ਹਾਂ ਕਿ ਪੌਂਡ ਦੀ ਕਿੰਨੀ ਕੀਮਤ ਹੈ, ਡਾਲਰ ਦੀ ਕਿੰਨੀ ਕੀਮਤ ਹੈ, ਰੁਪਏ ਦੀ ਕਿੰਨੀ ਕੀਮਤ ਹੈ। ਇਸੇ ਕਰਕੇ ਬੱਚੇ ਦੌੜੇ ਜਾਂਦੇ ਨੇ ਡਾਲਰਾਂ ਦੇ ਦੇਸ਼ਾਂ ਨੂੰ ਕਿਉਂਕਿ ਉਨ੍ਹਾਂ ਦੀ ਕੀਮਤ ਮਨ ਵਿੱਚ ਵਸ ਗਈ - ਹਰੇਕ ਦੇ। ਬੇਈਮਾਨੀ ਕਰਦਾ ਹੈ, ਧੋਖਾ ਕਰਦਾ ਹੈ। ਪਤਾ ਵੀ ਹੈ ਕਿ ਇਹਦੇ ਲੇਖੇ ਦੇਣੇ ਪੈਣਗੇ ਪਰ ਪੈਸੇ ਦੀ ਮਹਿਮਾ ਵਸੀ ਹੋਈ ਹੈ ਮਨ ਦੇ ਅੰਦਰ ਕਿ ਪੈਸਾ ਕਮਾ ਲਈਏ। ਜੋਤਾਂ ਜਗਾਉਂਦਾ ਹੈ, ਧੂਪਾਂ ਦਿੰਦਾ ਹੈ ਕਿ ਹੋਰ ਆ ਜਾਵੇ, ਹੋਰ ਆ ਜਾਵੇ, ਕਿਵੇਂ ਆ ਜਾਵੇ - ਚਾਹੇ ਬਲੈਕ ਕਰਕੇ ਆਵੇ। ਦਵਾਈ ਕੋਈ ਸਹੀ ਨਹੀਂ ਮਿਲਦੀ ਏਥੇ, ਸਾਰੇ ਦੁਖੀ ਨੇ ਕਿ ਦਵਾਈ ਨਹੀਂ ਮਿਲਦੀ, ਨਾਮ ਦੀ ਮਹਿਮਾ ਦਾ ਪਤਾ ਲੱਗ ਗਿਆ, ਉਹਦਾ attitude of mind (ਮਨ ਦੀ ਸਥਿਤੀ) totally (ਬਿਲਕੁਲ ਹੀ) ਬਦਲ ਜਾਂਦਾ ਹੈ। ਨਾਮ ਰਹਿ ਜਾਵੇ ਉਹਦੇ ਪੱਲੇ, ਬਾਕੀ ਭਾਵੇਂ ਸਾਰਾ ਸੰਸਾਰ ਖੁੱਸ ਜਾਵੇ - ਉਹ ਕਹਿੰਦਾ ਹੈ ਕਿ ਮੈਂ ਤਾਂ ਬਾਦਸ਼ਾਹ ਹਾਂ -

***ਰਾਜਾ ਸਗਲੀ ਸ੍ਰਿਸਟਿ ਕਾ***
***ਹਰਿ ਨਾਮਿ ਮਨੁ ਭਿੰਨਾ ॥ ਅੰਗ - ੭੦੭***
***ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ ॥***
***ਅੰਗ - ੭੦੭***

ਟੁੱਟੀ ਹੋਈ ਝੋਂਪੜੀ ਵਿੱਚ ਰਹਿੰਦਾ ਹੋਵੇ, ਕੱਪੜੇ ਪਾਟੇ ਹੋਏ ਹੋਣ -

***ਜਾਤਿ ਨ ਪਤਿ ਨ ਆਦਰੋ***
***ਉਦਿਆਨ ਭ੍ਰਮਿੰਨਾ ॥ ਅੰਗ - ੭੦੭***

Adverse circumstances (ਘਟੀਆ ਹਾਲਾਤ) ਹੋ ਜਾਣ ਸਾਰੇ, ਪਰ ਜੇ ਨਾਮ ਦੇ ਨਾਲ ਉਹਦਾ ਮਨ ਰੰਗਿਆ ਗਿਆ ਤਾਂ ਕਹਿੰਦੇ, ਉਹਦੀ ਅਵਸਥਾ ਕੀ ਹੁੰਦੀ ਹੈ? 'ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥' ਭਿੱਜਿਆ ਪਿਆ ਹੈ ਮਨ ਨਾਮ ਦੇ ਰੰਗ ਨਾਲ, ਸ੍ਰਿਸ਼ਟੀ ਦਾ ਬਾਦਸ਼ਾਹ ਹੈ ਉਹ -

***ਮਿਤ੍ਰ ਨ ਇਠ ਧਨ ਰੂਪਹੀਣ***
***ਕਿਛੁ ਸਾਕੁ ਨ ਸਿੰਨਾ ॥***
***ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥***
***ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ॥***
***ਅੰਗ - ੭੦੭***

ਪਰ ਇਹ ਸੰਸਾਰ ਨਹੀਂ ਜਾਣਦਾ, ਇਹਨੂੰ ਨਹੀਂ ਪਤਾ ਕਿ ਸਾਂਈਂ ਦਾ ਨਾਮ ਕਿੰਨਾ ਕੀਮਤੀ ਹੈ -

***ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ ॥***
***ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥***
***ਅੰਗ - ੨੬੫***

***ਧਾਰਨਾ - ਨਾਮ ਅਮੋਲਾ ਜੀ,***
***ਮੇਰੇ ਸਾਹਿਬ ਦਾ - ੨,੨.***

***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥***
***ਅੰਗ - ੮੧***

ਕੋਈ ਸੰਸਾਰ ਤੇ ਅੱਜ ਤੱਕ ਨਹੀਂ ਪੈਦਾ ਹੋਇਆ ਜਿਹੜਾ ਨਾਮ ਦੀ ਕੀਮਤ ਦੱਸ ਦੇਵੇ।

***ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥***
***ਅੰਗ - ੮੧***

ਜਿਨ੍ਹਾਂ ਦੇ ਮੱਥੇ ਦੇ ਭਾਗ ਬਣ ਗਏ, ਉਹ ਇਸ ਪਿਆਰ ਦੇ ਵਿੱਚ ਜੀਉਂਦੇ ਨੇ। ਕਹਿੰਦੇ, "ਮਰਦਾਨਿਆਂ! ਇਹ ਸੰਸ਼ਾਰ ਮਾਇਆ ਦੇ ਪਿਆਰ ਵਿੱਚ ਜੀਉਂਦਾ ਹੈ, ਵਿਸ਼ੇ-ਵਿਕਾਰਾਂ ਦੇ ਪਿਆਰ ਵਿੱਚ ਜੀਉਂਦਾ ਹੈ, ਵਾਸ਼ਨਾ ਦੇ ਪਿਆਰ ਵਿੱਚ, ਸਬੰਧੀਆਂ ਦੇ ਪਿਆਰ ਵਿੱਚ ਜੀਉਂਦਾ ਹੈ; ਨਾਮ ਦਾ ਨਹੀਂ ਇਹਨੂੰ ਪਤਾ। ਇਸ ਕਰਕੇ ਕਦਰ ਨਹੀਂ ਹੈ।" ਮਰਦਾਨਾ ਕਹਿਣ ਲੱਗਾ, "ਮਹਾਰਾਜ! ਤੁਸੀਂ ਸਮਝਾਉਂਦੇ ਹੋ ਐਨਾ।" ਮਹਾਰਾਜ ਕਹਿੰਦੇ, "ਫੇਰ ਓਹੀ ਗੱਲ ਕਰ ਦਿੱਤੀ। ਮਰਦਾਨਿਆਂ! ਕਦਰ ਹੀ ਨਹੀਂ ਇਨ੍ਹਾਂ ਨੂੰ, ਗੱਲ ਸਮਝਣ ਦੀ ਕੋਸ਼ਿਸ਼ ਹੀ ਨਹੀਂ ਕਰਦੇ।" ਅਸੀਂ ਦਿਨ ਰਾਤ ਤੁਰੇ ਫਿਰਦੇ ਹਾਂ, ਅਗਾਹਾਂ ਨੂੰ ਵੀ ਪ੍ਰਚਾਰ ਹੋਣਾ ਹੈ-

***ਨਾਨਕ ਕੈ ਘਰਿ ਕੇਵਲ ਨਾਮੁ॥ ਅੰਗ - ੧੧੩੬***

ਨਾਮ ਦੀ ਬਾਤ ਹੋ ਰਹੀ ਹੈ। ਫੇਰ ਕਿਉਂ ਨਹੀਂ ਸਾਰੇ ਜਪ ਰਹੇ? ਕਿਉਂਕਿ ਗੁਰੂ ਦੇ ਬਚਨ ਉੱਤੇ ਵਿਸ਼ਵਾਸ਼ ਨਹੀਂ ਹੈ, ਤੇ ਨਾਮ ਦੀ ਕਦਰ ਨਹੀਂ ਹੈ। ਜੇ ਧੱਕੋ-ਧੱਕੀ ਵਿਸ਼ਵਾਸ਼ ਕਰ ਵੀ ਲਈਏ ਤਾਂ ਅੰਦਰ apprecition (ਪੂਰੀ ਕਦਰ) ਨਹੀਂ ਆਉਂਦੀ, ਜਦ ਤਾਂਈ ਅੰਦਰ ਨਹੀਂ ਆਉਂਦੀ, ਓਨਾ ਚਿਰ ਗੱਲ ਨਹੀਂ ਬਣਦੀ। ਜਿਨ੍ਹਾਂ ਦੇ ਅੰਦਰ ਆਉਂਦੀ ਹੈ ਉਨ੍ਹਾਂ ਵਾਸਤੇ ਤਾਂ ਸਭ ਕੁਛ ਨਾਮ ਹੈ, ਉਨ੍ਹਾਂ ਦਾ attitude (ਮਨ ਦੀ ਸਥਿਤੀ) ਇਸ ਤਰ੍ਹਾਂ ਦਾ ਹੈ -

***ਧਾਰਨਾ - ਕਿਤੇ ਭੁੱਲ ਨ ਜਾਈਂ ਓ ਮਨਾ ਨਾਮ ਨੂੰ,***
***ਮੋਤੀਆਂ ਦੇ ਮੰਦਰ ਦੇਖ ਕੇ - ੨, ੨.***

Impossible (ਅਸੰਭਵ) ਹਨ ਦੁਨੀਆਂ ਵਿੱਚ ਇਹ ਪ੍ਰਾਪਤੀਆਂ। ਇੱਟਾਂ ਦੀ ਥਾਂ ਤੇ, ਹੋਰ ਕਿਸੇ ਚੀਜ਼ ਦੀ ਥਾਂ ਤੇ, ਜਾਂ ਲੱਕੜੀਆਂ ਦੀ ਥਾਂ ਤੇ ਮੋਤੀਆਂ ਦੀ ਚਿਣਾਈ ਹੋਈ ਹੋਵੇ, ਫੇਰ ਰਤਨ ਜਿਹੜੇ ਏਦੂੰ ਭੀ ਜ਼ਿਆਦਾ ਕੀਮਤੀ ਹੁੰਦੇ ਨੇ - ਥਾਂ ਥਾਂ ਤੇ ਜੜੇ ਹੋਏ ਲਿਸ਼ਕਾਂ ਮਾਰਦੇ ਹੋਣ, ਕਸਤੂਰੀ ਕੁੰਗੂ ਅਗਰ ਚੰਦਨ - ਇਨ੍ਹਾਂ ਚੀਜ਼ਾਂ ਦਾ ਲੇਪਨ ਹੋਇਆ ਹੋਵੇ, ਪਲਸਤਰ ਹੋਇਆ ਹੋਵੇ ਜਿਵੇਂ ਸੀਮਿੰਟ ਦਾ ਹੁੰਦੈ,..........ਲੀਪਿ ਆਵੈ ਚਾਉ॥' ਇਨ੍ਹਾਂ ਦੀ ਜਦੋਂ ਸੁਗੰਧੀ ਆਉਂਦੀ ਹੈ, ਓਦੋਂ ਮਨ ਵਿੱਚ ਬੜਾ ਚਾਉ ਆਵੇ, ਕਹਿੰਦੇ, ਫੇਰ ਹੋਵੇਗਾ ਕੀ? ਮਨ ਦਾ ਰੁਖ ਹੈ ਕਿ ਜਿਹੜੀ ਚੀਜ਼ ਨੂੰ ਇਹ ਦੇਖੇ, ਉਹਦੇ ਵੱਲ ਨੂੰ ਜਾਂਦਾ ਹੈ, ਬਿਰਤੀ ਦਾ ਸੁਭਾਉ ਹੈ, ਸਾਧ ਸੰਗਤਿ! ਹੁੰਦਾ ਕੀ ਹੈ ਕਿ ਐਨੀ ਸਪੀਡ ਦੇ ਨਾਲ ਸਾਡੇ ਅੰਦਰ ਬਿਜਲੀ ਦੀ ਕਰੰਟ ਹੈ, ਅੱਖਾਂ ਦੇ ਰਾਹੀਂ ਬਹੁਤ ਫੁਰਤੀ ਦੇ ਨਾਲ ਨਿਕਲਦੀ ਹੈ, ਚਾਹੇ ਇੱਕ ਮੀਲ ਤੇ ਹੋਵੇ, ਚਾਹੇ ਤਾਰੇ ਨੇ ਕਰੋੜਾਂ ਮੀਲਾਂ ਤੇ, ਇਕ ਦਮ ਦੇਖ ਕੇ, ਉਹਦੇ ਦੁਆਲੇ ਘੁੰਮ ਕੇ, ਅੰਦਾਜ਼ਾ ਲਗਾ ਕੇ ਦੱਸ ਦਊ ਕਿ ਇਹ ਘਰ ਹੈ, ਮਨੁੱਖ ਹੈ, ਗੱਡੀ ਹੈ, ਕਾਰ ਹੈ, ਇਹ ਸੱਪ ਹੈ। ਉਹਨੇ ਆਪਣਾ ਕੰਮ ਕਰਨਾ ਹੀ ਕਰਨਾ ਹੈ।

ਮਹਾਰਾਜ ਕਹਿੰਦੇ ਨੇ ਕਿ ਮੋਤੀਆਂ ਦੇ ਮੰਦਰ ਜਦੋਂ ਦੇਖੇਗਾ, ਉਹਦਾ ਫੇਰ analysis (ਵਿਸ਼ਲੇਸ਼ਨ) ਕਰੇਗਾ ਕਿ ਐਨੇ ਮੋਤੀ ਕਿੱਥੋਂ ਆ ਗਏ, ਕਿੱਥੋਂ ਕਮਾਈ ਕਰ ਲਈ - ਬੜੇ ਸੁਹਣੇ ਨੇ ਇਹ ਤਾਂ - ਕੋਈ ਚੋਰ ਨਾ ਸੰਨ੍ਹ ਮਾਰ ਕੇ ਲੈ ਜਾਵੇ। ਕਹਿੰਦੇ, ਇਹਦੇ ਵਿੱਚ ਹੀ ਪਿਆ ਰਹੂਗਾ। ਫੇਰ ਬੁਲਾਏਗਾ ਦੁਨੀਆਂ ਨੂੰ ਕਿ ਮੇਰੀ ਕੋਠੀ ਦੇਖੋ, ਮੇਰਾ ਮਹੱਲ ਦੇਖੋ ਮੋਤੀਆਂ ਦਾ ਬਣਿਆ ਹੋਇਆ। ਫੇਰ ਨਾਮ ਭੁੱਲ ਜਾਣਾ ਹੈ ਇਸਨੇ -

***ਮਤੁ ਦੇਖਿ ਭੂਲਾ ਵੀਸਰੈ***
***ਤੇਰਾ ਚਿਤਿ ਨ ਆਵੈ ਨਾਉ ॥ ਅੰਗ - ੧੪***

ਦੂਸਰੀ ਪ੍ਰਾਪਤੀ ਦੁਨੀਆਂ ਦੀ ਵੱਡੀ ਤੋਂ ਵੱਡੀ ਕਹਿੰਦੇ ਨੇ -

***ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ॥***
***ਅੰਗ - ੧੪***

ਕੋਠੀ ਦਾ ਪਾਰਕ ਹੀਰਿਆਂ ਤੇ ਲਾਲਾਂ ਨਾਲ ਜੜਿਆ ਹੋਇਆ ਹੋਵੇ, ਕਿਤੇ ਮਾਰਬਲ ਨਾ ਲੱਗਿਆ ਹੋਵੇ - ਝਿਲਮਿਲ-ਝਿਲਮਿਲ ਕਰੇ, ਅਨੇਲਾਂ ਰੰਗ ਝਿਲਮਿਲ-ਝਿਲਮਿਲ ਕਰਨ, ਪ੍ਰਕਾਸ਼ ਦੇਣ, ਅੱਡ-ਅੱਡ, ਤੇ ਪਲੰਘ ਵੀ ਇਸੇ ਤਰ੍ਹਾਂ ਦੇ ਹੋਣ - decorated (ਸਜਾਏ ਹੋਏ) -

***ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ॥***
***ਅੰਗ - ੧੪***

ਤੇ ਇਸਤ੍ਰੀਆਂ ਮਣੀਆਂ ਵਾਲੀਆਂ, ਪਦਮਨੀ ਇਸਤ੍ਰੀਆਂ, ਜਿਨ੍ਹਾਂ ਦੇ ਮੱਥੇ ਤੇ ਮਣੀਆਂ ਲਟਕਣ ਨਾਲ, ਉਨ੍ਹਾਂ ਦਾ ਰੂਪ, ਦਸ ਗੁਣਾਂ ਜ਼ਿਆਦਾ ਵਧ ਜਾਵੇ, 'ਕਰੇ ਰੰਗਿ ਪਸਾਉ॥' ਉਨ੍ਹਾਂ ਦੇ ਵਿੱਚ ਪਰਚਿਆ ਪਿਆ ਹੋਵੇ, ਪਰ 'ਮਤੁ ਦੇਖਿ ਭੂਲਾ ਵੀਸਰੈ......॥' ਕਹਿੰਦੇ, ਹੋਵੇਗਾ ਕੀ? ਭੁੱਲ ਜਾਏਗੀ ਇਹ ਸਾਰੀ ਚੀਜ਼। ਬਿਰਤੀ ਉਸੇ ਗੱਲ ਵਿੱਚ ਅਟਕ ਜਾਏਗੀ, ਨਾਮ ਦੀ ਰੌਂ ਟੁੱਟ ਜਾਵੇਗੀ - 'ਤੇਰਾ ਚਿਤਿ ਨ ਆਵੈ ਨਾਉ॥' ਫੇਰ ਆ ਜਾਂਦੀ ਐ 'ਰਿਧੀ ਸਿਧੀ' - ਸ਼ਕਤੀਆਂ ਆ ਜਾਂਦੀਆ ਨੇ। ਇਹ ਜਦੋਂ ਆਉਂਦੀਆਂ ਨੇ, ਆਦਮੀ ਪੂਰੀ ਤਰ੍ਹਾਂ ਭੁੱਲ ਜਾਂਦਾ ਹੈ - ਕਿਉਂਕਿ ਉਨ੍ਹਾਂ ਦੇ ਰੂਪ ਹੁੰਦੇ ਨੇ। ਬਾਹਰਲੀ ਮਾਇਆ ਨੂੰ ਤਾਂ ਆਦਮੀ ਛੱਡ ਦਿੰਦਾ ਹੈ ਵਿਚਾਰ ਨਾਲ। ਇਹ ਸਰੀਰ ਕੀ ਨੇ - ਗੰਦਮੂਲ ਦੇ ਥੈਲੇ ਤੁਰੇ ਫਿਰਦੇ ਨੇ, ਇਨ੍ਹਾਂ 'ਚ ਕੁਛ ਨਹੀਂ ਹੈ - ਵਿਚਾਰ ਕੇ ਦੇਖ ਲਓ-

***ਬਿਸਟਾ ਅਸਤ ਰਕਤੁ ਪਰੇਟੇ ਚਾਮ ॥***
***ਇਸੁ ਊਪਰਿ ਲੇ ਰਾਖਿਓ ਗੁਮਾਨ ॥ ਅੰਗ - ੩੭੪***

ਮਹਾਰਾਜ ਕਹਿੰਦੇ ਨੇ ਕਿ ਵਿਸ਼ਟਾ ਵਲੇਟਿਆ ਪਿਆ ਹੈ ਪਲਾਸਟਿਕ ਦੀ ਤਹਿ ਵਿੱਚ, ਮੈਲ ਵਲੇਟੀ ਪਈ ਹੈ। ਸਾਢੇ ਤਿੰਨ ਕਰੋੜ ਰੋਮ ਹੈ ਮਨੁੱਖ ਦੇ ਸਰੀਰ ਤੇ ਜਿਨ੍ਹਾਂ ਵਿੱਚੋਂ ਹਰ ਵਕਤ ਮੈਲ ਨਿਕਲਦੀ ਰਹਿੰਦੀ ਹੈ। ਇਹਦੀ ਕਿਹੜੀ ਚੀਜ਼ ਪਵਿੱਤਰ ਹੈ? ਕਹਿੰਦੇ -

***ਏਕ ਵਸਤੁ ਬੂਝਹਿ ਤਾ ਹੋਵਹਿ ਪਾਕ ॥***
***ਬਿਨੁ ਬੂਝੇ ਤੂੰ ਸਦਾ ਨਾਪਾਕ ॥ ਅੰਗ - ੩੭੪***

ਨਾਪਾਕ ਹੈ, ਹਰ ਵਕਤ ਗੰਦਮੂਲ ਚੁੱਕੀ ਫਿਰਦਾ ਹੈ, ਏਸੇ ਨੂੰ beautiful (ਸੁੰਦਰ) ਕਹਿੰਦਾ ਹੈ। ਇਹਦੇ ਵਿੱਚ ਹੀ ਉਲਝ ਜਾਂਦਾ ਹੈ। ਲੇਕਿਨ ਇਹ ਇਥੇ ਹੀ ਛੱਡ ਜਾਵੇਗਾ। ਅੰਦਰਲੀ ਜੋ ਬਿਉਟੇ ਹੈ, ਸੁੰਦਰਤਾ ਹੈ, ਰਿਧੀ ਸਿਧੀ ਜਦੋਂ ਸੂਖਮ ਰੂਪ ਵਿੱਚ ਪ੍ਰਗਟ ਹੁੰਦੀ ਹੈ, ਉਸ ਵਿੱਚ ਬਹੁਤ ਸੁੰਦਰਤਾ ਹੈ।

ਸੰਤ ਮਹਾਰਾਜ (ਰਾੜਾ ਸਾਹਿਬ ਵਾਲੇ) ਇੱਕ ਵਾਰੀ ਦਾਸ ਨੂੰ ਦੱਸਦੇ ਨੇ ਕਿ ਪਹਿਲਾਂ ਤਾਂ ਸਾਨੂੰ ਆਵਾਜ਼ਾਂ ਆਈਆਂ, ਫਿਰ ਰੂਪਮਾਨ ਹੋ ਕੇ ਆਉਣੀਆਂ ਸ਼ੁਰੂ ਹੋ ਗਈਆਂ ਕਿ ਮੇਰੇ ਵਿੱਚ ਇਹ ਸ਼ਕਤੀ ਹੈ, ਜੇ ਤੁਸੀਂ ਮੈਨੂੰ ਅਪਣਾਅ ਲਵੋ ਤਾਂ ਮੈਂ ਏਥੇ ਹੀ ਤੁਹਾਨੂੰ ਹੁਣੇ ਹੀ ਦੱਸ ਦਊਂ ਕਿ ਅਮਰੀਕਾ ਦੇ ਜਿਹੜੇ ਸ਼ਹਿਰ ਵਿੱਚ ਜੀਅ ਕਰਦਾ ਹੈ, ਦੇਖ ਲਿਓ ਕਿ ਫਲਾਣਾ ਬੰਦਾ ਇਹ ਕਰਦਾ ਹੈ, ਉਹ ਕਰਦਾ ਹੈ, ਬਿਲਕੁਲ Vision (ਦ੍ਰਿਸ਼ਟੀ) ਦੇ ਦਊਂ, ਜਿਵੇਂ ਏਥੇ ਹੀ ਹੋਵੇ। ਮਹਾਰਾਜ ਕਹਿੰਦੇ, ਇਉਂ ਹਾਕਾਂ ਮਾਰਦੀਆਂ ਨੇ। ਕੋਈ ਕਹੇ ਮੈਂ ਪ੍ਰੇਰਨਾ ਸ਼ਕਤੀ ਹਾਂ, ਵੱਡੇ ਤੋਂ ਵੱਡੇ ਵਿਅਕਤੀ, ਬਾਦਸ਼ਾਹ ਨੂੰ ਵੀ ਜਦੋਂ ਜੀਅ ਚਾਹੇ, ਤੁਹਾਡੇ ਚਰਨਾਂ ਵਿੱਚ ਹਾਜ਼ਰ ਕਰ ਦਿਆਂਗੀ। ਕੋਈ ਕਹੇ ਮੈਂ ਅੰਤਰਜਾਮਤਾ ਹਾਂ, ਹਰੇਕ ਦੇ ਦਿਲ ਦੀ ਗੱਲ ਬੁੱਝ ਲਓਗੇ, ਗੁੱਝੀਆਂ ਗੱਲਾਂ ਨੂੰ ਜਾਣ ਜਾਓਗੇ। ਮਹਾਰਾਜ ਜੀ ਕਹਿੰਦੇ, ਸਾਡਾ ਤਾਂ ਨਿਸ਼ਾਨਾ ਹੀ ਹੋਰ ਸੀ। ਪਰਮੇਸ਼ਰ ਦੇ ਮਿਲਾਪ ਦਾ ਸੀ, ਉਰ੍ਹੇ ਦਾ ਹੈ ਹੀ ਨਹੀਂ ਸੀ। ਇਹ ਤਾਂ ਰਾਹ ਦੀ ਅਟਕ ਸੀ। ਵੈਰਾਗ ਸੀ ਹੱਦ ਦਰਜੇ ਦਾ, ਉਹਦੇ ਜ਼ੋਰ ਨਾਲ ਅਸੀਂ ਇਨ੍ਹਾਂ ਸ਼ਕਤੀਆਂ ਤੋਂ ਲੰਘ ਗਏ ਲੇਕਿਨ ਇਹ ਛਲ ਕਿੱਡਾ ਵੱਡਾ ਹੈ।

ਸੋ ਇਸ ਕਰਕੇ ਮਹਾਰਾਜ ਕਹਿੰਦੇ ਨੇ -

***ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥***
***ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ॥***
***ਅੰਗ - ੧੪***

ਲੋਕ ਫੇਰ ਬੜਾ ਸਤਿਕਾਰ ਕਰਦੇ ਨੇ, ਬੜੇ ਤੇਰੇ ਕੋਲ ਆਉਂਦੇ ਨੇ - ਗਰਜ਼ਾਂ ਵਾਲੇ ਬੰਦੇ। ਫੇਰ ਹੋਵੇਗਾ ਕੀ? ਜਿੰਨਿਆਂ ਨੂੰ ਜ਼ਿਆਦਾ ਮਿਲੇਂਗਾ, ਓਨਾਂ ਪ੍ਰਮੇਸ਼ਰ ਭੁੱਲੇਗਾ ਕਿਉਂਕਿ ਉਨ੍ਹਾਂ ਦੇ ਨਾਲ ਵਾਸਤਾ ਪੈਂਦਾ ਹੈ, ਵਾਹ ਪੈਂਦਾ ਹੈ। ਜਦ ਸੰਸਾਰ ਦੇ ਨਾਲ ਵਾਹ ਪਵੇਗਾ ਤਾਂ ਸੰਸਾਰ ਦੇ ਦੁਖ-ਸੁਖ ਆਪਣੇ ਅੰਦਰ ਆਉਣਗੇ। ਜਿੰਨਾਂ ਜ਼ਿਆਦਾ ਇਹਦੇ ਵਲ ਝੁਕਾਉ ਹੋਏਗਾ, ਓਨਾਂ ਜ਼ਿਆਦਾ ਦੁਖ-ਸੁਖ ਆਪਣੇ ਅੰਦਰ ਆਉਣਾ ਸ਼ੁਰੂ ਹੋ ਜਾਵੇਗਾ। ਦੁਖ ਸੁਖ ਤਾਂ ਉਹਦੇ ਕਰਮਾਂ ਦਾ ਫਲ ਮਿਲ ਰਿਹਾ ਹੈ ਉਹਨੂੰ। ਕਰਮ ਕੀਤੇ ਨੇ -

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥***
***ਜੋ ਮੈ ਕੀਆ ਸੋ ਮੈ ਪਾਇਆ***
***ਦੋਸੁ ਨ ਦੀਜੈ ਅਵਰ ਜਨਾ ॥ ਅੰਗ - ੪੩੩***

ਜੇ ਕਹੇ ਕਿ ਇਹ ਪਰਉਪਕਾਰ ਹੈ, ਤਾਂ ਮਹਾਰਾਜ ਕਹਿੰਦੇ ਨੇ -

***ਜੈਸਾ ਬਿਤੁ ਤੈਸਾ ਹੋਇ ਵਰਤੈ***
***ਅਪੁਨਾ ਬਲੁ ਨਹੀ ਹਾਰੈ ॥ ਅੰਗ - ੬੭੯***

ਜੇ ਤਾਂ ਇਹਦੇ ਨਾਲ ਸ਼ੁੱਭ ਇੱਛਾ ਹੈ ਤੇਰੇ ਕੋਲ, ਫੇਰ ਤਾ ਕਰ ਦੇ ਲੇਕਿਨ ਫਸ ਨਾ, ਰਾਤ ਨੂੰ ਹਉਕੇ ਨਾ ਲੈ। ਇਹਦੇ ਵਿੱਚ ਫਸ ਜਾਏਂਗਾ ਤੂੰ। ਲੋਕਾਂ ਦਾ ਤੇਰੇ ਕੋਲ ਆਉਣਾ ਜਾਣਾ ਬਣ ਜਾਣਾ ਹੈ। ਦੁੱਖ ਲੈ ਕੇ ਆਉਂਦੇ ਨੇ, ਲੱਦੇ ਹੋਏ, ਭਰੇ ਹੋਏ ਆਉਂਦੇ ਨੇ ਦੁੱਖਾਂ ਦੇ - ਦੁੱਖ ਤੇਰੇ ਕੋਲ ਛੱਡ ਜਾਣਗੇ, ਪਰੇਸ਼ਾਨੀਆਂ ਤੇਰੇ ਕੋਲ ਛੱਡ ਜਾਣਗੇ, ਮੁਸੀਬਤਾਂ ਤੇਰੇ ਕੋਲ ਛੱਡ ਜਾਣਗੇ ਤੇ ਇਹ ਹੋਇਆ ਕਿਉਂ? ਹੋਰਾਂ ਕੋਲ ਕਿਉਂ ਨਹੀਂ ਜਾਂਦੇ? ਕਿਉਂਕਿ ਓਥੇ ਨਵਿਰਤੀ ਨਹੀਂ ਸੀ ਹੁੰਦੀ। ਤੇਰੇ ਕੋਲ ਸ਼ਕਤੀ ਹੈ, ਜਿਹਦੇ ਨਾਲ ਨਵਿਰਤੀ ਹੁੰਦੀ ਹੈ। ਮਹਾਰਾਜ ਕਹਿੰਦੇ, ਨਤੀਜਾ ਕੀ ਹੋਊ?

***ਮਤੁ ਦੇਖਿ ਭੂਲਾ ਵੀਸਰੈ***
***ਤੇਰਾ ਚਿਤਿ ਨ ਆਵੈ ਨਾਉ ॥ ਅੰਗ - ੧੪***

ਚੌਥੀ ਵੱਡੀ ਪ੍ਰਾਪਤੀ ਹੁੰਦੀ ਹੈ ਦੁਨੀਆਂ ਦੇ ਅੰਦਰ ਰਾਜਸੀ ਸ਼ਕਤੀ - ਰਾਜਾ ਬਣ ਜਾਵੇ ਸਾਰੀ ਦੁਨੀਆਂ ਦਾ -

***ਸੁਲਤਾਨੁ ਹੋਵਾ ਮੇਲਿ ਲਸਕਰ***
***ਤਖਤਿ ਰਾਖਾ ਪਾਉ ॥***
***ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ॥ ਅੰਗ - ੧੪***

ਸਾਰੇ ਹੁਕਮ ਨੇ, ਪਰ ਕੋਈ ਕਾਨੂੰਨ ਉਸ ਉੱਤੇ ਲਾਗੂ ਨਹੀਂ ਹੁੰਦਾ। ਜਿਹੜਾ ਸ਼ਬਦ ਮੂੰਹ ਵਿਚੋਂ ਨਿਕਲ ਗਿਆ, ਉਹ ਹੁਕਮ ਬਣ ਗਿਆ, ਪ੍ਰੈਸੀਡੈਂਟ (precedent) ਬਣ ਗਿਆ। ਉਹਦੇ ਅਨੁਸਾਰ ਹੀ ਕਾਨੂੰਨ ਘੜਿਆ ਜਾਣਾ ਹੈ ਕਿ ਬਾਦਸ਼ਾਹ ਦੀ ਜ਼ੁਬਾਨ 'ਚੋਂ ਇਹ ਗੱਲ ਨਿਕਲੀ ਹੈ। ਮਹਾਰਾਜ ਕਹਿੰਦੇ ਨੇ ਕਿ ਇਹਦੇ ਨਾਲ ਅਭਿਮਾਨ ਆ ਵੜੇਗਾ, ਉਹਨੇ ਨਾਮ ਨੂੰ ਭੁਲਾ ਦੇਣਾ ਹੈ -

ਫੇਰ 'ਨਾਮ' ਕਿੱਡੀ ਬੜੀ ਚੀਜ਼ ਹੈ। ਮਹਾਰਾਜ ਕਹਿੰਦੇ, ਜੇ ਤੇਰੇ ਅੰਦਰ ਨਾਮ ਹੈ ਤਾਂ ਜਿਉਂਦਾ ਹੈਂ, ਜੇ ਨਾਮ ਨਹੀਂ, ਫਿਰ ਤੂੰ ਮਰਿਆ ਹੋਇਆ ਬੰਦਾ ਹੈਂ, ਤੁਰਦੀ ਫਿਰਦੀ ਲੋਥ ਹੈਂ -

***ਮਤੁ ਦੇਖਿ ਭੂਲਾ ਵੀਸਰੈ***
***ਤੇਰਾ ਚਿਤਿ ਨ ਆਵੈ ਨਾਉ ॥ ਅੰਗ - ੧੪***

ਫੇਰ 'ਨਾਮ' ਕਿੱਡੀ ਬੜੀ ਚੀਜ਼ ਹੈ। ਮਹਾਰਾਜ ਕਹਿੰਦੇ, ਜੇ ਤੇਰੇ ਅੰਦਰ ਨਾਮ ਹੈ ਤਾਂ ਜਿਉਂਦਾ ਹੈਂ, ਜੇ ਨਾਮ ਨਹੀਂ, ਫਿਰ ਤੂੰ ਮਰਿਆ ਹੋਇਆ ਬੰਦਾ ਹੈਂ, ਤੁਰਦੀ ਫਿਰਦੀ ਲੋਥ ਹੈਂ -

***ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥***
***ਨਾਨਕ ਅਵਰੁ ਨ ਜੀਵੈ ਕੋਇ ॥***
***ਜੇ ਜੀਵੈ ਪਤਿ ਲਥੀ ਜਾਇ ॥***
***ਸਭੁ ਹਰਾਮੁ ਜੇਤਾ ਕਿਛੁ ਖਾਇ ॥ ਅੰਗ - ੧੪੨***

ਨਾਮ ਨੂੰ ਭੁੱਲ ਕੇ ਜਿੰਨਾ ਤੂੰ ਖਾਂਦਾ ਪਹਿਨਦਾ ਹੈਂ, ਕਹਿੰਦਾ ਹੈ, ਮਿਰਤਕ ਦਾ ਸ਼ਿੰਗਾਰ ਹੈ, ਮੁਰਦੇ ਨੂੰ ਸ਼ਿੰਗਾਰ ਲਾ ਰਿਹੈਂ, ਕਿਉਂਕਿ ਤੇਰੇ ਅੰਦਰ ਜ਼ਿੰਦਗੀ ਦੀ ਰੌਂ ਨਹੀਂ ਰੁਮਕੀ, ਜੀਵਨ ਨਹੀਂ ਤੇਰੇ ਅੰਦਰ। ਇਹ ਤਾਂ ਖਾਣ ਪੀਣ ਵਾਲੀ ਇੱਕ ਮਸ਼ੀਨ ਹੈ, ਇਹਨੂੰ ਸ਼ਿੰਗਾਰੀ ਜਾਹ ਜਿੰਨਾ ਤੇਰਾ ਜੀਅ ਕਰਦਾ ਹੈ। ਤੇਰੇ ਅੰਦਰਲਾ ਕੌਲ ਫੁੱਲ ਜਲਿਆ ਪਿਐ, ਰਸ ਨਹੀਂ ਹੈ, frustration (ਝੁੰਜਲਾਹਟ) ਹੈ ਤੇਰੇ ਅੰਦਰ; ਕਿਉਂ? ਕਿਉਂਕਿ ਤੂੰ 'ਨਾਮ' ਭੁੱਲਿਆ ਹੋਇਆ ਹੈ -

***ਧਾਰਨਾ - ਜਲ ਬਲ ਜਾਵੇ,***
***ਜਿਊੜਾ, ਨਾਮ ਤੋਂ ਬਿਨਾਂ - ੨, ੨.***
***ਹਰਿ ਬਿਨੁ ਜੀਉ ਜਲਿ ਬਲਿ ਜਾਉ॥ ਅੰਗ - ੧੪***

ਜਿਹੜੀ ਚੀਜ਼ ਨੇ ਖੁਸ਼ੀ ਅਨੁਭਵ ਕਰਨੀ ਹੈ ਅੰਦਰ, ਉਹ ਤਾਂ ਨਾਮ ਤੋਂ ਬਿਨਾਂ ਜਲ ਗਿਆ। ਕੋਠੀਆਂ ਵਿੱਚ ਬੈਠੇ ਹੋਏ, ਹੋਰ ਐਨੀਆਂ ਪ੍ਰਾਪਤੀਆਂ ਦੇ ਹੁੰਦੇ ਹੋਏ frustration (ਝੁੰਜਲਾਹਟ) ਕਿੰਨੀ ਆ ਗਈ, ਕਿੰਨਾ damage (ਨੁਕਸਾਨ) ਹੋ ਗਿਆ brain (ਦਿਮਾਗ), nervous system (ਨਸ ਪ੍ਰਣਾਲੀ) ਸਾਰਾ ਹੀ upset (ਉਲਟ ਪੁਲਟ) ਕਰ ਲਿਆ ਇਨ੍ਹਾਂ ਚੀਜ਼ਾਂ ਨੂੰ ਪ੍ਰਾਪਤ ਕਰਨ ਤੇ। ਪ੍ਰਾਪਤ ਹੋ ਗਏ ਸੁਖ; ਕੀ ਫਿਰ ਨਰਵਸ ਸਿਸਟਮ ਠੀਕ ਹੋ ਗਿਆ? ਨਹੀਂ ਹੁੰਦਾ -

***ਮੈਂ ਆਪਣਾ ਗੁਰੁ ਪੂਛਿ ਦੇਖਿਆ***
***ਅਵਰੁ ਨਾਹੀ ਥਾਉ॥ ਅੰਗ - ੧੪***

ਮਹਾਰਾਜ ਕਹਿੰਦੇ, "ਮਰਦਾਨਿਆਂ! ਸੰਸਾਰ ਇਨ੍ਹਾਂ ਚੀਜ਼ਾਂ ਵਿੱਚ ਪਿਆ ਹੋਇਆ ਹੈ। ਇਹਨੂੰ 'ਨਾਮ' ਦਾ ਨਹੀਂ ਪਤਾ।" ਮਰਦਾਨਾ ਕਹਿੰਦਾ, "ਪਾਤਸ਼ਾਹ! ਤੁਸੀਂ ਐਨਾ ਸਮਝਾਉਂਦੇ ਹੋ, ਫੇਰ ਨਹੀਂ ਇਨ੍ਹਾਂ ਨੂੰ ਪਤਾ ਲੱਗਦਾ?" ਕਹਿੰਦੇ, "ਹੈ ਨਹੀਂ ਇਨ੍ਹਾਂ ਦੇ ਭਾਗਾਂ 'ਚ ਇਹ ਚੀਜ਼। ਬਿਨਾਂ ਭਾਗਾਂ ਤੋਂ ਗੁਰੂ ਨਹੀਂ ਮਿਲਦਾ, ਗੁਰੂ ਤੋਂ ਬਗੈਰ 'ਨਾਮ' ਨਹੀਂ ਮਿਲਦਾ। ਭਾਗਾਂ ਤੋਂ ਬਿਹੂਣੇ ਪੁਰਸ਼ ਤੁਰੇ ਫਿਰਦੇ ਨੇ। ਅਸੀਂ ਤਾਂ ਹੋਕਾ ਦਿੰਦੇ ਹਾਂ।" ਕਹਿੰਦਾ, "ਮਹਾਰਾਜ! ਤੁਸੀਂ ਐਨਾ ਸਮਝਾਉਂਦੇ ਹੋ, ਐਨੇ discourses (ਬਚਨ) ਕਰਦੇ ਹੋ, ਐਨਾ ਕੀਰਤਨ ਕਰਦੇ ਹੋ, ਫਿਰ ਕਿਉਂ ਨਹੀਂ ਸਮਝਦੇ। ਉੱਥੇ ਦੇ ਉੱਥੇ ਹੀ ਰਹਿੰਦੇ ਨੇ।" ਕਹਿੰਦੇ, "ਮਰਦਾਨਿਆਂ! ਕਰਦਰਦਾਨ ਨਹੀਂ ਹਨ, ਰੁਚੀ ਨਹੀਂ ਹੈ ਏਧਰ, ਹੋਰ ਪਾਸੇ ਪੈ ਗਈ। ਗੱਲ ਸਮਝਣ ਦਾ ਯਤਨ ਨਹੀਂ ਕਰਦੇ। ਪਸ਼ੂਆਂ ਵਾਂਗੂੰ ਖਾਣ ਪੀਣ 'ਚ ਲੱਗੇ ਹੋਏ ਨੇ।" ਜਦੋਂ ਫੇਰ ਕਿਹਾ ਮਰਦਾਨੇ ਨੇ, ਮਹਾਰਾਜ ਕਹਿੰਦੇ, "ਹੁਣ ਤੂੰ ਚੁੱਪ ਕਰ। ਤੈਨੂੰ ਸਮਝਾਵਾਂਗੇ practically (ਪਰਤੱਖ ਰੂਪ ਵਿੱਚ), ਫੇਰ ਤੇਰੀ ਸਮਝ 'ਚ ਆਊ।"

ਅੱਗੇ ਚਲਦੇ ਚਲਦੇ ਦੂਸਰੇ ਦਿਨ ਮਹਾਰਾਜ ਕਹਿੰਦੇ, "ਮਰਦਾਨਿਆਂ! ਦੇਖ ਔਹ ਕੀ ਹੈ?" ਕਹਿੰਦਾ, "ਮਹਾਰਾਜ! ਉਹ ਤਾਂ ਸ਼ਹਿਰ ਦੀਆਂ ਮਮਟੀਆਂ ਦਿਸਦੀਆਂ ਨੇ ਉਪਰਲੀਆਂ। ਜਿਹੜੀਆਂ ਉੱਚੀਆਂ ਇਮਾਰਤਾਂ ਨੇ, ਉਨ੍ਹਾਂ ਦੇ ਉੱਤੇ ਬਣਾਏ ਹੋਏ ਬੁਰਜ ਜਿਹੇ ਦਿਸਦੇ ਨੇ।" ਕਹਿੰਦੇ, "ਫੇਰ ਸ਼ਹਿਰ ਆ ਗਿਆ ਬਿਸ਼ੰਭਰਪੁਰ, ਪਟਨਾ ਜਿਹਨੂੰ ਕਹਿੰਦੇ ਨੇ, ਪਾਟਲੀ ਪੁੱਤਰ ਕਹਿੰਦੇ ਸੀ ਪਹਿਲਾਂ। ਅਸੀਂ ਤਾਂ ਏਥੇ ਬੈਠਦੇ ਹਾਂ ਤੇ ਤੂੰ ਪ੍ਰਸ਼ਾਦਾ ਛਕ ਆ।" ਮਰਦਾਨਾ ਹੱਸਣ ਲਗ ਗਿਆ ਤੇ ਕਹਿੰਦਾ, "ਮਹਾਰਾਜ! ਪ੍ਰਸ਼ਾਦਾ ਛਕ ਆਵਾਂ?" ਮਹਾਰਾਜ ਕਹਿੰਦੇ, "ਹੱਸਦਾ ਕਿਉਂ ਹੈਂ?" ਬਾਲਸਖਾਈ ਸੀਗਾ - ਹਰ ਵਕਤ ਨਾਲ ਰਹਿਣ ਵਾਲਾ ਤੇ ਗੁਰੂ ਨਾਨਕ ਸਾਹਿਬ ਇਉਂ ਨਹੀਂ ਸੀ ਕਿ ਡਰਾਉਂਦੇ ਸੀ, ਉਹ ਤਾਂ ਨਿਰਾ ਹੀ ਪਿਆਰ ਦੀ ਮੂਰਤ ਸੀ, humorous (ਹਸਮੁਖ) ਸੀਗੇ, ਡਰਾਉਂਦੇ ਨਹੀਂ ਸੀ ਕਿਸੇ ਨੂੰ ਵੀ, ਕਿ ਭੁਵਾਂ ਚੜ੍ਹੀਆਂ ਹੋਈਆਂ ਨੇ ਤੇ ਮੱਥੇ 'ਚ ਝੁਰੜੀਆਂ ਪਾਈਆਂ ਹੋਈਆਂ ਨੇ। ਨਹੀਂ, ਗੁਰੂ ਨਾਨਕ ਤਾਂ ਖਿੜੇ ਰਹਿੰਦੇ ਸੀ ਫੁੱਲ ਵਾਂਗੂੰ। ਜਿਹੜਾ ਵੀ ਦੇਖਦਾ - ਚਾਹੇ ਪਸ਼ੂ ਸੀ, ਚਾਹੇ ਪੰਛੀ, ਉਹਦਾ ਜੀਅ ਕਰਦਾ ਕਿ ਇਨ੍ਹਾਂ ਕੋਲ ਆ ਜਾਈਏ; ਖਿੱਚ ਪੈਂਦੀ ਸੀ ਹਰੇਕ ਨੂੰ। ਵੱਡੇ-ਵੱਡੇ ਡਾਕੂਆਂ ਨੇ ਦੇਖਿਆ, ਦਰਸ਼ਨ ਕਰਦੇ ਸਾਰ ਖਿੱਚ ਪੈ ਗਈ ਕਿ ਐਹੋ ਜਿਹਾ ਤਾਂ ਅੱਜ ਤਾਈਂ ਨਹੀਂ ਦੇਖਿਆ। ਸੋ ਐਸੇ ਗੁਰੂ ਨਾਨਕ ਦੇ ਕੋਲ ਖੁੱਲ੍ਹੀਆਂ ਗੱਲਾਂ ਕਰ ਲੈਂਦਾ ਸੀ ਮਰਦਾਨਾ। ਮਹਾਰਾਜ ਕਹਿੰਦੇ, "ਹੱਸਿਆਂ ਕਿਉਂ?" ਕਹਿੰਦਾ, "ਮਹਾਰਾਜ! ਤੁਸੀਂ ਤਾਂ ਇਉਂ ਕਹਿ ਦਿੱਤਾ, ਜਿਵੇਂ ਉਥੇ ਮੇਰੇ ਕੋਈ ਵਾਕਫ ਬੈਠੇ ਹੁੰਦੇ

ਨੇ।" ਮਹਾਰਾਜ ਕਹਿੰਦੇ, "ਫੇਰ ਕੀ ਕਰਦਾ ਹੁੰਦਾ ਹੈਂ?"

ਕਹਿੰਦਾ, "ਸੱਚੇ ਪਾਤਸ਼ਾਹ! ਪਹਿਲਾਂ ਮੈਂ ਜਾ ਕੇ ਬੜੀ ਸਾਵਧਾਨੀ ਨਾਲ ਵਰਤਦਾ ਹਾਂ। ਤੁਹਾਡੇ ਨਾਲ ਰਹਿਣ ਕਰਕੇ ਮੈਨੂੰ ਕਈ ਤਜਰਬੇ ਹੋ ਗਏ, ਕਿਉਂਕਿ ਪ੍ਰਦੇਸਾਂ ਵਿੱਚ ਤੁਰੇ ਫਿਰਦੇ ਹਾਂ। ਮੈਨੂੰ ਬੰਦਿਆਂ ਦੇ ਮੱਥੇ ਪੜ੍ਹਨ ਦੀ ਜਾਂਚ ਆ ਗਈ। ਪਹਿਲਾਂ ਮੈਂ ਦੇਖਦਾ ਹਾਂ ਕਿ ਮੱਥਾ ਖਿੜਿਆ ਹੋਇਆ ਹੋਵੇ ਕਿਸੇ ਭਾਗਾਂ ਵਾਲੇ ਦਾ। ਕੋਈ ਕੋਈ ਮਿਲਦਾ ਹੈ, ਜੀਹਦਾ Smiling face (ਹਸਮੁਖ ਚਿਹਰਾ) ਹੁੰਦਾ ਹੈ।

ਸਾਡੇ ਦੇਸ ਵਿੱਚ ਤਾਂ smiling face ਲੱਭਣਾ ਹੀ ਔਖਾ ਹੈ। ਅਮਰੀਕਾ ਚਲੇ ਜਾਉ, ਓਥੇ ਤੁਹਾਨੂੰ ਘੁਟੀਆਂ ਵਾਲਾ ਲੱਭਣਾ ਔਖਾ ਹੋ ਜਾਊ। ਖਿੜੇ ਖਿੜੇ ਫਿਰਦੇ ਨੇ ਜਿਵੇਂ ਫੁੱਲ ਖਿੜੇ ਹੁੰਦੇ ਨੇ। ਜਦੋਂ ਇਕ ਦੂਜੇ ਵਲ ਦੇਖਦੇ ਨੇ, ਮੁਸਕਰਾ ਕੇ - 'ਹਾਈ' - ਇਸ ਤਰ੍ਹਾਂ ਆਵਾਜ਼ ਦਿੰਦੇ ਨੇ, ਮਿੱਤਰ ਕਹਿੰਦੇ ਨੇ, friend ਕਹਿੰਦੇ ਨੇ। ਕੋਈ ਇਉਂ ਨਹੀਂ ਹੈ ਕਿ ਘੁੱਟਿਆ ਹੋਇਆ ਤੁਰਿਆ ਫਿਰਦਾ ਹੈ - ਖੁਸ਼ ਤੁਰੇ ਫਿਰਦੇ ਨੇ। ਲੇਕਿਨ ਸਾਡੇ ਮੱਥਿਆਂ ਤੇ ਘੁਟੀਆਂ ਪਾਈਆਂ ਹੁੰਦੀਆਂ ਨੇ, ਪਤਾ ਨਹੀਂ ਕਿਹੜੀਆਂ ਪ੍ਰੇਸ਼ਾਨੀਆਂ ਨਾਲ ਅਸੀਂ ਘਿਰ ਗਏ। ਸੁਭਾਉ ਹੀ ਐਸਾ ਹੁੰਦਾ ਹੈ।

ਦੁਕਾਨਦਾਰ ਆਉਂਦੇ ਨੇ, "ਜੀ ਮੇਰੀ ਦੁਕਾਨ ਨਹੀਂ ਚਲਦੀ।" ਮੈਂ ਕਿਹਾ, "ਤੇਰੀ ਦੁਕਾਨ ਕਿੱਥੋਂ ਚਲਣੀ ਹੈ?" ਕਹਿੰਦਾ, "ਜੀ ਕਿਉਂ, ਮੇਰੇ ਵਿੱਚ ਕੀ ਘਾਟ ਹੈ?" ਮੈਂ ਕਿਹਾ, "ਤੇਰਾ ਮੱਥਾ ਤਾਂ ਜਲਿਆ ਪਿਆ ਹੈ, ਗਾਹਕ ਦੇਖਦੇ ਸਾਰ ਨੱਠ ਜਾਂਦਾ ਹੈ। ਅੱਖਾਂ ਦੇਖ ਤੇਰੀਆਂ ਕਿੰਨੀਆਂ ਡਰਾਉਣੀਆਂ ਨੇ; ਮੇਰੇ ਕੋਲ ਆ ਕੇ ਵੀ ਡਰਾ ਡਰਾ ਕੇ ਦੇਖਦਾ ਹੈਂ। ਮਾੜਾ ਜਿਹਾ ਖੋਲ੍ਹ ਤਾਂ ਸਹੀ ਮੱਥੇ ਨੂੰ, ਬੁੱਲ੍ਹਾਂ ਤੇ ਲਿਆ ਮੁਸਕਰਾਹਟ।" ਬੜੀ ਮੁਸ਼ਕਿਲ ਦੇ ਨਾਲ ਦੇਖੀ ਉਹਦੀ ਮੁਸਕਰਾਹਟ। ਮੈਂ ਦਸ ਵਾਰ ਕਿਹਾ, "ਤੈਨੂੰ ਹੱਸ ਕੇ ਤਾਂ ਬੀਬੀਆਂ ਨੱਠ ਜਾਂਦੀਆਂ ਹੋਣਗੀਆਂ, ਤੇਰੇ ਕੋਲ ਕਿੱਥੇ ਆ ਜਾਣਗੀਆਂ, ਤੇਰਾ ਵਾਹ ਬੀਬੀਆਂ ਨਾਲ ਹੀ ਹੈ - ਕਿਉਂਕਿ ਅੰਦਰ ਖੁਸ਼ੀ ਨਹੀਂ ਹੈ, frustration (ਝੁੰਜਲਾਹਟ) ਹੈ ਅੰਦਰ, ਜਲੇ ਪਏ ਹਾਂ ਅੰਦਰੋਂ।

ਸੋ ਮਰਦਾਨਾ ਕਹਿੰਦਾ, "ਮਹਾਰਾਜ! ਮੈਂ ਉਹੋ ਜਿਹੇ ਨੂੰ ਤਾਂ ਨਹੀਂ ਬੁਲਾਉਂਦਾ। Smiling face (ਹੱਸਮੁਖ ਚਿਹਰਾ) ਕੋਈ ਆ ਜਾਂਦਾ ਹੈ, ਉਥੇ ਫੇਰ ਮੈਂ 'ਸਤਿ ਕਰਤਾਰ' ਦੀ ਆਵਾਜ਼ ਦਿੰਦਾ ਹਾਂ ਤੇ ਉਹ ਵੀ ਮੈਨੂੰ ਕਹਿੰਦਾ ਹੈ। ਫੇਰ ਅਸੀਂ ਬਚਨ ਕਰਦੇ ਹਾਂ - ਕਿੱਥੋਂ ਆਇਆ ਹੈਂ ਆਦਿ ਸਾਰਾ ਕੁਛ ਪੁੱਛਦੇ ਨੇ। ਫੇਰ ਮਹਾਰਾਜ! ਉਹ ਮੈਨੂੰ ਆਪੇ ਪੁੱਛ ਲੈਂਦਾ ਹੈ ਕਿ ਸੇਵਾ ਦੱਸੋ। ਫੇਰ ਮੈਂ ਦੱਸ ਦਿੰਦਾ ਹਾਂ ਕਿ ਇਸ ਤਰ੍ਹਾਂ ਅਸੀਂ ਤਿੰਨ ਜਣੇ ਹਾਂ, ਚਾਰ ਜਣੇ ਹਾਂ, ਅਸੀਂ ਪ੍ਰਸ਼ਾਦਾ ਛਕਣਾ ਹੈ। ਫੇਰ ਉਹ ਬੜੇ ਪ੍ਰੇਮ ਨਾਲ ਮਹਾਰਾਜ! ਨਾਲੇ ਤੁਹਾਡੇ ਦਰਸ਼ਨ ਕਰਦਾ ਹੈ, ਨਾਲੇ ਪ੍ਰਸ਼ਾਦਾ ਬਣਾ ਕੇ ਇਥੇ ਲਿਆਉਂਦਾ ਹੈ?"

ਮਹਾਰਾਜ ਕਹਿੰਦੇ, "ਮਰਦਾਨਿਆਂ! ਭਲਾ ਜੇ ਅਜਿਹਾ ਕੋਈ ਨਾ ਮਿਲੇ?" ਕਹਿੰਦਾ, "ਮਹਾਰਾਜ! ਫੇਰ ਮੇਰੇ ਮੂਹਰੇ ਕੀ ਚਾਰਾ ਹੈ। ਮੈਨੂੰ ਗਾਲ੍ਹਾਂ ਪੈਂਦੀਆਂ ਨੇ। ਮੈਂ ਜਾ ਕੇ ਮੰਗ ਲੈਂਦਾ ਹਾਂ, ਭੁੱਖ ਤਾਂ ਲੱਗੀ ਹੁੰਦੀ ਹੈ। ਕਹਿੰਦੇ ਨੇ, ਹੱਟਾ-ਕੱਟਾ ਤੁਰਿਆ ਫਿਰਦਾ ਹੈ, ਕੰਮ ਨਹੀਂ ਕਰ ਹੁੰਦਾ ਤੈਥੋਂ? ਕੋਈ ਕਹਿੰਦਾ ਹੈ, ਚੋਰ ਹੋਣੈ - ਅੰਦਰ ਤਾੜ ਰਿਹਾ ਹੈ। ਮਹਾਰਾਜ! ਜਿਹੜੀ ਨਹੀਂ ਉਹ ਵੀ ਗੱਲ ਸੁਣੀਂਦੀ ਹੈ।

ਮਹਾਰਾਜ ਜਲਾਲ 'ਚ ਆ ਗਏ। ਕਹਿੰਦੇ, "ਮਰਦਾਨਿਆਂ! ਨਿਰੰਕਾਰ ਦੀ ਕਰਦੇ ਹੋਈਏ ਚਾਕਰੀ ਤੇ ਦੁਨੀਆ ਦੇ ਅੱਗੇ ਹੱਥ ਅੱਡੀਏ?" ਚਰਨ ਕੱਢ ਲਿਆ ਖੜਾਂਵ 'ਚੋਂ, ਅੰਗੂਠੇ ਨਾਲ ਜ਼ਮੀਨ ਪੁੱਟੀ। ਕਹਿੰਦੇ, "ਆਹ ਚੁੱਕ ਲੈ ਲਾਲ; ਇਹ ਬੜਾ ਕੀਮਤੀ ਲਾਲ ਹੈ। ਜਾਹ, ਇਹਦਾ ਮੁੱਲ ਪੁੱਛ ਆ, ਨਾਲੇ ਪ੍ਰਸ਼ਾਦਾ ਛਕ ਆ, ਵੇਚੀਂ ਨਾ ਇਹਨੂੰ।"

ਸ਼ਹਿਰ ਵਿੱਚ ਚਲਿਆ ਗਿਆ। ਪਹਿਲਾਂ ਸਬਜ਼ੀ ਫਰੋਸ਼ਾਂ ਦੇ ਗਿਆ। ਉੱਥੇ ਜਾ ਕੇ ਮੁੱਲ ਪੁੱਛਿਆ ਤੇ ਨਾਲੇ ਕਿਹਾ, ਭਾਈ! ਮੈਨੂੰ ਸਵਾ ਸੇਰ ਫਲ ਦੇ ਦੇ, ਨਾਲੇ ਇਹਦਾ ਮੁੱਲ ਦੱਸ ਦਿਓ, ਇਹ ਮੇਰੇ ਕੋਲ ਬੜੀ ਕੀਮਤੀ ਚੀਜ਼ ਹੈ। ਉਹ ਸਿਰ ਤੋਂ ਲੈ ਕੇ ਪੈਰਾਂ ਤੱਕ ਮਰਦਾਨੇ ਵੱਲ ਦੇਖੀ ਜਾਂਦਾ ਹੈ ਕਿ ਇਹਦਾ ਦਿਮਾਗ ਫਿਰਿਆ ਹੋਇਆ ਹੈ, ਪੱਥਰ ਚੁੱਕੀ ਫਿਰਦਾ ਹੈ। ਕਹਿੰਦਾ, ਭਾਈ! ਤੂੰ ਪ੍ਰਦੇਸੀ ਲਗਦਾ ਹੈਂ। ਦੋ ਮੂਲੀਆਂ ਲੈ ਜਾ, ਇਹ ਛੱਡ ਦੇ ਮੇਰੇ ਕੋਲ ਵੱਟੀ ਜਿਹੀ। ਇਹਦਾ ਮੁੱਲ ਕੋਈ ਨਹੀਂ, ਇਹ ਤਾਂ ਦਰਿਆ ਵਿਚੋਂ ਊਈਂ ਮਿਲ ਜਾਂਦੀਆਂ ਨੇ। ਕਿਉਂਕਿ ਤੂੰ ਚੱਕ ਕੇ ਲਿਆਇਆ ਹੈਂ, ਜ਼ਰਾ ਸੋਹਣੀ ਹੈ, ਮੈਨੂੰ ਦੇ ਦੇ।

ਅੱਗੇ ਚਲਿਆ ਗਿਆ ਹਲਵਾਈ ਕੋਲ। ਉਸ ਨੇ ਅੱਧ ਸੇਰ ਮਠਿਆਈ ਮੁੱਲ ਪਾਇਆ। ਬਥੇਰਾ ਕਿਹਾ ਕਿ ਇਹ ਬੜਾ ਕੀਮਤੀ ਹੈ। ਜਿੰਨੇ ਗਾਹਕ ਖੜ੍ਹੇ ਸੀ, ਸਾਰੇ ਦੇਖ ਕੇ ਹੱਸ ਪਏ। ਇੱਕ ਨੇ ਉਹਦੇ ਪੁੜਪੁੜੀ ਕੋਲ ਹੋ ਕੇ ਕਿਹਾ ਕਿ ਇਹਦਾ ਦਿਮਾਗ ਫਿਰਿਆ ਹੋਇਆ ਹੈ। ਹਲਵਾਈ ਫੇਰ ਕਹਿਣ ਲੱਗਿਆ, ਅੱਧ ਸੇਰ ਮਠਿਆਈ ਲੈ ਲੈ, ਇਹ ਪਾਸਕੂ ਹੈ ਮੇਰੀ ਤੱਕੜੀ 'ਚ ਤੇ ਐਹੋ ਜਿਹੇ ਤਾਂ ਸਾਡੇ ਬੱਚੇ ਗੰਗਾ ਗਏ ਬੇਅੰਤ ਲੈ ਆਉਂਦੇ ਨੇ।

ਮਰਦਾਨਾ ਚਲਿਆ ਗਿਆ ਓਥੋਂ। ਅੱਗੇ ਬਜਾਜ ਕੋ ਗਿਆ, ਉਹ ਦੋ ਗਜ਼ ਕਪੜਾ ਦੇਵੇ। ਉਸਨੇ ਵੀ ਉਵੇਂ ਕਹਿ ਦਿੱਤਾ, ਬਥੇਰਾ ਸਮਝਾਇਆ ਪਰ ਅੱਗੇ ਜੌਹਰੀ ਕੋਲ ਚਲਿਆ ਗਿਆ। ਦਸ ਰੁਪਏ ਮੁੱਲ ਪਾ ਦਿਤਾ ਉਹਨੇ। ਕਹਿੰਦਾ, "ਸ਼ੁਕਰ ਹੈ ਦਸ ਰੁਪਏ ਤਾਂ ਪਿਆ।" ਉਸ ਤੋਂ ਅੱਗੇ ਚਲਿਆ ਗਿਆ ਤੇ ਪੁੱਛਦਾ-ਪੁੱਛਦਾ ਸਾਲਸਰਾਏ ਜੌਹਰੀ ਕੋਲ ਪਹੁੰਚ ਗਿਆ। ਜਾ ਕੇ bell (ਘੰਟੀ) ਦਿੱਤੀ, ਰੱਸੀ ਲਟਕਦੀ ਸੀ, ਖਿੱਚੀ ਤੇ ਅੰਦਰ ਬਣਲਲ ਹੋਈ। ਨੌਕਰ ਆਇਆ ਜਿਸ ਦਾ ਨਾਉਂ ਅਧਰੱਕਾ ਸੀ। ਮਰਦਾਨੇ ਨੇ ਸਮਝਿਆ ਕਿ ਸ਼ਾਹ ਜੀ ਆ ਗਏ। ਕਹਿੰਦਾ, ਸ਼ਾਹ ਜੀ! 'ਸਤਿ ਕਰਤਾਰ'। ਉਹ ਕਹਿਣ ਲੱਗਿਆ, ਭਾਈ! ਮੈਂ ਸ਼ਾਹ ਨਹੀਂ, ਮੈਂ ਤਾਂ ਨੌਕਰ ਹਾਂ। ਕੀ ਨਾਉਂ ਹੈ ਤੁਹਾਡਾ?

"ਮੇਰਾ ਨਾਉਂ ਮਰਦਾਨਾ ਹੈ।"

"ਕਿਥੋਂ ਆਏ ਹੋ?"

"ਅਸੀਂ ਪੰਜਾਬ ਦੇਸ਼, ਮਦਰ ਦੇਸ਼ ਤੋਂ ਆਏ ਹਾਂ।"

"ਕੀ ਕੰਮ ਹੈ?"

"ਆਹ ਮੇਰੇ ਕੋਲ ਇਕ ਚੀਜ਼ ਹੈ, ਇਹਦਾ ਮੁੱਲ ਪੁਛਣੈ।"

ਦੇਖ ਕੇ ਹੈਰਾਨ ਹੋ ਗਿਆ, ਅਟੇ-ਸਟੇ ਲਾਉਂਦਾ ਹੈ ਕਿ ਕਿੰਨਾ ਕੁ ਮੁੱਲ ਹੈ ਇਹਦਾ। ਐਨੇ ਨੂੰ ਉਪਰ ਚਲਿਆ ਗਿਆ ਮਰਦਾਨੇ ਨੂੰ ਨਾਲ ਲੈ ਕੇ। ਸਾਲਸਰਾਏ ਕਹਿੰਦਾ, "ਕੀ ਗੱਲ ਹੈ?" ਉਸਨੇ ਦੱਸਿਆ ਕਿ ਭਾਈ ਮਰਦਾਨਾ ਜੀ ਆਏ ਨੇ। ਇਹ ਚੀਜ਼ ਹੈ ਇਨ੍ਹਾਂ ਕੋਲ ਬੜੀ ਸੁਹਣੀ, ਸ਼ਾਹ ਜੀ! ਮੈਂ ਅੱਜ ਦੇਖੀ ਹੈ, ਪਹਿਲਾਂ ਨਹੀਂ ਮੈਂ ਐਹੋ ਜਿਹੀ ਕਦੇ ਦੇਖੀ - ਕਿਉਂਕਿ ਬੜੀ ਦੇਰ ਹੋ ਗਈ ਸੀ ਸੇਵਾ ਕਰਦੇ ਨੂੰ ਉਥੇ। ਸਾਲਸਰਾਏ ਕਹਿੰਦਾ, "ਬੇਟਾ, ਕਿੰਨਾ ਕੁ ਮੁੱਲ ਹੈ?"

ਕਹਿਣ ਲੱਗਾ, "ਹਜ਼ਾਰ ਕੁ ਰੁਪਏ ਲਗਦਾ ਹੈ ਮੈਨੂੰ? ਓਦੋਂ ਦੇ ਹਜ਼ਾਰ ਰੁਪਏ ਦਾ ਮੁੱਲ ਹੁਣ ਦੇ ਲੱਖ ਵਰਗਾ ਸੀ। ਹੁਣ ਜੇ ਕਹਿ ਦੇਈਏ ਕਿ ਲੱਖ ਰੁਪਏ ਹੈ ਇਹਦਾ ਮੁੱਲ, ਅਸੀਂ ਹੈਰਾਨ ਹੋ ਜਾਵਾਂਗੇ।

ਸਾਲਸ ਰਾਏ ਕਹਿੰਦਾ, "ਦਿਖਾ ਤਾਂ ਮੈਨੂੰ।" ਜਦੋਂ ਉਸਨੇ ਹੱਥ ਵਿੱਚ ਲਾਲ ਫੜਿਆਂ, ਮੂੰਹ ਅੱਡਿਆ ਹੀ ਰਹਿ ਗਿਆ। ਛਾਤੀ ਵਿੱਚ ਸਾਹ ਅੰਦਰ ਨੂੰ ਖਿੱਚੀ ਜਾਂਦਾ ਹੈ, ਬਾਹਰ ਨੂੰ ਕੱਢਣਾ ਭੁੱਲ ਹੀ ਗਿਆ; ਕਮੀਜ਼ ਦੇ ਬਟਣ ਟੁੱਟਣ ਲੱਗ ਗਏ। ਬੋਲ ਨਹੀਂ ਹੁੰਦਾ, ਇਸ਼ਾਰੇ ਕਰਦਾ ਹੈ ਹੱਥ ਨਾਲ ਤਜੌਰੀ ਵੱਲ। ਥੋੜ੍ਹੀ ਦੇਰ ਬਾਅਦ ਬੋਲਿਆ, "ਬੇਟਾ! ਕਿਸਮਤ ਜਾਗ ਪਈ। ਇਹ ਤਾਂ ਉਹ ਨਾਯਾਬ ਲਾਲ ਹੈ ਜਿਸਦੇ ਬਾਰੇ ਸਾਡੇ ਬਜ਼ੁਰਗ ਤੇ ਉਸਤਾਦ ਦੱਸਿਆ ਕਰਦੇ ਸੀ। ਸ਼ੁਕਰ ਹੈ, ਮੇਰੀ ਜ਼ਿੰਦਗੀ ਵਿੱਚ ਦੇਖਦਾ ਨਸੀਬ ਹੋ ਗਿਆ। ਨਾਯਾਬ ਹੈ! ਇਹ ਨਹੀਂ ਮਿਲਿਆ ਕਰਦਾ। ਸੁਣਦੇ ਸੀ ਇਹਦੀਆਂ ਕਹਾਣੀਆਂ ਪਰ ਅੱਜ ਆਪਣੀਆਂ ਅੱਖਾਂ ਦੇ ਨਾਲ ਦੇਖ ਲਿਆ। ਬੇਟਾ! ਸੌ ਰੁਪਇਆ ਲਿਆ ਤਜੌਰੀ 'ਚੋਂ ਕੱਢ ਕੇ।" ਲਾਲ ਨੂੰ ਚੌਂਕੀ ਤੇ ਰੱਖ ਦਿਤਾ ਤੇ ਸੌ ਰੁਪਿਆ ਲੈ ਕੇ ਮੱਥਾ ਟੇਕਿਆ। ਮਰਦਾਨੇ ਨੇ ਇਹਦੇ ਵੱਲ ਦੇਖਿਆ, ਭਾਂਪਣ ਦਾ ਯਤਨ ਕਰਿਆ ਤੇ ਉਹ ਸਮਝ ਗਿਆ ਕਿ ਸ਼ਾਇਦ ਇਉਂ ਸਮਝਦਾ ਹੈ ਕਿ ਇਹਦਾ ਮੁੱਲ ਸੌ ਰੁਪਏ ਹੈ। ਕਹਿੰਦਾ, "ਭਾਈ ਮਰਦਾਨਾ! ਮੈਂ ਇਹਦਾ ਮੁੱਲ ਨਹੀਂ ਦੇ ਰਿਹਾ। ਇਹ ਤਾਂ ਨਾਯਾਬ ਲਾਲ ਹੈ, ਇਹਦੀ ਦਰਸ਼ਨ ਭੇਟਾ ਹੀ ਸੌ ਰੁਪਏ ਹੈ, ਤੇ ਇਹ ਮੁੱਲ ਨਹੀਂ ਹੈ ਇਹਦਾ।"

"ਤੁਹਾਡਾ ਹੈ ਭਾਈ ਮਰਦਾਨਾ?"

"ਨਾ ਜੀ, ਮੇਰੇ ਮਾਲਕ ਦਾ ਹੈ।"

"ਕੀ ਨਾਉਂ ਹੈ ਤੁਹਾਡੇ ਮਾਲਕ ਦਾ?"

"ਉਨ੍ਹਾਂ ਨੂੰ 'ਨਾਨਕ ਨਿਰੰਕਾਰੀ' ਕਹਿੰਦੇ ਨੇ। ਅਸੀਂ 'ਸਤਿਗੁਰੂ ਨਾਨਕ ਦੇਵ' ਕਹਿੰਦੇ ਹਾਂ। ਸੰਸਾਰ 'ਨਾਨਕ ਨਿਰੰਕਾਰੀ' ਕਹਿੰਦਾ ਹੈ।"

"ਉਹ ਤਾਂ ਨਹੀਂ ਨਾਨਕ, ਜਿਹੜੇ ਸੰਸਾਰ ਨੂੰ ਤਾਰਨ ਵਾਸਤੇ ਕਲਿਜੁਗ ਵਿੱਚ ਪ੍ਰਗਟ ਹੋਏ ਨੇ?"

"ਹਾਂ, ਉਹ ਹੀ ਨੇ।"

ਬਹੁਤ ਪ੍ਰਸੰਨ ਹੋਇਆ ਕਿ ਦੋ ਚੀਜ਼ਾਂ ਦੇ ਅੱਜ ਦਰਸ਼ਨ ਹੋ ਗਏ। ਕਹਿੰਦਾ, "ਮਰਦਾਨਾ ਜੀ! ਪ੍ਰਸ਼ਾਦ ਪਾਣੀ?"

"ਪ੍ਰਸ਼ਾਦ ਪਾਣੀ ਦਾ ਤਾਂ ਨਹੀਂ ਅਜੇ ਤਾਂਈਂ ਪ੍ਰਬੰਧ ਬਣਿਆਂ।"

"ਕਿੰਨੀਆਂ ਕੁ ਮੂਰਤੀਆਂ ਹੋ?"

"ਕਦੇ ਕਦੇ ਤਾਂ ਅਸੀਂ ਹਜ਼ਾਰਾਂ ਹੋ ਜਾਂਦੇ ਹਾਂ ਪਰ ਅੱਜ ਤਾਂ ਅਸੀਂ ਤਿੰਨ ਜਣੇ ਹੀ ਹਾਂ - ਮੈਂ ਹਾਂ, ਗੁਰੂ ਨਾਨਕ ਜੀ ਨੇ ਤੇ ਭਾਈ ਬਾਲਾ ਜੀ ਨੇ।"

"ਚਲੋ ਤੁਸੀਂ; ਇਹ ਲੈ ਲਓ ਸੌ ਰੁਪਏ, ਅਸੀਂ ਹੁਣੇ ਛੇਤੀ ਆਏ। ਹੋਰ ਨਾ ਕਿਸੇ ਦਾ ਪ੍ਰਸ਼ਾਦ ਪਾਣੀ ਮੰਨਿਓ।"

ਮਰਦਾਨਾ ਵਾਪਸ ਤੁਰ ਪਿਆ। ਐਧਰ ਸਾਲਸ ਰਾਏ ਨੇ ਕਿਹਾ, ਬੇਟਾ ਅਧਰੱਕਾ! ਬਾਗ ਵਿੱਚ ਜਾ ਕੇ ਤਾਜ਼ੇ ਫਲ ਤੋੜ ਕੇ ਲਿਆ ਤੇ ਸੁਹਣੀ ਦੇਸੀ ਘੀ ਦੀ ਤੇ ਖੋਪੇ ਦੀ ਮਠਿਆਈ ਲਿਥਾ ਚੰਗੀ ਚੰਗੀ; ਪਵਿੱਤਰ ਬਰਤਨਾਂ ਵਿੱਚ ਪਾ ਕੇ ਲਿਆਈਂ। ਘਰ ਕਹਿ ਜਾ ਕਿ ਅੱਠ ਦਸ ਬੰਦਿਆ ਦਾ ਪ੍ਰਸ਼ਾਦਾ ਬਹੁਤ ਛੇਤੀ ਤਿਆਰ ਕਰ ਦੇਣ। ਸਭ ਕੁਝ ਹੋ ਗਿਆ।

ਓਧਰ ਗੁਰੂ ਨਾਨਕ ਦੇ ਪਾਸ ਮਰਦਾਨਾ ਪਹੁੰਚ ਗਿਆ। ਜਾ ਕੇ ਸੌ ਰੁਪਿਆ ਵੀ ਰੱਖ ਦਿਤਾ ਮਹਾਰਾਜ ਦੇ ਚਰਨਾਂ 'ਚ, ਤੇ ਲਾਲ ਵੀ ਰੱਖ ਦਿੱਤਾ। ਕਹਿੰਦੇ, "ਮਰਦਾਨਿਆਂ! ਇਹ ਕੀ ਗੱਲ?" ਕਹਿੰਦਾ, "ਮਹਾਰਾਜ! ਤੇਰੀਆਂ ਤੂੰ ਜਾਣ। ਮੇਰਾ ਤਾਂ ਸਿਰ ਚੱਕਰ ਖਾਈ ਜਾਂਦੈ।" ਮਹਾਰਾਜ ਕਹਿੰਦੇ, "ਤੇਰੇ ਸਿਰ ਨੂੰ ਕੀ ਹੋ ਗਿਆ?" "ਮਹਾਰਾਜ! ਐਨੇ ਅਣਜਾਣ ਬੰਦਿਆਂ ਦੇ ਨਾਲ ਵਾਹ! ਪਹਿਲਾਂ ਮੈਨੂੰ ਕਹਿੰਦਾ ਕਿ ਦੋ ਮੂਲੀਆਂ ਲੈ ਜਾ। ਦੂਜਾ ਕਹਿੰਦਾ, ਅੱਧ ਸੇਰ ਮਠਿਆਈ ਲੈ ਜਾ। ਤੀਸਰਾ ਦੋ ਗਜ਼ ਕੱਪੜਾ ਮੁੱਲ ਪਾਵੇ ਤੇ ਜੌਹਰੀ ਕਹਿੰਦਾ, ਦਸ ਰੁਪਏ ਲੈ ਜਾ।" ਮਹਾਰਾਜ ਕਹਿੰਦੇ, "ਮਰਦਾਨਿਆਂ, ਤੈਂ ਦੱਸਣਾ ਸੀ ਇਹਦੇ ਬਾਰੇ। ਤੈਨੂੰ ਸਾਡੇ ਬਚਨ ਤੇ ਯਕੀਨ ਨਹੀਂ?" "ਯਕੀਨ ਸੀ ਮਹਾਰਾਜ; ਪਰ ਇਹ ਸੰਸਾਰ ਮੰਨਦਾ ਹੈ ਕਿਸੇ ਦੀ ਗੱਲ? ਉਹ ਤਾਂ ਮੇਰੇ ਵਿੱਚ ਹੀ ਨੁਕਸ ਕੱਢਣ ਲੱਗ ਗਏ ਕਿ ਦਿਮਾਗ ਫਿਰਿਆ ਹੋਇਆ ਹੈ ਇਸ ਬੰਦੇ ਦਾ। ਮਹਾਰਾਜ! ਹੈਰਾਨ ਹਾਂ, ਮੈਂ ਸਾਲਸ ਰਾਏ ਜੌਹਰੀ ਕੋਲ ਗਿਆ ਤੇ ਉਹ ਕਹਿੰਦਾ, ਇਹਦਾ ਤਾਂ ਮੁੱਲ ਹੀ ਕੋਈ ਨਹੀਂ। ਜੇ ਵੇਚਣਾ ਹੈ ਤਾਂ ਦੋ ਚਾਰ ਮਹੀਨੇ ਠਹਿਰੋ। ਭਾਰਤਵਰਸ਼ ਵਿੱਚੋਂ ਦੂਰੋਂ-ਦੂਰੋਂ, ਵੱਡੇ-ਵੱਡੇ ਜੌਹਰੀ ਪਾਰਖੂ ਮੰਗਾਊਂਗਾ, ਪਰ ਇਹਦਾ ਮੁੱਲ ਫੇਰ ਵੀ ਨਹੀਂ ਹੈ। ਸਾਰੀ ਦੌਲਤ ਬਾਦਸ਼ਾਹ ਦੇ ਦੇਵੇ, ਤਾਂ ਵੀ ਨਹੀਂ ਇਹਦਾ ਮੁੱਲ ਪੈ ਸਕਦਾ। ਮਹਾਰਾਜ! ਐਹੋ ਜਿਹੇ ਲੋਕ ਅਣਜਾਣ?" ਮਹਾਰਾਜ ਕਹਿੰਦੇ, "ਮਰਦਾਨਿਆਂ! ਤਾਂ ਹੀ ਤਾਂ ਅਸੀਂ ਤੈਨੂੰ ਕਹਿੰਦੇ ਸੀ ਕਿ ਕੀਮਤੀ ਚੀਜ਼ਾਂ ਦੀ ਕਦਰ ਕਦਰਦਾਨਾਂ ਤੋਂ ਬਗੈਰ ਨਹੀਂ ਪਿਆ ਕਰਦੀ। ਕੀ ਜਾਣਦਾ ਹੈ ਸਬਜ਼ੀ ਫਰੋਸ਼ - ਲਾਲਾਂ ਬਾਰੇ? ਹਲਵਾਈ ਨੂੰ ਕੀ ਪਤਾ ਹੈ, ਲਾਲ ਕੀ ਹੁੰਦਾ ਹੈ?

ਬਜਾਜ ਨੂੰ ਕੀ ਪਤਾ? ਮਰਦਾਨਿਆਂ! ਜਿਸ ਤਰ੍ਹਾਂ ਪੂਰਾ ਜੌਹਰੀ, ਲਾਲਾਂ ਦਾ ਕਦਰਦਾਨ ਕਦਰ ਕਰਦਾ ਹੈ, ਉਸੇ ਤਰ੍ਹਾਂ ਦੇ ਨਾਲ 'ਨਾਮ' ਦੀ ਕਦਰ ਦਾ ਸੰਸਾਰ ਨੂੰ ਨਹੀਂ ਪਤਾ। ਇਹ ਤਾਂ ਮੱਝਾਂ ਗਾਈਆਂ ਦੀ ਕਦਰ ਜਾਣਦੇ ਨੇ, ਪ੍ਰਾਪਰਟੀਆਂ, ਪਲਾਟਾਂ ਦੀ ਜਾਣਦੇ ਨੇ, ਇੰਡਸਰੀਆਂ ਦੀ ਜਾਣਦੇ ਨੇ, ਫਾਰਮਾਂ ਦੀ ਜਾਣਦੇ ਨੇ, ਟਰੱਕਾਂ ਦੀ ਜਾਣਦੇ ਨੇ, ਬਾਲ-ਬੱਚਿਆਂ ਦੀ ਜਾਣਦੇ ਨੇ, ਨੌਕਰੀਆਂ ਦੀ ਜਾਣਦੇ ਨੇ, ਆਪਣੀ ਹਉਮੈ ਦੀ ਕਦਰ ਜਾਣਦੇ ਨੇ। ਇਨ੍ਹਾਂ ਨੂੰ ਕੀ ਪਤਾ ਹੈ ਕਿ 'ਨਾਮ' ਦੀ ਕੀ ਕਦਰ-ਕੀਮਤ ਹੁੰਦੀ ਹੈ? ਕਿੰਨਾਂ ਹੀ ਦੱਸ ਦਿਓ, ਨਹੀਂ ਬਦਲਦੇ। ਉਥੇ ਦੇ ਉਥੇ ਹੀ ਰਹਿੰਦੇ ਨੇ। ਇਹਦੀ ਕਦਰ ਦਾ ਜੇ ਪਤਾ ਹੈ ਮਰਦਾਨਿਆਂ, ਤਾਂ ਪਤਾ ਹੈ ਪ੍ਰਮੇਸ਼ਰ ਦੇ ਪਿਆਰਿਆਂ ਨੂੰ -

***ਧਾਰਨਾ - ਮਹਿਮਾ ਹਰਿ ਨਾਮ ਦੀ,***
***ਸੰਤਾਂ ਦੇ ਹਿਰਦੇ ਵਸਦੀ -੨, ੨.***

***ਨਾਮ ਦੀ ਮਹਿਮਾ ਸੰਤ ਰਿਦ ਵਸੈ॥ ਅੰਗ - ੨੬੫***

ਸੰਤਾਂ ਤੋਂ ਬਗੈਰ ਨਹੀਂ ਪਤਾ ਲੱਗਦਾ -

***ਸੰਤ ਪ੍ਰਤਾਪਿ ਦੁਰਤੁ ਸਭੁ ਨਸੈ॥ ਅੰਗ - ੨੬੫***

ਸਾਰੀ ਖੋਟੀ ਮੱਤ ਅਤੇ ਦਵੈਤ ਦਾ ਨਾਸ਼ ਹੋ ਜਾਂਦਾ ਹੈ - ਸੰਤਾਂ ਨੂੰ ਮਿਲ ਕੇ।

ਏਨੇ ਨੂੰ ਸਾਲਸ ਰਾਏ ਭੀ ਆ ਗਿਆ ਤੇ ਲਾਲ ਬਾਰੇ ਕਹਿਣ ਲੱਗਾ। ਮਹਾਰਾਜ ਕਹਿੰਦੇ, "ਸਾਲਸ ਰਾਏ! ਇਹ ਤਾਂ ਕੁਛ ਵੀ ਨਹੀਂ, ਕੱਚ ਦਾ ਇੱਕ ਟੁਕੜਾ ਹੈ, ਮਿੱਟੀ ਦਾ ਟੁਕੜਾ ਹੈ। ਇਹਦੀ ਕੀਮਤ ਕੀ ਪਾਉਣੀ ਹੈ, ਇਹਦੇ ਨਾਲੋਂ ਤਾਂ ਤੇਰੇ ਸੁਆਸ ਕੀਮਤੀ ਨੇ, ਤੇਰਾ ਸਰੀਰ ਕੀਮਤੀ ਹੈ, ਤੇਰੀਆਂ ਅੱਖਾਂ ਕੀਮਤੀ ਨੇ।" ਸੋ ਕਹਿੰਦੇ, ਨਾਮ ਦੀ ਕਦਰ-ਕੀਮਤ, ਮਰਦਾਨਿਆਂ! ਸੰਤਾਂ ਨੂੰ ਪਤਾ ਹੁੰਦਾ ਹੈ। ਪੁੱਛ ਨਾਮਦੇਵ ਨੂੰ, ਪੁੱਛ ਕਬੀਰ ਨੂੰ ਜਾ ਕੇ, ਪੁੱਛ ਰਵਿਦਾਸ ਹੀ ਨੂੰ, ਪੁੱਛ ਲੈ ਸੈਣ ਨੂੰ, ਪੁੱਛ ਧੰਨੇ ਨੂੰ ਜਾ ਕੇ, ਹੋਰ ਮਹਾਤਮਾ ਨੂੰ ਪੁੱਛ। ਕਿੱਡੀ ਕਿੱਡੀ ਹਸਤੀ ਸੀ। ਬਾਦਸ਼ਾਹ ਚੱਕਰਵਰਤੀ ਜੋ ਹਿੰਦੁਸਤਾਨ ਵਿੱਚ ਹੋਏ ਨੇ - ਨਾਮਦੇਵ ਦੇ ਨਾਲ ਕੌਣ ਸੀ ਦੱਖਣ ਦਾ ਬਾਦਸ਼ਾਹ, ਕਿਹੜਾ ਸੀ ਜਿਹੜਾ ਰਾਜ ਕਰਦਾ ਸੀ; ਕੋਈ ਜਾਣਦੈ? ਦੱਸ ਸਕੂਗਾ ਕਿ ਇੰਗਲੈਂਡ ਦਾ ਬਾਦਸ਼ਾਹ ਕਿਹੜਾ ਸੀ, ਅਮਰੀਕਾ ਦਾ ਕਿਹੜਾ ਸੀ, ਇਰਾਨ ਦਾ ਬਾਦਸ਼ਾਹ ਕਿਹੜਾ ਸੀ ਉਸ ਵੇਲੇ? ਕੋਈ ਨਹੀਂ ਜਾਣਦਾ। ਸਾਧੂਆਂ ਨੂੰ ਸਾਰੇ ਜਾਣਦੇ ਨੇ। ਸੇਂਟ ਪਾਲ ਦੇ ਬਾਰੇ ਪੁੱਛ ਲਓ, ਸਾਰੇ ਜਾਣਦੇ ਨੇ ਲੇਕਿਨ ਬਾਦਸ਼ਾਹ ਨੂੰ ਨਹੀਂ ਜਾਣਦੇ ਕਿ ਕਿਹੜਾ ਸੀ। Jesus (ਯਸੂ ਮਸੀਹ) ਬਾਰੇ ਪੁੱਛ ਲਓ, ਸਾਰੇ ਜਾਣਦੇ ਨੇ। ਬਾਦਸ਼ਾਹ ਬਾਰੇ ਪੁੱਛੋ ਜਿਹਨੇ ਸੂਲੀ ਦਿੱਤੀ ਸੀ, ਉਹਦਾ ਕੋਈ ਨਾਉਂ ਨਹੀਂ ਜਾਣਦਾ। ਮੁਹੰਮਦ ਸਾਹਿਬ ਨੂੰ ਸਾਰੇ ਜਾਣਦੇ ਨੇ, ਪਰ ਜਿਨ੍ਹਾਂ ਨੇ ਉਨ੍ਹਾਂ ਨੂੰ ਜ਼ਖਮੀ ਕਰਕੇ ਸੁੱਟ ਦਿੱਤਾ, ਉਨ੍ਹਾਂ ਦਾ ਕੋਈ ਨਾਉਂ ਨਹੀਂ ਜਾਣਦਾ। ਸੋ ਨਾਮ ਦੇ ਬਾਰੇ, ਨਾਮ ਜਪਣ ਵਾਲਿਆਂ ਨੂੰ ਪੁੱਛੋ। ਉਹ ਸਦਾ ਕਾਇਮ ਰਹਿੰਦੇ ਨੇ, ਵੱਡੀ ਹਸਤੀ ਹੋ ਜਾਂਦੀ ਐ -

***ਜਿਸ ਨੋ ਬਖਸੇ ਸਿਫਤਿ ਸਾਲਾਹ॥***
***ਨਾਨਕ ਪਾਤਿਸਾਹੀ ਪਾਤਿਸਾਹੁ॥ ਅੰਗ - ੫***

***ਧਾਰਨਾ - ਨਾਮ ਜਪ ਕੇ ਲੱਖਾਂ ਦਾ ਹੋ ਗਿਆ,***
***ਨਾਮਾ ਅੱਧੀ ਦਮੜੀ ਦਾ - ੨, ੨.***

***ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥***
***ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥***
***ਅੰਗ - ੪੮੭***

ਕਿੱਡਾ ਵੱਡਾ ਹੋ ਗਿਆ? ਕ੍ਰੋੜਾ ਬ੍ਰਹਿਮੰਡਾਂ ਦਾ ਮਾਲਕ ਕਦੇ ਛੱਪਰ ਬਣਾ ਰਿਹਾ ਹੈ ਆ ਕੇ, ਕਦੇ ਮਰੀ ਹੋਈ ਗਊ ਨੂੰ ਜਿਉਂਦੀ ਕਰਨ ਵਾਸਤੇ ਆਏ, ਕਦੇ ਦੇਹੁਰਾ ਫੇਰਨ ਵਾਸਤੇ, ਸਾਰੇ ਹੀ ਕੰਮ ਕਰਦਾ ਹੈ, ਜਦੋਂ ਯਾਦ ਕਰਦਾ ਹੈ, ਓਦੋਂ ਹੀ ਆ ਜਾਂਦਾ ਹੈ। ੭੨ ਵਾਰੀ ਦਰਸ਼ਨ ਹੋਏ ਨਾਮਦੇਵ ਜੀ ਨੂੰ - ਸਾਕਾਰ ਰੂਪ ਵਿੱਚ।

ਪੁੱਛ ਲਓ, ਮਹਾਰਾਜ ਕਹਿੰਦੇ, ਕਬੀਰ ਨੂੰ - ਨਾਮ ਦੀ ਮਹਿਮਾ। ਗਰੀਬ ਬੰਦਾ ਸੀ। ਐਸੀ financial (ਆਰਥਕ) ਹਾਲਤ ਲਿਖੀ ਹੈ ਬਾਣੀ ਦੇ ਅੰਦਰ ਕਿ ਸਾਨੂੰ ਤਾਂ ਛੋਲੇ ਦੇ ਦਿੰਦਾ ਹੈ ਤੇ ਸੰਤਾਂ ਨੂੰ ਪ੍ਰਸ਼ਾਦੇ ਬਣੇ ਹੋਏ ਖੁਆ ਦਿੰਦਾ ਹੈ; ਕਿਹੋ ਜਿਹਾ ਹੋ ਗਿਆ ਹੈ। ਸ਼ਿਕਾਇਤ ਕਰਦੀ ਹੈ ਮਾਤਾ -

***ਸੁਨਹੁ ਜਿਠਾਨੀ ਸੁਨਹੁ ਦਿਰਾਨੀ***
***ਅਚਰਜੁ ਏਕੁ ਭਇਓ ॥***
***ਸਾਤ ਸੂਤ ਇਨਿ ਮੁਡੀਂਏ ਖੋਏ***
***ਇਹੁ ਮੁਡੀਆ ਕਿਉ ਨ ਮੁਇਓ ॥ ਅੰਗ - ੮੫੬***

ਇਹ ਘਰ ਖਰਾਬ ਕਰਨ ਲੱਗਿਆ ਪਿਆ ਹੈ -

***ਜਬ ਕੀ ਮਾਲਾ ਲਈ ਨਿਪੂਤੇ***
***ਤਬ ਤੇ ਸੁਖੁ ਨ ਭਇਓ ॥ ਅੰਗ - ੮੫੬***

ਗਾਲ੍ਹਾਂ ਕੱਢਦੀ ਹੈ ਗੁਰੂ ਨੂੰ ਕਿ ਐਹੋ ਜਿਹੇ ਨਿਪੁੱਤੇ ਨੇ - ਆਪਣਾ ਤਾਂ ਪੁੱਤ ਧੀ ਹੈ ਨਹੀਂ ਕੋਈ - ਆ ਕੇ ਇਹਨੂੰ ਅਜਿਹੀ ਮਾਲਾ ਦੇ ਦਿੱਤੀ ਕਿ ਦਿਨ ਰਾਤ ਮਾਲਾ ਹੀ ਘੁਮਾਈ ਜਾਂਦਾ ਹੈ, 'ਵਾਹਿਗੁਰੂ-ਵਾਹਿਗੁਰੂ', 'ਰਾਮ-ਰਾਮ' ਕਰੀ ਜਾਂਦਾ ਹੈ, ਤੇ ਕਹਿੰਦੀ, ਸਾਨੂੰ ਸੱਥਰ ਦੇ ਦਿੰਦਾ ਹੈ, ਉਨ੍ਹਾਂ ਨੂੰ ਮੰਜੇ ਦੇ ਦਿੰਦਾ ਹੈ। ਘਰ ਵਿੱਚ ਮੰਜੇ ਵੀ ਵਾਧੂ ਨਹੀਂ ਸੀਗੇ ਪੈਣ ਵਾਸਤੇ ਤੇ ਉਹ ਆ ਜਾਂਦੇ ਨੇ ਸਾਧੂ, ਫਿਰ ਮੰਜੇ ਕਢਾ ਕੇ ਦੇ ਦਿੰਦਾ ਹੈ। ਤਿੰਨ ਹੀ ਮੰਜੇ ਨੇ ਸਾਡੇ ਘਰ ਵਿੱਚ, ਵੱਧ ਨਹੀਂ। ਉਨ੍ਹਾਂ ਦੀ (ਕਬੀਰ ਜੀ ਦੀ) ਹਾਲਤ ਕਿੱਡੀ ਵੱਡੀ ਹੋ ਗਈ - ਸਾਢੇ ਸੱਤ ਕਰੋੜ ਬੰਦਿਆਂ ਦਾ ਉਧਾਰ ਕਬੀਰ ਸਾਹਿਬ ਨੇ ਕਰਿਆ ਤੇ ਅਮਰ ਅਵਸਥਾ ਨੂੰ ਪ੍ਰਾਪਤ ਨੇ। ਕਿੱਡੀਆਂ-ਕਿੱਡੀਆਂ ਸਲਤਨਤਾਂ ਨਾਲ ਟੱਕਰ ਲਈ ਉਨ੍ਹਾਂ ਨੇ। ਪਾਣੀ ਵਿੱਚ ਸੁੱਟ ਦਿੱਤੇ - ਪੱਥਰ ਬੰਨ੍ਹ ਕੇ, ਸੰਗਲ ਬੰਨ੍ਹ ਕੇ -

***ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ॥***
***ਮ੍ਰਿਗਛਾਲਾ ਪਰ ਬੈਠੇ ਕਬੀਰ॥ ਅੰਗ - ੧੧੬੨***

ਹਾਥੀ ਦੇ ਅੱਗੇ ਸੁੱਟ ਦਿੱਤਾ ਤੇ ਹਾਥੀ ਪੋਟ ਲੈ ਲੈ ਕੇ ਨਮਸਕਾਰਾਂ ਕਰਦਾ ਹੈ, ਕਹਿੰਦਾ ਹੀ ਨਹੀਂ ਕੁਛ। ਜਾ ਕੇ ਕਾਜ਼ੀਆਂ ਵੱਲ ਨੂੰ ਹੀ ਨੱਠ ਕੇ ਪੈ ਗਿਆ। ਅੱਗ 'ਚ ਸੁੱਟ ਦਿੱਤਾ -

ਲੱਕੜੀਆਂ ਜਲ ਗਈਆਂ, ਸਭ ਕੁਛ ਜਲ ਗਿਆ; ਕਬੀਰ ਨੂੰ ਕੁਛ ਵੀ ਨਾ ਹੋਇਆ। ਲਾਲ ਸੁਰਖ ਹੋਇਆ ਨਿਕਲ ਆਇਆ 'ਰਾਮ-ਰਾਮ' ਕਰਦਾ। ਧਰਤੀ 'ਚ ਦੱਬ ਦਿੱਤਾ, ਦੇਖਦੇ ਨੇ ਕਿ ਉਹ ਤਾਂ ਬਜ਼ਾਰ ਵਿੱਚ ਤੁਰਿਆ ਫਿਰਦਾ ਹੈ -

***ਜਲ ਅਗਨੀ ਵਿਚਿ ਘਤਿਆ***
***ਜਲੈ ਨ ਡੁਬੈ ਗੁਰ ਪਰਸਾਦਿ॥***
***ਭਾਈ ਗੁਰਦਾਸ ਜੀ, ਵਾਰ ੧੦/੨***

ਪ੍ਰਮੇਸ਼ਰ ਰਿਮੋਟ ਕੰਟਰੋਲ ਦੇ ਨਾਲ ਕੰਮ ਕਰ ਰਿਹਾ ਹੈ, ਉਹਦੇ ਸਾਰੇ ਕੰਮ ਆਪ ਕਰ ਰਿਹਾ ਹੈ। ਕਿਤੇ ਜੱਗ ਕਰ ਰਿਹਾ ਹੈ, ਕਿਤੇ ਕੁਛ ਕਰ ਰਿਹਾ ਹੈ। ਇਸ ਤਰ੍ਹਾਂ ਮਹਾਰਾਜ ਫੁਰਮਾਨ ਕਰਦੇ ਨੇ -

***ਧਾਰਨਾ - ਭਇਓ ਗੁਣੀ ਗਹੀਰਾ ਜੀ,***
***ਭਇਓ ਗੁਣੀ ਗਹੀਰਾ ਜੀ -੨. ੨***
***ਨੀਚ ਕੁਲਾ ਜੁਲਾਹਰੋ,***
***ਨੀਚ ਕੁਲਾ ਜੁਲਾਹਰੋ - ੨***
***ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥***
***ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥***
***ਅੰਗ - ੪੮੭***

ਬੁਣਨਾ ਤਣਨਾ ਛੱਡ ਦਿੱਤਾ, ਗਹਿਰ ਗੰਭੀਰ ਹੋ ਗਿਆ, ਪ੍ਰੀਤ ਚਰਨਾਂ ਵਿੱਚ ਜੁੜ ਗਈ ਪਰਮੇਸ਼ਰ ਦੇ। ਭੁੱਲਦਾ ਨਹੀਂ ਹੈ ਕਦੇ ਵੀ। ਜਿਵੇਂ ਮੱਛੀ ਪਾਣੀ ਤੋਂ ਬਗੈਰ ਨਹੀਂ ਜਿਉਂਦੀ, ਏਵੇਂ ਨਾਮ ਕਬੀਰ ਦੀ ਜ਼ਿੰਦਗੀ ਬਣ ਗਿਆ - 'ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ।' ਇਹੀ ਨਹੀਂ ਹੋਇਆ ਸੰਗਤ ਕਰਨ ਵਾਲੇ ਵੀ ਹੋ ਗਏ।

ਅੱਜ ਕਬੀਰ ਸਾਹਿਬ ਬਾਹਰ ਗਏ ਹੋਏ ਨੇ ਤੇ ਇੱਕ ਦੁਖੀ ਬੰਦਾ - ਕੋਈ ਰਾਜਾ, ਜਿਸ ਦਾ ਸਰੀਰ ਪੀੜਤ ਸੀ ਕੁਸ਼ਟ ਰੋਗ ਦੇ ਨਾਲ, ਬਦਬੂ ਮਾਰ ਰਹੀ ਸੀ। ਘਰ ਆ ਗਿਆ। ਰਾਜਾ ਖੜ੍ਹਾ ਹੈ ਦਰਵਾਜੇ ਅੱਗੇ, ਭੀਖ ਮੰਗਦਾ ਹੈ। ਕਾਹਦੀ ਭੀਖ ਮੰਗਦਾ ਹੈ? ਜਿਹੜੀ ਸੰਤਾਂ ਕੋਲ ਹੁੰਦੀ ਹੈ। ਕਹਿੰਦਾ ਹੈ, "ਮੈਂ ਕਬੀਰ ਸਾਹਿਬ ਨੂੰ ਮਿਲਣਾ ਹੈ।" ਅੰਦਰੋਂ ਬੀਬੀ ਨਿਕਲੀ - ਮਾਤਾ ਲੋਈ। ਕਹਿਣ ਲੱਗੀ, "ਉਹ ਤਾਂ ਗਏ ਹੋਏ ਨੇ।" ਰਾਜਾ ਕਹਿਣ ਲੱਗਿਆ, "ਮੈਂ ਬੜਾ ਦੁਖੀ ਹਾਂ, ਦੂਰ ਤੋਂ ਆਇਆ ਹਾਂ। ਸਰੀਰ ਨੂੰ ਕੁਸ਼ਟ ਹੋਇਆ ਹੋਇਆ ਹੈ, ਮੈਂ ਸਹਿ ਨਹੀਂ ਸਕਦਾ ਪੀੜ; ਕ੍ਰਿਪਾ ਕਰੋ, ਮੈਨੂੰ ਦਸ ਦਿਓ ਕਬੀਰ ਸਾਹਿਬ ਕਿੱਥੇ ਨੇ?" ਕਹਿੰਦੀ, "ਉਹ ਤਾਂ ਦੂਰ ਨੇ। ਪਰ ਤੂੰ ਦੁਖੀ ਹੈਂ, ਚੱਲ ਕੋਈ ਗੱਲ ਨਹੀਂ, ਦਵਾਈ ਦੇ ਦਿੰਦੀ ਹਾਂ ਤੈਨੂੰ।" ਉਹ ਕਹਿੰਦਾ, "ਬੀਬੀ! ਦਵਾਈਆਂ ਤਾਂ ਮੈਂ ਬਹੁਤ ਕਰ ਲਈਆਂ। ਦਵਾਈਆਂ ਨਾਲ ਰਾਜ਼ੀ ਹੋਣਾ ਹੁੰਦਾ ਤਾਂ ਮੈਂ ਇਸ ਦਰ ਤੇ ਕਿਉਂ ਆਉਂਦਾ। ਦਵਾਈਆਂ ਫੇਲ੍ਹ ਹੋ ਗਈਆਂ ਨੇ, ਕੋਈ ਦਵਾਈ ਕੰਮ ਨਹੀਂ ਕਰਦੀ।" ਉਹ ਕਹਿਣ ਲੱਗੀ, "ਜੋ ਸੰਤਾਂ ਕੋਲ ਦਵਾਈ ਹੁੰਦੀ ਹੈ, ਉਹੋ ਦਵਾਈ ਦੇ ਦਿੰਦੀ ਹਾਂ।"

ਜਿਵੇਂ ਅੰਮ੍ਰਿਤਧਾਰਾ, ਕਹਿੰਦੇ - ੩੨ ਬਿਮਾਰੀਆਂ ਦਾ ਇਲਾਜ ਹੁੰਦਾ ਹੈ, ਇਵੇਂ ਸੰਤਾਂ ਕੋਲ ਇੱਕੋ ਦਵਾਈ ਹੁੰਦੀ ਹੈ; ਉਹ ਸਾਰੀਆਂ ਬਿਮਾਰੀਆਂ ਦਾ ਇੱਕੋ ਇਲਾਜ ਹੁੰਦਾ ਹੈ -

***ਧਾਰਨਾ - ਤੇਰੇ ਸਾਰਿਆਂ ਦੁਖਾਂ ਦੀ ਦਾਰੂ,***
***ਇਕੋ ਨਾਮ ਵਾਹਿਗੁਰੂ ਦਾ - ੨, ੨***

ਕਹਿਣ ਲੱਗੀ, "ਰਾਜਨ! ਤਿਆਰ ਹੋ ਜਾ। ਜੋ ਦਾਰੂ ਸਾਡੇ ਕੋਲ ਹੈ, ਭਾਂਡਾ ਉਹਦਾ ਜਿਹੜਾ ਹੈ, ਉਹ ਵਿਸ਼ਵਾਸ਼ ਹੈ। ਹੈ ਤੇਰੇ ਕੋਲ ਵਿਸ਼ਵਾਸ਼?" ਕਹਿੰਦਾ, "ਬੀਬੀ! ਮੈਂ ਤਾਂ ਵਿਸ਼ਵਾਸ਼ ਕਰਕੇ ਹੀ ਏਥੇ ਪਹੁੰਚਿਆ।"

ਅਮਰੀਕਾ ਵਿੱਚ ਮੈਂ ਦੇਖਿਆ - ਨਿਊਯਾਰਕ ਵਿੱਚ ਟੀ.ਵੀ ਤੇ ਆਉਂਦੈ, ਸ਼ਾਇਦ ਚੈਨਲ ੨੯ ਤੇ। ਉਥੇ ਬਿਮਾਰ ਬੰਦੇ ਸਤਿਸੰਗ ਵਿੱਚ ਆਉਂਦੇ ਨੇ। ਜੋ ਲੈਕਚਰ ਦਿੰਦਾ ਹੈ, ਐਸਾ ਸੋਹਣਾ ਦਿੰਦਾ ਹੈ ਕਿ ਸਾਨੂੰ ਵੀ ਸੁਣਨ ਨੂੰ ਬਹੁਤ ਪਿਆਰਾ ਲਗਦਾ ਹੈ। ਨੇਤਰਾਂ ਵਿੱਚ ਜਲ ਆ ਜਾਂਦਾ ਹੈ, ਐਨਾ ਜੀਸਸ ਦਾ ਪਿਆਰ ਹੈ ਉਹਦੇ ਹਿਰਦੇ ਵਿੱਚ। ਤੇ ਫੇਰ ਜਿੰਨੀ ਸੰਗਤ audience (ਦਰਸ਼ਕ) ਹੁੰਦੀ ਹੈ, ਨੇਤਰਾਂ 'ਚ ਜਲ ਜਾਂਦਾ ਹੈ ਸਭ ਦੇ ਹੀ, ਭਾਵਪੂਰਤ ਮਾਹੌਲ ਹੋ ਜਾਂਦਾ ਹੈ। ਸਾਰਾ ਮਾਹੌਲ ਭਰ ਜਾਂਦਾ ਹੈ ਰੂਹਾਨੀ waves (ਲਹਿਰਾਂ) ਦੇ ਨਾਲ। ਉਹ ਫੇਰ ਕਹਿੰਦਾ ਹੈ, ਬਿਮਾਰ ਬੰਦੇ ਆਓ, ਵਿਸ਼ਵਾਸ਼ ਵਾਲੇ ਆਓ। ਉਸ ਵੇਲੇ ਸਟ੍ਰੈਚਰਾਂ ਤੇ ਪਾ ਕੇ ਲੈ ਆਉਂਦੇ ਨੇ। ਫੇਰ ਉਹ ਪੁੱਛਦਾ ਹੈ, "ਵਿਸ਼ਵਾਸ਼ ਹੈ?" "ਹੈ।" "100 ਪ੍ਰਤੀਸ਼ਤ?" "ਹਾਂ।" "ਫਿਰ ਉੱਠ ਕੇ ਖੜ੍ਹਾ ਹੋ।" ਫੇਰ ਬਿਠਾ ਲੈਂਦਾ ਹੈ ਤੇ ਕਹਿੰਦਾ ਹੈ ਕਿ ਉਠ ਕੇ ਮੇਰੇ ਮਗਰ ਚੱਲ। ਹੌਲੀ-ਹੌਲੀ ਚਲਦਾ ਹੈ ਪਹਿਲਾਂ, ਫੇਰ ਨੱਠ ਪੈਂਦਾ ਹੈ। ਸਾਰਾ ਚੱਕਰ ਸੰਗਤ ਦੇ ਦੁਆਲੇ ਲਿਆ ਕੇ ਸਟ੍ਰੈਚਰ ਮਾਰਦਾ ਹੈ ਚੁੱਕ ਕੇ। ਦਸ ਪੰਦਰਾਂ ਬੰਦੇ ਹਰ ਰੋਜ਼ ਰਾਜ਼ੀ ਹੋ ਜਾਂਦੇ ਨੇ।

ਸੋ ਮਾਤਾ ਲੋਈ ਜੀ ਕਹਿਣ ਲੱਗੇ, "ਰਾਜਨ! ਚਿੱਤ ਵਿੱਚ ਵਿਸ਼ਵਾਸ਼ ਹੋਣਾ ਚਾਹੀਦਾ ਹੈ। ਦਵਾਈ ਦਾ 100% ਅਸਰ ਹੈ। ਪਰ ਭਾਂਡਾ ਜਿਹੜਾ ਹੈ, ਕੈਪਸੂਲ ਹੈ ਉਪਰਲਾ ਖੋਲ, ਉਹ ਵਿਸ਼ਵਾਸ਼ ਦਾ ਹੋਣਾ ਚਾਹੀਦਾ ਹੈ ਕਿਉਂਕਿ ਇਸ ਦਵਾਈ ਨੇ ਤੇਰੇ ਮਨ ਵਿੱਚ ਵਸ ਜਾਣਾ ਹੈ ਤੇ ਮਨ 'ਚ ਵਸਦੇ ਸਾਰ ਤੂੰ ਰਾਜ਼ੀ ਹੋ ਜਾਣਾ ਹੈ।"

***ਜਿਸੁ ਮਨਿ ਵਸੈ ਪਾਰਬ੍ਰਹਮੁ***
***ਨਿਕਟਿ ਨ ਆਵੈ ਪੀਰ ॥***
***ਭੁਖ ਤਿਖ ਤਿਸੁ ਨ ਵਿਆਪਈ***
***ਜਮੁ ਨਹੀ ਆਵੈ ਨੀਰ ॥ ਅੰਗ - ੧੧੦੨***

ਜਮਦੂਤਾਂ ਦਾ ਵੀ ਇਲਾਜ ਹੈ, ਹਉਮੈ ਦਾ ਇਲਾਜ ਹੈ ਜਿਹੜੀ ਜਨਮ-ਮਰਨ ਵਿੱਚ ਪਾਉਂਦੀ ਹੈ; ਈਰਖਾ ਦਾ ਇਲਾਜ ਹੈ, ਨਿੰਦਿਆ ਦਾ, ਤ੍ਰਿਸ਼ਨਾ ਦਾ, ਸਾਰੀਆਂ ਮਾਨਸਕ ਬਿਮਾਰੀਆਂ ਦਾ ਇਲਾਜ ਇੱਕੋ -

***ਸਰਬ ਰੋਗ ਕਾ ਅਉਖਦੁ ਨਾਮੁ॥ ਅੰਗ - ੨੭੪***

ਪਰਮੇਸ਼ਰ ਦਾ ਨਾਮ ਦਾਰੂ ਹੈ। ਸਰੀਰਕ ਬਿਮਾਰੀਆਂ ਮਨ ਤੋਂ ਪੈਦਾ ਹੋਇਆ ਕਰਦੀਆਂ ਨੇ -

***ਖਸਮੁ ਵਿਸਾਰਿ ਕੀਏ ਰਸ ਭੋਗ॥***
***ਤਾਂ ਤਨਿ ਉਠਿ ਖਲੋਏ ਰੋਗ॥ ਅੰਗ - ੧੨੫੬***

ਬਹੁਤੇ ਮਹਾਤਮਾ ਤਾਂ ਧਿਆਨ ਹੀ ਨਹੀਂ ਦਿੰਦੇ ਕਿ ਅਪਨੇ ਕਰਮ ਕੀਤੇ ਹੋਏ ਭਗਤ ਭਾਈ! ਸਾਡੇ ਕੋਲ ਕੀ ਲੈਣ ਆਇਆ ਹੈਂ? ਨਾਮ ਜਪ, ਨਹੀਂ ਤਾਂ ਤੈਨੂੰ ਅਗਲੇ ਜਨਮ ਵਿੱਚ ਭੁਗਤਣੇ ਪੈਣਗੇ। ਲੇਕਿਨ ਗੁਰੂ ਨਾਨਕ ਪਾਤਸ਼ਾਹ ਨੇ ਤਾਂ ਕੋੜ੍ਹੀਆਂ ਨੂੰ ਰਾਜ਼ੀ ਕਰ ਦਿੱਤਾ, ਨਾਮ ਦੀ ਦਵਾਈ ਦੇ ਕੇ ਅੱਗੇ ਨੂੰ ਸਿੱਧੇ ਰਸਤੇ ਪਾ ਦਿੱਤਾ।

Problem (ਮਸਲਾ) ਇਹ ਹੁੰਦਾ ਹੈ ਕਿ ਰਾਜ਼ੀ ਤਾਂ ਹੋ ਜਾਂਦਾ ਨੇ, ਜਦੋਂ ਰਾਜ਼ੀ ਹੋ ਜਾਂਦੇ ਨੇ, ਓਦੋਂ ਹੀ ਆ ਜਾਂਦੇ ਨੇ ਕਿ ਬਾਬਾ ਜੀ! ਪਾਠ ਹੁਣ ਬੰਦ ਕਰ ਦਿਆਂ? ਭਾਈ! ਜਿਹੜੇ ਪਾਠ ਨੇ ਤੈਨੂੰ ਰਾਜ਼ੀ ਕਰ ਦਿੱਤਾ, ਤੇਰੇ ਅੰਦਰ ਵਿਸ਼ਵਾਸ਼ ਹੋਣਾ ਚਾਹੀਦਾ ਹੈ ਕਿ ਮੈਂ ਤਾਂ ਹੁਣ ਸਾਰੀ ਜ਼ਿੰਦਗੀ ਇਸ ਤੇ ਲਾ ਦੇਵਾਂ ਪਰ ਤੂੰ ਰਾਜ਼ੀ ਹੁੰਦੇ ਸਾਰ ਹੀ ਛੱਡ ਗਿਆ ਇਸ ਚੀਜ਼ ਨੂੰ। ਇਹ ਨੁਕਸ ਹੈ ਸਾਡੇ ਵਿੱਚ।

***ਅਵਰਿ ਉਪਾਵ ਸਭਿ ਤਿਆਗਿਆ***
***ਦਾਰੂ ਨਾਮੁ ਲਇਆ ॥***
***ਤਾਪ ਪਾਪ ਸਭਿ ਮਿਟੇ ਰੋਗ***
***ਸੀਤਲ ਮਨੁ ਭਇਆ ॥ ਅੰਗ - ੮੧੭***

ਮਨ ਵੀ ਸੀਤਲ ਹੋ ਗਿਆ, ਤਿੰਨੇ ਪਾਪਾਂ ਦਾ ਖਾਤਮਾ ਹੋ ਗਿਆਂ, ਪਾਪਾਂ ਸਾਰਿਆਂ ਦਾ ਖਾਤਮਾ ਹੋ ਗਿਆ।

ਹੁਣ ਦਵਾਈ ਦਿੰਦੀ ਹੈ - ਮਾਤਾ ਲੋਈ। ਰਾਜੇ ਨੂੰ ਕਿਹਾ, "ਬਹਿ ਜਾ ਸਾਮ੍ਹਣੇ।" ਆਪ ਵੀ ਬੈਠ ਗਈ। ਪੂਰੇ ਭਾਵ ਵਿੱਚ ਆ ਗਈ, ਬਿਰਤੀ ਇਕਾਗਰ ਕਰਕੇ ਰਸ ਵਿੱਚ ਆ ਗਈ। ਨੇਤਰਾਂ ਦਾ ਜਲਾਲ ਝੱਲਿਆ ਨਹੀਂ ਜਾਂਦਾ। ਕਹਿੰਦੀ, "ਮੇਰੇ ਵੱਲ ਦੇਖ।" ਨੇਤਰ ਕਰਦਾ ਹੈ ਪਰ ਟਿਕਦੇ ਨਹੀਂ ਕਿ ਐਨਾ ਜਲਾਲ ਹੈ। ਕਹਿੰਦੀ, "ਕਹਿ ਰਾਮ।" ਰਾਮ ਕਹਿ ਦਿੱਤਾ। ਕਹਿੰਦੇ ਸਾਰ ਸਾਰੇ ਝਰਨਾਹਟ ਅੰਦਰ ਝਿਰਨ ਝਿਰਨ ਹੋਣ ਲੱਗ ਪਈ। ਕਹਿੰਦੀ, "ਫੇਰ ਕਹਿ ਰਾਮ।" ਫੇਰ ਕਹਾ ਦਿੱਤਾ ਤੇ ਤਕਲੀਫ ਹਟ ਗਈ। ਹੈਰਾਨ ਹੋ ਗਿਆ ਕਿ 'ਰਾਮ' ਕਹਿਣ ਸਾਰ ਦਰਦ ਬੰਦ ਹੋ ਗਿਆ। ਕਹਿੰਦੀ, "ਫੇਰ ਕਹਿ ਰਾਮ।" ਤੀਸਰੀ ਵਾਰੀ ਕਹਾ ਦਿੱਤਾ। "ਜਾਹ, ਹੁਣ ਇਸ਼ਨਾਨ ਕਰ, 'ਰਾਮ-ਰਾਮ' ਕਹੀ ਜਾਈਂ। ਭੇਜ ਦਿੱਤਾ। ਰਾਜੇ ਨੇ ਆ ਕੇ ਇਸ਼ਨਾਨ ਕਰਿਆ। ਪ੍ਰਸੰਨ ਹੋ ਗਿਆ, ਨੱਚਦਾ ਟੱਪਦਾ। ਫਿਰਦਾ ਹੈ। ਨਾਲ ਦੇ ਕਹਿੰਦੇ ਨੇ - ਭੇਤੀ ਬੰਦੇ ਨੇੜੇ ਦੇ ਕਿ ਕਿਸ ਤਰ੍ਹਾਂ ਤੁਸੀਂ ਠੀਕ ਹੋ ਗਏ? ਕਹਿਣ ਲੱਗਿਆ, "ਮੈਨੂੰ ਸਾਧੂਆਂ ਨੇ ਦਵਾਈ ਦੇ ਦਿੱਤੀ।" ਕਹਿੰਦੇ, "ਕੋਈ ਸਪੈਸ਼ਲ ਉਨ੍ਹਾਂ ਕੋਲ ਅਕਸੀਰ ਹੁੰਦੀ ਹੈ?" ਰਾਜਾ ਕਹਿੰਦਾ, "ਅਕਸੀਰ ਨਹੀਂ, ਦਵਾਈ ਦਾ ਨਾਉਂ ਹੋਰ ਹੈ" -

***ਧਾਰਨਾ - ਦਿਤੀ ਸਾਧੂਆਂ ਨੇ,***
***ਮੈਨੂੰ ਨਾਮ ਦੀ ਦਵਾਈ -੨, ੨***

***ਨਾਮੁ ਅਉਖਧੁ ਮੋ ਕਉ ਸਾਧੂ ਦੀਆ॥***
***ਅੰਗ - ੧੦੧***

ਦਵਾਈ ਮਿਲ ਗਈ ਸਭ ਤੋਂ ਵੱਡੀ, ਜਿਸ ਨਾਲ ਕੋਈ ਰੋਗ ਨਹੀਂ ਰਹਿੰਦਾ। ਏਥੋਂ ਤੱਕ ਕਿ ਜਮਾਂ ਦਾ ਰੋਗ ਵੀ ਖਤਮ, ਹਉਮੈ ਦਾ ਰੋਗ ਵੀ ਖਤਮ -

***ਕਿਲਬਿਖ ਕਾਟੇ ਨਿਰਮਲੁ ਥੀਆ॥ ਅੰਗ - ੧੦੧***

ਸਾਰੇ ਪਾਪ ਕੱਟ ਦਿੱਤੇ -

***ਕੋਟਿ ਅਘਾ ਸਭਿ ਨਾਸ ਹੋਹਿ ਸਿਮਰਤ ਹਰਿ ਨਾਉ॥***
***ਅੰਗ - ੭੦੭***

ਕਰੋੜਾਂ ਪਾਪ ਖਤਮ ਕਰ ਦਿੱਤੇ ਇਸ ਦਵਾਈ ਨੇ -

***ਅਨਦੁ ਭਇਆ ਨਿਕਸੀ ਸਭ ਪੀਰਾ.............॥ ਅੰਗ - ੧੦੧***

ਹੁਣ ਮਨ ਅਨੰਦ ਹੋ ਗਿਆ, ਸਭ ਪੀੜਾਂ ਖਤਮ ਹੋ ਗਈਆ -

***................ਸਗਲ ਬਿਨਾਸੇ ਦਰਦਾ ਜੀਉ॥***
***ਅੰਗ - ੨੫੯***

ਹੁਣ ਕੋਈ ਦਰਦ ਨਹੀਂ - ਨ ਮਾਨਸਿਕ ਦਰਦ, ਨਾ ਸਰੀਰਕ ਦਰਦ, ਨਾ ਕੋਈ ਹੋਰ ਦਰਦ। ਕਿੱਡੀ ਵੱਡੀ ਦਵਾਈ ਹੈ। ਮਹਾਰਾਜ ਕਹਿੰਦੇ, ਇਹ ਦਾਰੂ ਜੇ ਲਗ ਜਾਵੇ -

***ਲਲਾ ਲਾਵਉ ਅਉਖਧ ਜਾਹੂ॥***
***ਦੂਖ ਦਰਦ ਤਿਹ ਮਿਟਹਿ ਖਿਨਾਹੂ॥ ਅੰਗ - ੨੫੯***

ਇਕ ਖਿਨ ਦੇ ਵਿੱਚ ਸਾਰੇ ਦੁੱਖ ਮਿਟ ਜਾਂਦੇ ਨੇ ਜੇ ਇਹ ਦਵਾਈ ਲਾ ਲਵੇ -

***ਨਾਮੁ ਅਉਖਧ ਜਿਹ ਰਿਦੈ ਹਿਤਾਵੈ॥ ਅੰਗ - ੨੫੯***

ਜਿਹਦੇ ਹਿਰਦੇ ਵਿੱਚ ਨਾਮ ਦੀ ਦਵਾਈ ਹਿਤ ਕਰ ਜਾਵੇ, ਪਿਆਰ ਲਗ ਜਾਵੇ, ਤੇ ਇਹਦੇ ਵਿਚੋਂ ਨਿਕਲੇ ਨਾ, ਫੇਰ ਕੀ ਹੁੰਦਾ ਹੈ? ਕਹਿੰਦੇ, ਉਹ ਰੋਗੀ ਨਹੀਂ ਹੁੰਦਾ -

***ਤਾਹਿ ਰੋਗੁ ਸੁਪਨੈ ਨਹੀ ਆਵੈ॥ ਅੰਗ - ੨੫੯***

ਸੁਪਨੇ ਵਿੱਚ ਭੀ ਕਦੇ ਬਿਮਾਰ ਨਹੀਂ ਹੁੰਦਾ -

***ਹਰਿ ਅਉਖਧੁ ਸਭ ਘਟ ਹੈ ਭਾਈ॥ ਅੰਗ - ੨੫੯***

ਸਭ ਦੇ ਅੰਦਰ ਹੀ ਦਵਾਈ ਰੱਖੀ ਹੋਈ ਹੈ -

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥***
***ਦੇਹੀ ਮਹਿ ਇਸ ਕਾ ਬਿਸ੍ਰਾਮੁ ॥***
***ਸੁੰਨ ਸਮਾਧਿ ਅਨਹਤ ਤਹ ਨਾਦ ॥***
***ਕਹਨੁ ਨ ਜਾਈ ਅਚਰਜ ਬਿਸਮਾਦ ॥***
***ਅੰਗ - ੨੯੩***

ਐਸੀ ਦਾਰੂ ਅਸੀਂ ਕੱਢ ਨਹੀਂ ਰਹੇ ਅੰਦਰੋਂ। ਅੰਦਰ ਰੱਖ ਦਿੱਤੀ ਪ੍ਰਮੇਸ਼ਰ ਨੇ ਕਿ ਬਿਮਾਰ ਨਾ ਹੋ ਜਾਵੇ ਕਿਤੇ, ਕਿਉਂਕਿ -

*(ਬਾਕੀ ਪੰਨਾ 38 'ਤੇ)*

# ਬਰਸੀ ਤੇ ਵਿਸ਼ੇਸ਼

ਮਹਾਂਪੁਰਸ਼ਾਂ ਦੇ ਜੀਵਨ ਸੰਸਾਰ ਲਈ ਚਾਨਣ ਮੁਨਾਰਾ ਹੋਇਆ ਕਰਦੇ ਹਨ। ਉਨ੍ਹਾਂ ਦਾ ਜੀਵਨ ਸਮਦਰਸ਼ੀ, ਪ੍ਰਉਪਕਾਰੀ ਤੇ ਰੂਹਾਨੀਅਤ ਭਰਪੂਰ ਹੁੰਦਾ ਹੈ। ਉਹ ਆਪਣੀ ਪਾਰਦ੍ਰਿਸ਼ਟੀ ਸਦਕਾ ਭਵਿਖਤ ਦੀਆਂ ਲਕੀਰਾਂ ਖਿਚ ਕੇ ਆਪਣੇ ਵੱਡੇ ਮਹਾਂਪੁਰਖਾਂ ਤੇ ਗੁਰੂ ਸਾਹਿਬਾਨਾਂ ਦੇ ਪਾਏ ਹੋਏ ਪੂਰਨਿਆਂ ਤੇ ਚੱਲਣ ਵਾਸਤੇ ਗੁਰਸਿਖ ਜਗਿਆਸੂਆਂ ਨੂੰ ਪਰਪੱਕ ਹੋ ਕੇ ਰਹਿਣ ਦਾ ਉਪਦੇਸ਼ ਦਿਆ ਕਰਦੇ ਹਨ। ਠੀਕ ਇਸੇ ਤਰ੍ਹਾਂ ਦਾ ਹੀ ਜੀਵਨ ਸੰਤ ਬਾਬਾ ਵਰਿਆਮ ਸਿੰਘ ਜੀ ਦਾ ਹੈ ਜਿਨ੍ਹਾਂ ਨੇ ਪਿੰਡ ਧਮੋਟ (ਜਿਲ੍ਹਾ ਲੁਧਿਆਣਾ) ਦੇ ਇਕ ਆਮ ਕਿਸਾਨ ਪਰਿਵਾਰ ਵਿਚ ਜੰਮ-ਪਲ ਕੇ ਗੁਰਮਤਿ ਪ੍ਰਚਾਰ ਨੂੰ ਇਕ ਨਵੀਂ ਸੇਧ ਦਿੱਤੀ ਜਿਸ ਦਾ ਸਦਕਾ ਅੱਜ ਸਾਰੇ ਸੰਸਾਰ ਵਿਚ ਅਤੇ ਖਾਸ ਕਰਕੇ ਗੁਰਸਿਖੀ ਹਲਕਿਆਂ ਵਿਚ ਰਤਵਾੜਾ ਸਾਹਿਬ ਦਾ ਨਾਮ ਬੜੇ ਪਿਆਰ ਤੇ ਸਤਿਕਾਰ ਨਾਲ ਲਿਆ ਜਾਂਦਾ ਹੈ।



**ਸ੍ਰੀ ਮਾਨ ਸੱਚਖੰਡਵਾਸੀ ਧੰਨ ਧੰਨ ਸੰਤ ਬਾਬਾ ਵਰਿਆਮ ਸਿੰਘ ਜੀ ਮਹਾਰਾਜ ਰਤਵਾੜਾ ਸਾਹਿਬ**

ਆਪ ਦਾ ਜਨਮ 17 ਜੂਨ 1918 ਨੂੰ ਮਾਤਾ ਇੰਦ ਕੌਰ ਦੀ ਕੁੱਖੋਂ ਜਥੇਦਾਰ ਕਰਤਾਰ ਸਿੰਘ ਦੇ ਗ੍ਰਹਿ ਵਿਖੇ ਪਿੰਡ ਧਮੋਟ ਤਹਿ ਪਾਇਲ, ਜਿਲ੍ਹਾ - ਲੁਧਿਆਣਾ ਵਿਖੇ ਹੋਇਆ। ਸੁਰਤ ਸੰਭਾਲਦਿਆਂ ਹੀ ਆਪ ਨੇ ਖੰਡੇ ਬਾਟੇ ਦਾ ਅੰਮ੍ਰਿਤ ਛਕ ਲਿਆ ਸੀ ਤੇ ਸਿਖੀ ਦੇ ਪ੍ਰਚਾਰ ਦੀ ਸ਼ੁਰੂਆਤ ਆਪਣੇ ਪਿੰਡ ਧਮੋਟ ਤੋਂ ਕੀਤੀ ਤੇ ਵਿਦਿਆਰਥੀ ਜੀਵਨ ਦੌਰਾਨ ਆਪ ਪਿੰਡ ਵਿਚ ਆਸਾ ਜੀ ਦੀ ਵਾਰ ਦੇ ਕੀਰਤਨ ਦੇ ਨਾਲ ਨਾਲ ਅਖੰਡ ਪਾਠਾਂ ਦੀ ਸੇਵਾ ਵੀ ਨਿਭਾਉਂਦੇ ਰਹੇ ਜਿਸ ਦਾ ਸਦਕਾ ਪਿੰਡ ਦੇ ਵਿਸ਼ਵਕਰਮਾ ਨੂੰ ਮੰਨਣ ਵਾਲੇ ਰਾਮਗੜ੍ਹੀਏ ਪਰਿਵਾਰਾਂ ਨੂੰ ਸਿੰਘ ਸਜਾ ਦਿੱਤਾ। ਪੜ੍ਹਾਈ ਪੂਰੀ ਕਰਨ ਉਪਰੰਤ ਜਦੋਂ ਨੌਕਰੀ ਦੀ ਤਲਾਸ਼ ਵਿਚ ਸਿੰਧ ਗਏ ਤਾਂ ਨੌਕਰੀ ਤਾਂ ਕੀ ਕਰਨੀ ਸੀ ਉਥੋਂ ਦੇ ਪੰਜਾਬੀ ਆਬਾਦਕਾਰਾਂ ਦੀ ਹਾਲਤ ਦੇਖ ਕੇ ਦਿਲ ਦ੍ਰਵ ਗਿਆ ਤੇ ਉਥੇ ਹੀ ਟਿਕ ਗਏ ਤੇ ਉਨ੍ਹਾਂ ਨੂੰ ਨਸ਼ਿਆਂ ਤੋਂ ਹਟਾ ਕੇ ਗੁਰਸਿਖੀ ਨਾਲ ਜੋੜਿਆ ਤੇ ਨਾਲ ਨਾਲ ਉਨ੍ਹਾਂ ਨੂੰ ਗੁਰੂ ਦੀ ਬਾਣੀ ਪੜ੍ਹਨ ਦੀ ਸੰਥਿਆ ਵੀ ਦਿੰਦੇ ਰਹੇ ਤੇ ਨਾਲ ਤਪ ਸਾਧਨਾ ਤੇ ਸਿਮਰਨ ਵੀ ਕੀਤਾ।

18 ਸਾਲ ਦੀ ਉਮਰ ਵਿਚ ਹੀ ਆਪ ਦਾ ਸੰਪਰਕ ਰਾੜਾ ਸਾਹਿਬ ਵਾਲੇ ਵੱਡੇ ਮਹਾਂਪੁਰਖਾਂ ਸੰਤ ਬਾਬਾ ਈਸ਼ਰ ਸਿੰਘ ਜੀ ਮਹਾਰਾਜ ਨਾਲ ਹੋਇਆ ਤੇ ਉਨ੍ਹਾਂ ਦੇ ਹੁਕਮ ਦੀ ਪਾਲਣਾ ਕਰਦਿਆਂ ਹੋਇਆਂ ਹੀ ਗ੍ਰਿਹਸਤੀ ਜੀਵਨ ਨਿਰਲੇਪਤਾ ਨਾਲ ਬਤੀਤ ਕੀਤਾ। ਪਟਿਆਲੇ ਫੌਜ ਵਿਚ ਨੌਕਰੀ ਕੀਤੀ ਤੇ ਚੰਡੀਗੜ੍ਹ ਸੈਕਟਰੀਏਟ ਵਿਚ ਵੀ ਸਰਵਿਸ ਕੀਤੀ ਪਰੰਤੂ ਨਾਮ ਅਭਿਆਸ ਵਿਚ ਸਥਿਰ ਰਹਿ ਕੇ ਸੱਚੀ ਸੁਚੀ ਕਿਰਤ ਕਰਦਿਆਂ ਹੋਇਆ ਵੱਧ ਤੋਂ ਵੱਧ ਕੰਮ ਕੀਤਾ ਤੇ ਸੰਪਰਕ ਵਿਚ ਆਏ ਅਧਿਕਾਰੀਆਂ ਨੂੰ ਰਿਸ਼ਵਤ ਲੈਣ ਤੇ ਦੇਣ ਤੋਂ ਵਰਜ਼ ਕੇ ਦਰਗਾਹ ਵਿਚ ਸੁਰਖਰੂ ਰਹਿਣ ਲਈ ਪ੍ਰੇਰਨਾ ਦਿੰਦੇ ਰਹੇ। (Recess) ਛੁੱਟੀ ਦੇ ਸਮੇਂ ਸਤਸੰਗ ਗੋਸ਼ਟੀ ਕਰਕੇ ਸ਼ੰਕੇ ਨਵਿਰਤ ਕਰਦੇ ਰਹਿੰਦੇ ਸਨ। ਸਰਕਾਰੀ ਸਰਵਿਸ ਨੂੰ ਅਚਾਨਕ ਹੀ ਤਿਲਾਂਜਲੀ ਦੇ ਕੇ ਯੂ.ਪੀ. ਵਿਚ ਫਾਰਮ ਅਬਾਦ ਵੀ ਕੀਤਾ ਤੇ ਉਥੋਂ ਦੇ ਖੂੰਖਾਰ ਲੋਕਾਂ

ਨੂੰ ਕਤਲ ਕਰਨ ਤੋਂ ਹੀ ਠੱਲ ਨਹੀਂ ਪਾਈ ਸਗੋਂ ਸ਼ਰਾਬ ਤੇ ਨਸ਼ਿਆਂ ਤੋਂ ਨਿਜਾਤ ਵੀ ਦਿਵਾ ਦਿੱਤੀ ਤੇ ਘਰ ਘਰ ਜਾ ਕੇ ਦੂਰ ਦੁਰਾਡੇ ਥਾਵਾਂ ਤੇ ਨਾਮਬਾਣੀ ਦਾ ਉਪਦੇਸ਼ ਦੇ ਕੇ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ। ਉਪਰੰਤ ਅਚਾਨਕ ਹੀ ਇਕ ਅਗੰਮੀ ਹੁਕਮ ਪਾ ਕੇ ਹਸਦਾ ਤੇ ਵਸਦਾ ਫਾਰਮ ਵੇਚ ਕੇ ਚੰਡੀਗੜ੍ਹ ਵਿਚ ਆ ਗਏ ਤੇ ਚੰਡੀਗੜ੍ਹ ਦੇ ਦੁਆਲੇ ਤੇ ਰੋਪੜ, ਅੰਬਾਲਾ ਤੇ ਪਟਿਆਲਾ ਜਿਲਿਆਂ ਦੇ ਪਛੜੇ ਇਲਾਕਿਆਂ ਦਾ ਸਰਵੇਖਣ ਕੀਤਾ ਤੇ ਮਨ ਤੇ ਬਹੁਤ ਅਸਰ ਪਿਆ ਕਿ ਜਿਸ ਧਰਤੀ ਤੇ ਪੰਜ ਗੁਰੂ ਸਾਹਿਬਾਨ ਦੇ ਚਰਨ ਪਏ ਹੋਣ ਤੇ ਉਹ ਇਲਾਕਾ ਸਿੱਖੀ ਤੋਂ ਵਾਂਝਾ ਹੈ, ਲੋਕੀ ਤਮਾਕੂ ਬੀਜਦੇ ਹਨ, ਮੜੀਆਂ ਮਸਾਣੀਆਂ, ਗੁਗੇ ਤੇ ਦੇਵੀਆਂ ਨੂੰ ਪੂਜਦੇ ਹਨ। ਦਿਨ ਰਾਤ ਇਕ ਕਰਕੇ ਪਿੰਡ ਪਿੰਡ ਵਿਚ ਦੀਵਾਨ ਸਜਾਏ ਤੇ ਕਰੜੀ ਮਿਹਨਤ ਤੋਂ ਬਾਅਦ ਸਿੱਖੀ ਦੇ ਸੁਕ ਰਹੇ ਬੂਟੇ ਨੂੰ ਸਦਾ ਲਈ ਹਰਿਆਂ ਕੀਤਾ ਅਤੇ ਜਿਸ ਦਾ ਸਦਕਾ ਰਤਵਾੜਾ ਸਾਹਿਬ ਹੋਂਦ ਵਿਚ ਆਇਆ।

ਇਥੇ ਇਹ ਗੱਲ ਖਾਸ ਤੌਰ ਤੇ ਵਰਨਣ ਯੋਗ ਹੈ ਕਿ ਪ੍ਰਚਾਰ ਦੀ ਇਸ ਮੁਹਿੰਮ ਵਿਚ ਉਨ੍ਹਾਂ ਦੀ ਧਰਮ ਸੁਪਤਨੀ ਸਤਿਕਾਰਯੋਗ ਬੀਬੀ ਰਣਜੀਤ ਕੌਰ ਜੀ ਨੇ ਪੂਰਾ ਸਾਥ ਦਿੱਤਾ ਅਣਗਿਣਤ ਪਰਵਾਰਾਂ ਨੂੰ ਸਿਧੇ ਰਸਤੇ ਪਾਇਆ ਅਤੇ ਸੇਵਾ ਦੀ ਮੂਰਤ ਬਣਕੇ ਸਭ ਨਾਲ ਖਿੜੇ ਮੱਥੇ ਹਮਦਰਦੀ ਜਿਤਾਈ। ਉਨ੍ਹਾਂ ਵਿਚ ਇਹ ਮਹਾਨ ਸਿਫਤ ਹੈ ਕਿ ਉਨ੍ਹਾਂ ਨੇ ਹਮੇਸ਼ਾ ਦੇ ਕੇ ਹੀ ਭਲਾ ਮਨਾਇਆ ਹੈ ਤੇ ਪੂਜਾ ਦੇ ਧਾਨ ਨੂੰ ਘਰ ਦੀ ਦਲੀਜਾ ਅੰਦਰ ਨਹੀਂ ਵੜਨ ਦਿਤਾ ਕਿਉਂਕਿ ਉਨ੍ਹਾਂ ਦੇ ਪਿਤਾ ਬਾਬਾ ਹੀਰਾ ਸਿੰਘ ਇਕ ਮਹਾਨ ਰੂਹਾਨੀ ਹਸਤੀ ਸੇਵਾ ਤੇ ਸਿਮਰਨ ਦੀ ਪਰਤੱਖ ਮੂਰਤ ਸਨ ਜਿਨ੍ਹਾਂ ਨੇ ਬਾਬਾ ਜੀ ਤੇ ਬੀਜੀ ਦੇ ਸੰਯੋਗ ਨੂੰ ਕਈ ਸਾਲ ਪਹਿਲਾਂ ਹੀ ਦੱਸ ਦਿੱਤਾ ਸੀ।


ਸ੍ਰੀ ਮਾਨ ਸੱਚਖੰਡਵਾਸੀ ਧੰਨ ਧੰਨ ਸੰਤ ਬਾਬਾ ਵਰਿਆਮ ਸਿੰਘ ਜੀ ਮਹਾਰਾਜ ਰਤਵਾੜਾ ਸਾਹਿਬ, ਪ੍ਰਵਚਨ ਕਰਦੇ ਹੋਏ।

ਇਨ੍ਹਾਂ ਮਹਾਨ ਰੂਹਾਨੀ ਸ਼ਖਸ਼ੀਅਤ ਕਰਕੇ ਜਿਥੇ ਹਿੰਦੋਸਤਾਨ ਭਰ ਵਿਚ ਰਤਵਾੜਾ ਸਾਹਿਬ ਦੀ ਚਰਚਾ ਹੈ ਉਥੇ ਵਿਦੇਸ਼ਾਂ ਵਿਚ ਵੀ ਇਸ ਅਸਥਾਨ ਦੀ ਜਾਣ ਪਛਾਣ ਭਲੀਭਾਂਤ ਸੋਭਾ ਦਾਇਕ ਹੈ। ਇਸ ਅਸਥਾਨ ਬਾਰੇ ਸੰਤ ਬਾਬਾ ਅਜੀਤ ਸਿੰਘ ਜੀ ਨਥਲਪੁਰ ਤੇ ਸੰਤ ਬਾਬਾ ਕਰਤਾਰ ਸਿੰਘ ਜੀ ਭੈਰੋਂ ਮਾਜਰਾ ਵਾਲਿਆਂ ਨੇ ਇਸ ਦੇ ਪਰਗਟ ਹੋਣ ਦੇ ਇਸ਼ਾਰੇ ਅਸਥਾਨ ਬਣਨ ਤੋਂ ਅਠਾਈ ਸਾਲ ਪਹਿਲਾਂ ਹੀ ਦੇ ਦਿਤੇ ਸਨ ਕਿ ਇਹ ਧਰਤੀ ਦੁਆਪਰ ਯੁਗ ਦੇ ਅਵਤਾਰ ਕ੍ਰਿਸ਼ਨ ਭਗਵਾਨ, ਅਤੇ ਦਸ਼ਮੇਸ਼ ਪਿਤਾ ਜੀ ਦੇ ਚਰਨਾਂ ਨਾਲ ਪਵਿੱਤਰ ਹੋਈ ਹੋਈ ਹੈ।

1999 ਵਿਚ ਜਦੋਂ ਦੂਜੀ ਵਾਰੀ ਸਨੀਵੇਲ (U.S.A) ਵਿਖੇ ਦੀਵਾਨ ਚਲ ਰਹੇ ਸਨ ਤਾਂ ਇਕ ਬਹੁਤ ਹੀ ਪੜ੍ਹੇ ਲਿਖੇ ਤੇ ਸੁਲਝੇ ਹੋਏ ਪ੍ਰੇਮੀ ਨੇ ਸਟੇਜ਼ ਤੇ ਇਹ ਪ੍ਰਭਾਵ ਦਿਤੇ "ਮੈਨੂੰ ਇਸ ਗੱਲ ਦੀ ਬਹੁਤ ਖੁਸ਼ੀ ਹੋਈ ਹੈ ਕਿ ਮੈਂ ਐਸੇ ਸੰਤ ਦੇ ਦਰਸ਼ਨ ਕੀਤੇ ਹਨ ਤੇ ਉਹਨਾਂ ਦੇ ਪ੍ਰਬਚਨ ਸੁਣ ਕੇ ਮੇਰੇ ਸਾਰੇ ਰੂਹਾਨੀ ਸਵਾਲਾਂ ਦਾ ਜਵਾਬ ਮਿਲ ਗਿਆ ਹੈ ਅਤੇ ਇਸ ਤੋਂ ਵੱਧ ਪ੍ਰਸੰਨਤਾ ਹੋਰ ਇਹ ਹੋਈ ਕਿ ਇਹ ਦਰਜਨ ਤੋਂ ਵੱਧ ਪੁਸਤਕਾਂ ਦੇ ਰਚੇਤਾ ਹਨ ਅਤੇ ਮੈਂ ਅੱਜ ਸਾਰੀਆਂ ਪੁਸਤਕਾਂ ਦਾ ਸੈਟ ਲੈ ਲਿਆ ਹੈ ਜਿਨ੍ਹਾਂ ਨੂੰ ਪੜ੍ਹ ਕੇ ਰੂਹਾਨੀ ਗੁੰਝਲਾਂ ਸਹਿਜੇ ਹੀ ਖੁਲ੍ਹ ਜਾਂਦੀਆਂ ਹਨ। ਇਨ੍ਹਾਂ ਦੀਆਂ ਵੀਡੀਓ ਕੈਸਟਾਂ ਨੂੰ ਸੁਣ ਕੇ ਘਰ ਵਿਚ ਵੀ ਸਤਸੰਗ ਦਾ

ਮਾਹੌਲ ਬਣ ਜਾਂਦਾ ਹੈ ਤੇ ਇਹ ਖਾਸੀਅਤ ਹੈ ਕਿ ਸਾਦੀ ਬੋਲੀ ਵਿਚ ਬਹੁਤ ਡੂੰਘੀ ਫਿਲਾਸਫੀ ਦੀ ਗੱਲ ਕਰ ਜਾਂਦੇ ਹਨ।"

ਵੱਡੇ ਸੰਤ ਮਹਾਰਾਜ ਰਾੜਾ ਸਾਹਿਬ ਵਾਲਿਆਂ ਨੇ ਇਸ ਅਮੋਲਕ ਹੀਰੇ ਨੂੰ ਪਹਿਲੀ ਮਿਲਣੀ ਵਿਚ ਹੀ ਪਰਖ ਲਿਆ ਸੀ ਤੇ ਆਪਣੇ ਮੁਖਾਰਬਿੰਦ ਤੋਂ ਇਹ ਬਚਨ ਕੀਤੇ ਸਨ "ਕਿ ਅੱਜ ਸੁਹਾਗਣ ਨੂੰ ਸੁਹਾਗਣ ਮਿਲੀ ਹੈ, ਹੁਣ ਤੱਕ ਰੰਡੀਆਂ ਹੀ ਮਿਲਦੀਆਂ ਰਹੀਆਂ ਨੇ।" ਭਾਵ 18 ਸਾਲ ਦੀ ਉਮਰ ਵਿਚ ਹੀ ਇਹ ਪੁਗੀ ਹੋਈ ਰੂਹ ਸੀ ਤੇ ਸਮਾਂ ਪਾ ਕੇ ਪਰਗਟ ਹੋਣਾ ਲਾਜ਼ਮੀ ਸੀ। ਜਿਨੇ ਵੀ ਕਾਰਜ ਇਸ ਅਸਥਾਨ ਤੇ ਚਲ ਰਹੇ ਹਨ ਉਹ ਸਾਰੇ ਸੰਤ ਮਹਾਰਾਜ ਸੰਤ ਈਸ਼ਰ ਸਿੰਘ ਜੀ ਰਾੜਾ ਸਾਹਿਬ ਵਾਲਿਆਂ ਨੂੰ ਸਮਰਪਤ ਕਰਦੇ ਹਨ ਤੇ ਸਹਿਜ ਸੁਭਾਅ ਹੀ ਕਹਿ ਦਿੰਦੇ ਹਨ ਕਿ ਮੈਂ ਤਾਂ ਕੁਝ ਨਹੀਂ ਕਰ ਰਿਹਾ ਮੈਥੋਂ ਕਰਵਾਇਆ ਜਾ ਰਿਹਾ ਹੈ। ਕਿਉਂਕਿ ਇਕ ਵੇਰਾਂ ਸੰਤ ਮਹਾਰਾਜ ਜੀ ਨੇ ਬਚਨ ਕੀਤਾ ਸੀ ਕਿ ਇਥੇ ਯੂ.ਪੀ. ਵਿਚ ਤੁਸੀਂ ਨਾਮ ਜੱਪਣ ਦੀ ਜੁਗਤੀ ਬਾਰੇ ਆਪ ਦੱਸ ਦਿਆ ਕਰੋ ਤੇ ਸੰਗਤ ਨੂੰ ਸੰਭਾਲੋ। ਇਨ੍ਹਾਂ ਉਤਰ ਦਿੱਤਾ, "ਇਹ ਕੰਮ ਤਾਂ ਆਪ ਜੀ ਦਾ ਹੀ ਹੈ।" ਉਸ ਵੇਲੇ ਵੱਡੇ ਮਹਾਰਾਜ ਜੀ ਨੇ ਬਚਨ ਕੀਤਾ ਸੀ ਕਿ ਅਸੀਂ ਤੇਰੇ ਸਰੀਰ ਵਿਚ ਹੋ ਕੇ ਆਪ ਕੰਮ ਕਰਾਂਗੇ, ਤੂੰ ਸਾਨੂੰ ਸਰੀਰ ਦੇ ਦੇ" ਇਹਨਾਂ ਨੇ ਕਿਹਾ ਮਹਾਰਾਜ ਸਰੀਰ ਤਾਂ ਤਿੰਨ ਕਾਲ ਆਪ ਜੀ ਦਾ ਹੀ ਹੈ।" ਇਸੇ ਕਰਕੇ ਗੁਰਦੁਆਰਾ ਸਾਹਿਬ ਦਾ ਨਾਮ ਵੀ ਗੁਰਦੁਆਰਾ ਈਸ਼ਰ ਪ੍ਰਕਾਸ਼ ਸੁਸ਼ੋਭਿਤ ਹੈ।

ਇਸ ਵਿਚ ਕੋਈ ਅਤਕਥਨੀ ਨਹੀਂ ਹੋਵੇਗੀ ਕਿ ਇਹ ਪਹਿਲੇ ਐਸੇ ਮਹਾਂਪੁਰਸ਼ ਹਨ ਜਿਨ੍ਹਾਂ ਨੇ ਇਲੈਕਟਰੋਨਿਕ ਮੀਡੀਏ ਨੂੰ ਗੁਰਮਤਿ ਪ੍ਰਚਾਰ ਦਾ ਮਾਧਿਅਮ ਬਣਾਇਆ ਅਤੇ ਵੀਡੀਓ ਫਿਲਮਾਂ ਰਾਹੀਂ ਦੇਸ਼ ਵਿਦੇਸ਼ ਵਿਚ ਪ੍ਰਚਾਰ ਕੀਤਾ ਜਿਸ ਤੋਂ ਪ੍ਰਭਾਵਿਤ ਹੋ ਕੇ ਵਿਦੇਸ਼ਾਂ ਵਿਚ ਵਸਦੇ ਪ੍ਰੇਮੀਆਂ ਨੇ ਇਨ੍ਹਾਂ ਦੀਆਂ ਕਾਪੀਆਂ ਕਰਵਾ ਕੇ ਫਰੀ ਵੰਡੀਆ। ਇਨ੍ਹਾਂ ਦੇ ਪ੍ਰਬਚਨ ਐਸੇ ਅਨੁਭਵ ਪ੍ਰਕਾਸ਼ ਵਿਚੋਂ ਨਿਕਲਦੇ ਹਨ ਕਿ ਇਹ ਆਮ ਸਿਧੀ ਸਾਦੀ ਬੋਲੀ ਵਿਚ ਗੂਹੜ ਸਿਧਾਤਾਂ ਨੂੰ ਐਸੇ ਸੈਂਟਿਫਿਕ ਢੰਗ ਨਾਲ ਦੱਸਦੇ ਹਨ ਕਿ ਆਮ ਸਾਧਾਰਨ ਪ੍ਰੇਮੀ ਵੀ ਸਮਝ ਜਾਂਦੇ ਹਨ ਤੇ ਇਕ ਤਰ੍ਹਾਂ ਨਾਲ ਗੁਰਮਤਿ ਦੇ ਪ੍ਰਭਾਵ ਨਾਲ ਕੀਲੇ ਜਾਂਦੇ ਹਨ। ਇਨ੍ਹਾਂ ਦਾ ਪ੍ਰਚਾਰ ਕੇਵਲ ਗੁਰਮਤਿ ਤੱਕ ਹੀ ਸੀਮਤ ਨਹੀਂ ਸਗੋਂ ਇਨ੍ਹਾਂ ਨੇ ਅਨੇਕਾਂ ਪਰਿਵਾਰਾਂ ਨੂੰ ਬਰਬਾਦ ਹੋਣ ਤੋਂ ਬਚਾਇਆ ਹੈ ਜਿਨ੍ਹਾਂ ਵਿਚ ਸਿੱਖੀ ਤੋਂ ਕੋਹਾਂ ਦੂਰ ਭੱਜਣ ਵਾਲੇ drug edict ਪ੍ਰੇਮੀ ਅਤੇ ਪਰਿਵਾਰਿਕ ਤਨਾਵਾਂ ਦੇ ਸ਼ਿਕਾਰ ਹੋਏ ਪ੍ਰੇਮੀ ਹਨ ਜਿਨ੍ਹਾਂ ਦੇ ਵਿਰਤਾਂਤ ਨੂੰ ਖੋਲ੍ਹ ਕੇ ਲਿਖਣ ਤੋਂ ਸੰਕੋਚ ਕਰ ਰਿਹਾ ਹਾਂ।


ਸੰਤ ਮਾਤਾ ਰਣਜੀਤ ਕੌਰ ਜੀ ਚੇਅਰਪਰਸਨ ਟਰਸਟ ਰਤਵਾੜਾ ਸਾਹਿਬ

ਗੁਰਮਤਿ ਪ੍ਰਚਾਰ ਨੂੰ ਹੋਰ ਪੱਕੀਆਂ ਲੀਹਾਂ ਤੇ ਕਰਨ ਲਈ ਆਪ ਨੇ ਅਪ੍ਰੈਲ 1995 ਨੂੰ ਆਤਮ ਮਾਰਗ ਮੈਗਜ਼ੀਨ ਦੀ ਸ਼ੁਰੂਆਤ ਕੀਤੀ ਜੋ ਕਿ ਅੱਜ ਸਾਰੇ ਸੰਸਾਰ ਵਿਚ ਹਰਮਨ ਪਿਆਰਾ ਹੋ ਚੁਕਿਆ ਹੈ ਅਤੇ ਦਿਨ ਪ੍ਰਤੀ ਦਿਨ ਤਰੱਕੀ ਦੀਆਂ ਮੰਜਲਾਂ ਨੂੰ ਤਹਿ ਕਰਦਾ ਹੋਇਆ ਆਪਣੀ ਕਿਸਮ ਦਾ ਇਕ ਖਾਸ ਅਧਿਆਤਮਕ ਤੇ ਰੂਹਾਨੀ ਮੈਗਜ਼ੀਨ ਹੈ ਜੋ ਸੰਸਾਰ ਦੇ ਸਾਰੇ ਮਜ਼ਬਾਂ ਤੇ ਸੰਪਰਦਾਵਾਂ ਨਾਲ ਸੰਬੰਧ ਰੱਖਣ ਵਾਲੇ ਪ੍ਰੇਮੀਆਂ ਦੀ ਆਤਮਿਕ ਰਹਿਨੁਮਾਈ ਕਰਦਾ ਹੈ।

ਜਿਥੇ ਇਹ ਸਭ ਨੂੰ ਗੁਰਮਤਿ ਮਰਯਾਦਾ ਵਿਚ ਰਹਿ ਕੇ ਚੜ੍ਹਦੀ ਕਲਾ ਵਾਲਾ ਜੀਵਨ ਜੀਊਣ ਲਈ ਪ੍ਰੇਰ ਰਹੇ ਹਨ ਉਥੇ ਨਾਲ ਦੀ ਨਾਲ ਸਦਾਚਾਰਕ ਪੱਖੋਂ ਸਿਮਰਨ ਰਾਹੀਂ ਪਰਪੱਕ ਕਰਕੇ, ਦੇਸ਼ ਕੌਮ ਤੇ ਨਸਲਾਂ ਦੇ ਵਿਤਕਰੇ ਤੋਂ ਉਪਰ ਉਠ ਕੇ ਦੂਜੇ ਮਜ਼੍ਹਬਾਂ ਨਾਲ ਪਿਆਰ ਸਤਿਕਾਰ ਤੇ ਭਾਈਚਾਰੇ ਦੇ ਪੂਰਨੇ ਪਾ ਕੇ ਗੁਰਬਾਣੀ ਦੇ ਇਸ ਫੁਰਮਾਨ ਨੂੰ ਸਾਕਾਰ ਕਰ ਰਹੇ ਹਨ।

***ਸਭੇ ਸਾਝੀਵਾਲ ਸਦਾਇਨਿ ਤੂੰ***
***ਕਿਸੈ ਨ ਦਿਸਹਿ ਬਾਹਰਾ ਜੀਉ ॥***

***ਪੰਨਾ - 97***

ਇਸ ਦੀ ਜਿਊਂਦੀ ਜਾਗਦੀ ਮਿਸਾਲ ਪਿੰਡ ਚਾਹੜ ਮਾਜਰਾ ਵਿਚ ਇਸਲਾਮੀਅਤ ਵਿਚ ਅਕੀਦਾ ਰੱਖਣ ਵਾਲਿਆਂ ਪ੍ਰੇਮੀਆਂ ਲਈ ਖ਼ੁਦਾ ਦੀ ਇਬਾਦਤ ਕਰਨ ਵਾਸਤੇ ਮਸਜਿਦ ਬਣਾ ਕੇ ਦਿਤੀ ਹੈ। ਅਮਰੀਕਾ ਵਿਖੇ ਜਦੋਂ ਸੰਤ ਮਹਾਰਾਜ ਡਾਕਟਰ ਬਲਵੀਰ ਸਿੰਘ ਗੋਸਲ ਨਾਲ ਸਟੈਨਫੋਰਡ ਯੂਨੀਵਰਸਿਟੀ ਕੈਲੇਫੋਰਨੀਆ ਸਟੈਨਫੋਰਡ ਲੀਨੀਅਰ ਐਸਲਰੇਸ਼ਨ ਸੈਂਟਰ ਦੇਖਣ ਗਏ ਹੋਏ ਸਨ ਤਾਂ ਉਥੇ ਕੰਮ ਕਰਨ ਵਾਲੇ ਇਕ ਈਰਾਨੀ ਕੈਮੀਕਲ ਇੰਜੀਨੀਅਰ ਅਲੀ ਫਰਵਿਦ ਜੀ ਨੂੰ ਪਤਾ ਲੱਗਾ ਤਾਂ ਉਸ ਨੇ ਇਨ੍ਹਾਂ ਨੂੰ ਸਿਜਦਾ ਕੀਤਾ ਤੇ ਕਿਹਾ ਕਿ ਅੱਜ ਮੈਂ ਸਚਮੁਚ ਇਕ ਐਸੇ ਪੀਰ ਦੇ ਦਰਸ਼ਨ ਕਰ ਰਿਹਾ ਹਾਂ ਜਿਹੜੇ ਸੰਸਾਰ ਦੇ ਹਰ ਮਜ਼੍ਹਬ ਦੇ ਬੰਦੇ ਦੀ ਰੂਹਾਨੀ ਤਰੱਕੀ ਚਾਹੁੰਦੇ ਹਨ। ਜਦ ਕਿ ਸੰਸਾਰ ਵਿਚ ਮਜ਼੍ਹਬ ਦੇ ਨਾਂ ਤੇ ਆਪਸੀ ਕਸ਼ਮਕਸ਼ ਤੇ ਨਫਰਤ ਚਲ ਰਹੀ ਹੈ। ਇਸੇ ਤਰ੍ਹਾਂ ਸਨੀਵੇਲ ਅਮਰੀਕਾ ਵਿਖੇ ਜਦੋਂ ਹਿੰਦੂ ਟੈਂਪਲ ਦੇ ਵੱਡੇ ਕੌਮਨਿਟੀ ਹਾਲ ਵਿਚ ਦੀਵਾਨ ਲਗ ਰਹੇ ਸਨ ਤਾਂ ਦੀਵਾਨ ਸੁਣ ਕੇ ਮੰਦਰ ਦੇ ਪੁਜਾਰੀ ਨੇ ਹਿੰਦੂ ਕੌਮਨਿਟੀ ਨੂੰ ਇਹ ਕਹਿਣਾ ਪਿਆ ਕਿ ਜਿੰਨਾ ਚਿਰ ਮਹਾਂਪੁਰਸ਼ਾਂ ਦਾ ਕੀਰਤਨ ਚਲ ਰਿਹਾ ਹੈ ਉਨੇ ਦਿਨ ਮੰਦਰ ਦਾ ਕੀਰਤਨ ਬੰਦ ਰਹੇਗਾ, ਇਸ ਦਾ ਸਦਕਾ ਪੁਜਾਰੀਆਂ ਤੇ ਮੰਦਰ ਦੇ ਸ਼ਰਧਾਲੂਆਂ ਨੇ ਲੰਗਰ ਵਿਚ ਵੱਧ ਚੜ ਤੇ ਸੇਵਾ ਕੀਤੀ ਤੇ ਸੰਗਤਾਂ ਦੀਆਂ ਜੂਠੀਆਂ ਪਤਲਾਂ ਚੁਕ ਕੇ ਖ਼ੁਸ਼ੀ ਮਹਿਸੂਸ ਕੀਤੀ। ਅਮਰੀਕਾ ਦੇ ਅਖਬਾਰਾਂ ਵਿਚ ਇਹ ਖਬਰ ਛੱਪ ਗਈ ਕਿ ਇਕ ਸੰਤ ਨੇ ਹਿੰਦੂ ਤੇ ਸਿੱਖਾਂ ਵਿਚ ਪਈ ਵਿਥ ਨੂੰ ਆਪਣੇ ਪ੍ਰਬਚਨਾਂ ਰਾਹੀਂ ਮਿਟਾ ਕੇ ਦੂਰ ਕਰ ਦਿੱਤਾ ਹੈ। ਆਪ ਜੀ ਦੇ ਸਰੀਰ ਦੀ ਆਯੂ ਉਸ ਵੇਲੇ 83 ਵੇਂ ਵਰ੍ਹੇ ਵਿਚ ਚਲ ਰਹੀ ਸੀ। ਐਨੀ ਉਮਰ ਦੇ ਹੁੰਦਿਆਂ ਹੋਇਆ ਵੀ ਆਪ ਜੀ ਨੇ ਕਰਮ ਯੋਗ ਖੇਤਰ ਨੂੰ ਪਹਿਲ ਦਿੱਤੀ ਹੋਈ ਸੀ ਤੇ ਦਸ਼ਮੇਸ਼ ਪਿਤਾ ਜੀ ਦੇ ਇਸ ਆਦੇਸ਼ ਨੂੰ ਸਾਕਾਰ ਕਰ ਰਹੇ ਹਨ।

***ਦੇਗ ਤੇਗ ਜਗ ਮੈ ਦੋਊ ਚਲੈ ॥***
***ਰਾਖ ਆਪ ਮੁਹਿ ਅਉਰ ਨ ਦਲੈ ॥***
***(ਚੌਪਈ)***

ਸਮਾਜਿਕ ਤਰੱਕੀ ਲਈ ਵਿਦਿਅਕ ਅਦਾਰੇ ਅਤੇ ਮਾਨਸਿਕ ਤਰੱਕੀ ਲਈ ਨਾਮ ਦੀ ਤੇਗ ਜੋ ਕਿ ਹਰ ਵਕਤ ਅੰਦਰੋਂ ਉਠਦੀਆਂ ਬੁਰਿਆਈਆਂ ਤੇ ਵਿਕਾਰਾਂ ਦੀ ਕਾਟ ਕਰਦੀ ਰਹੇ। ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ ਸੀਨੀਅਰ ਸੈਕੰਡਰੀ ਸਕੂਲ (ਐਫੀਲੀਏਟਡ ਸੀ.ਬੀ.ਐਸ.ਈ.) ਜਿਸ ਵਿਚ ਦਸਮੇਸ਼ ਪਿਤਾ ਜੀ ਦੇ ਆਦਰਸ਼ਾਂ ਨੂੰ ਨਿਕੀ ਪਨੀਰੀ ਵਿਚ ਸੰਚਾਰ ਕਰਨਾ ਅਤੇ ਇਨਟਰਨੈਸ਼ਨਲ ਡੀਵਾਈਨ ਇਨਸਟੀਚਿਊਟ ਆਫ ਬਿਜ਼ਨਿਸ ਮੈਨੇਜਮੈਂਟ ਅਤੇ ਇਨਫਰਮੇਸ਼ਨ ਟੈਕਨਾਲੋਜੀ ਵਿਚ ਅਗਾਂਹ ਵਧੂ ਕੰਪਿਊਟਰ ਸਿਖਿਆ ਦੇ ਕੇ ਰੋਜੀ ਰੋਟੀ ਕਮਾਉਣ ਵਾਸਤੇ ਜੀਵਨ ਦੀ ਤਰੱਕੀ ਦਾ ਰਾਹ ਖੋਲਣਾ। ਇਸੇ ਤਰ੍ਹਾਂ ਉਨ੍ਹਾਂ ਦੇ ਸਰੀਰ ਕਾਲ ਤੋਂ ਬਾਅਦ ਰਤਵਾੜਾ ਸਾਹਿਬ ਵਿਖੇ ਬੀ.ਐਡ ਕਾਲਜ ਅਤੇ ਸੰਤ ਵਰਿਆਮ ਸਿੰਘ ਮੈਮੋਰੀਅਲ ਹਾਈ ਸਕੂਲ ਦੀ ਸੁਰੂਆਤ ਕੀਤੀ ਗਈ। ਇਸ ਵਿਚ ਖਾਸ ਗੱਲ ਹੈ ਕਿ ਇਸ ਵਿਚ



ਅਭੁਲ ਯਾਦ, ਸੱਚਖੰਡਵਾਸੀ ਸੰਤ ਮਹਾਰਾਜ ਰਤਵਾੜਾ ਸਾਹਿਬ ਮਨਮੋਹਨ ਸਿੰਘ ਜੀ ਨੂੰ ਭਵਿੱਖ ਅੰਦਰ ਪ੍ਰਧਾਨ ਮੰਤਰੀ ਬਣਨ ਦਾ ਵਰਦਾਨ ਦਿੰਦੇ ਹੋਏ ।

ਜ਼ਿਆਦਾ ਵਿਦਿਆਰਥੀ ਪੇਂਡੂ ਤੇ ਗਰੀਬ ਤਬਕੇ ਦੇ ਲਏ ਜਾਂਦੇ ਹਨ ਤਾਂ ਕਿ ਉਨ੍ਹਾਂ ਪਰਿਵਾਰਾਂ ਨੂੰ ਵੀ ਤਰੱਕੀ ਕਰਨ ਦਾ ਮੌਕਾ ਦੇ ਕੇ ਸਮਾਜਿਕ ਨਿਆਂ ਦਵਾਇਆ ਜਾ ਸਕੇ ਅਤੇ ਇਹ ਨੌਜਵਾਨ ਸੰਸਾਰ ਦੇ ਜਿਸ ਕੋਨੇ ਵਿਚ ਵੀ ਜਾਣਗੇ, ਗੁਰਸਿਖੀ ਦੇ ਆਦਰਸ਼ਾਂ ਤੇ ਕਦਰਾਂ ਕੀਮਤਾਂ ਨੂੰ ਆਪਣੀ ਸ਼ਖਸ਼ੀਅਤ ਰਾਹੀਂ ਉਬਾਰ ਕੇ ਪੇਸ਼ ਕਰ ਸਕਣਗੇ ਅਤੇ ਦੇਸ਼ ਤੇ ਕੌਮ ਦਾ ਨਾਮ ਉਚਾ ਕਰਨਗੇ।

ਮਹਾਂਪੁਰਸ਼ ਸੰਸਾਰ ਦੇ ਜੀਵਾਂ ਦਾ ਦੁਖ ਨਹੀਂ ਦੇਖ ਸਕਦੇ ਕਿਉਂਕਿ ਸੰਸਾਰ ਉਨ੍ਹਾਂ ਦਾ ਆਪਣਾ ਰੂਪ ਹੁੰਦਾ ਹੈ ਜਦੋਂ ਕਿਧਰੇ ਕੁਦਰਤੀ ਆਫਤ ਜਾਂ ਦੁਖ ਤਕਲੀਫ ਆਏ ਉਸ ਦਾ ਨਿਵਾਰਣ ਕਰਨ ਲਈ ਦਿਨ ਰਾਤ ਇਕ ਕਰ ਦਿਆ ਕਰਦੇ ਹਨ। ਅਖੀਰ ਉਹ ਦਿਨ ਨੇੜੇ ਆ ਗਿਆ। ਜਿਸ ਬਾਰੇ ਕੋਈ ਪਿਆਰਾ ਸੋਚ ਵੀ ਨਹੀਂ ਸਕਦਾ ਕਿ ਮੇਰਾ ਪਿਆਰਾ ਧੇਅ ਸਾਡੀਆਂ ਅੱਖਾਂ ਤੋਂ ਸਰੀਰ ਕਰਕੇ ਦੂਰ ਹੋ ਜਾਣਗੇ। 31 ਅਕਤੂਬਰ 2001 ਵਾਲੇ ਦਿਨ ਦੁਪਿਹਰ 1.15 ਮਿੰਟ ਤੇ ਆਪਣੇ ਪੰਜ ਭੂਤਕ ਸਰੀਰਕ ਚੋਲੇ ਦਾ ਪਰਿਤਿਆਗ ਕਰਕੇ ਸੱਚਖੰਡ ਜਾ ਬਿਰਾਜੇ।

ਅੱਜ ਜਦ ਕਿ ਲੱਖਾਂ ਦੀ ਤਾਦਾਦ ਵਿਚ ਸੰਗਤਾਂ ਆਪ ਜੀ ਦੀ ਅੱਠਵੀਂ ਬਰਸੀ ਇਕ ਮਹਾਨ ਸੰਤ ਸਮਾਗਮ ਦੇ ਰੂਪ ਵਿੱਚ ਮਨਾਉਣ ਲਈ ਦੇਸ਼ ਵਿਦੇਸ਼ ਤੋਂ ਪੁਜ ਰਹੀਆਂ ਹਨ। ਉਥੇ ਆਪ ਸਾਰੇ ਰਲ ਕੇ ਵਾਹਿਗੁਰੂ ਜੀ ਅੱਗੇ ਅਰਦਾਸ ਕਰੀਏ ਕਿ ਬੀਜੀ ਨੂੰ ਪੂਰਨ ਦੇਹ ਅਰੋਗਤਾ ਬਖਸ਼ ਕੇ ਸਿੱਖ ਸੰਗਤਾਂ ਤੇ ਸੰਸਾਰ ਦੇ ਭਲੇ ਵਾਸਤੇ, ਗੁਰੂ ਗ੍ਰੰਥ ਸਾਹਿਬ ਜੀ ਦੇ ਸਿਧਾਤਾਂ ਨੂੰ ਪ੍ਰਜਵਲਤ ਕਰਨ ਵਾਲੀ ਅਦੁਤੀ ਮਿਸਾਲ ਨੂੰ ਲੈ ਕੇ ਅੱਗੇ ਤੋਂ ਅੱਗੇ ਹੀ ਵੱਧਦੇ ਰਹਿਣ, ਚਲ ਰਹੇ ਪ੍ਰੋਜੈਕਟਾਂ ਨੂੰ ਸੰਪੂਰਨ ਕਰਕੇ ਅਗੋਂ ਲਈ ਨਵੀਆਂ ਜੀਵਨ ਸੇਧਾਂ ਲਈ ਪੂਰਨੇ ਪਾਉਂਦੇ ਰਹਿਣ।

**ਹੜ੍ਹ ਪੀੜਤਾਂ ਦੀ ਸਹਾਇਤਾ** - ਇਥੇ ਇਹ ਵਰਣਨਯੋਗ ਹੈ ਕਿ ਬਾਬਾ ਜੀ ਨੇ ਆਪ ਘਰ ਘਰ ਜਾ ਕੇ ਨੁਕਸਾਨ ਦਾ ਜਾਇਜ਼ਾ ਲਾਇਆ, ਘਰਾਂ ਵਿਚੋਂ ਐਨੀ ਬਦਬੋ ਆਉਂਦੀ ਸੀ ਕਿ ਨੇੜੇ ਜਾਣਾ ਮੁਸ਼ਕਲ ਸੀ ਪਰ ਆਪ ਨੇ ਨਾ ਹੀ ਸਰੀਰ ਦੀ ਪ੍ਰਵਾਹ ਕੀਤੀ ਤੇ ਨਾ ਹੀ ਚਲਦੇ ਪਾਣੀਆਂ ਦੀ ਪ੍ਰਵਾਹ ਕੀਤੀ ਤੇ ਸੇਵਾ ਤੇ ਮਦਦ ਦੇ ਉਦੇਸ਼ ਨੂੰ ਮੁੱਖ ਰੱਖਿਆ। ਆਪ ਜੀ ਨੇ ਨਾਲ ਸੈਂਕੜੇ ਵਲੰਟੀਅਰ ਜਿਸ ਵਿੱਚ ਬੀਬੀਆਂ, ਭਾਈ ਅਤੇ ਬੱਚੇ ਵੀ ਸ਼ਾਮਲ ਸਨ। ਜਿਨ੍ਹਾਂ ਨੇ ਅਣਥੱਕ ਮਿਹਨਤ ਨਾਲ ਇਹ ਸੇਵਾ ਨੇਪਰੇ ਚੜ੍ਹਾਈ।

ਸਹਾਇਤਾ ਬੜੇ ਸਾਇੰਟਿਫਿਕ ਢੰਗ ਨਾਲ ਦਿਤੀ ਜਾਂਦੀ ਸੀ। ਪਿੰਡਾਂ ਵਿਚ ਟੈਂਟ ਲਗਾ ਕੇ, ਘਰ ਦੇ ਮੁਖ ਮੈਂਬਰ ਨੂੰ ਪਰਚੀ ਦਿਤੀ ਜਾਂਦੀ ਤੇ ਉਹ ਹਰ ਇਕ ਆਈਟਮ ਜਿਸ ਵਿੱਚ ਆਟਾ, ਚੌਲ, ਖੰਡ, ਘੀ, ਸਰੋਂ ਦਾ ਤੇਲ, ਗੁੜ, ਚਾਹ, ਸਾਬਣ, ਦਾਲ, ਹਲਦੀ,





**ਉਪਰ - ਸੰਤ ਮਹਾਰਾਜ ਜੀ ਹੜ੍ਹ ਪੀੜਤ ਇਲਾਕੇ ਦਾ ਜਾਇਜਾ ਲੈਂਦੇ ਹੋਏ।**
**ਹੇਠਾਂ -ਸਕੂਲ ਦੇ ਬੱਚਿਆਂ ਨੂੰ ਬਰਦੀਆਂ ਦੇਣ ਦੀ ਸੇਵਾ ਕਰਦੇ ਹੋਏ।**

ਆਲੂ, ਆਦਿ 21 ਐਟਮਾਂ ਤੇ ਨਕਦੀ ਲੈ ਕੇ ਘਰ ਪਹੁੰਚਦਾ ਤੇ ਰਾਸ਼ਨ ਪਾਉਣ ਲਈ ਵਾਲੰਟੀਅਰ ਸਿੰਘ ਘਰ ਛੱਡ ਕੇ ਆਉਂਦੇ।

ਜੁਲਾਈ 1993 ਵਿਚ ਸੌ ਫੀਸਦੀ ਤਬਾਹੀ ਦੇ 25 ਪਿੰਡਾਂ ਨੂੰ 70 ਲੱਖ ਰੁਪਏ ਦੀ ਸਮੱਗਰੀ ਜਿਸ ਵਿਚ 10 ਟਰੱਕ ਕਪੜਿਆਂ ਦੇ ਖੇਸ ਕੰਬਲ ਆਦਿ ਅਤੇ 20 ਟਰੱਕ ਰਾਸ਼ਨ 21 ਆਈਟਮਾਂ ਦੇ ਘਰੋ ਘਰੀਂ ਵੰਡੇ ਗਏ, 45000 ਹਜ਼ਾਰ ਪੈਕਟ ਸਿਲੇ ਹੋਏ ਵਸਤਰਾਂ ਦੇ ਅਤੇ ਹਰ ਘਰ ਵਿਚ 200 ਰੁਪਏ ਨਕਦ ਸਹਾਇਤਾ ਦਿਤੀ ਗਈ। ਸਕੂਲਾਂ ਦੇ ਬੱਚਿਆਂ ਦੀਆਂ ਵਰਦੀਆਂ, ਬੂਟ ਤੇ ਕਿਤਾਬਾਂ ਤੇ ਲੱਖਾਂ ਹੀ ਰੁਪਏ ਖਰਚ ਆਏ। ਗੁਰਦੁਆਰਿਆਂ ਤੇ ਸਕੂਲਾਂ ਵਿਚ ਸਫੈਦੀ ਤੇ ਪੇਂਟ ਦਰਵਾਜਿਆਂ ਦੀ ਮੁਰੰਮਤ ਨਕਦ ਸਹਾਇਤਾ ਜਿਨ੍ਹਾਂ ਲੜਕੇ ਲੜਕੀਆਂ ਦੇ ਦਾਜ ਹੜ੍ਹ ਗਏ ਸਨ ਉਨ੍ਹਾਂ ਨੂੰ ਦਾਜ ਤੇ ਲੋੜੀਂਦੇ ਵਸਤਰ ਤੇ ਭਾਂਡੇ ਦਿਤੇ ਗਏ।

ਬੁਦਕੀ ਨਦੀ ਦੀ ਸਫਾਈ ਲਈ ਰੁਪਏ ਅਤੇ ਸੀਸਵਾਂ ਨਦੀ ਦੀ ਸਫਾਈ ਲਈ ਰੁਪਏ ਦਿਤੇ ਗਏ।

## ਭੁਚਾਲ ਪੀੜਤਾਂ ਦੀ ਸਹਾਇਤਾ

26 ਜਨਵਰੀ 2001 ਨੂੰ ਗੁਜਰਾਤ ਵਿਚ ਆਏ ਭੁਚਾਲ ਦੀ ਤਬਾਹੀ ਨੂੰ ਸੁਣ ਕੇ ਮਹਾਂਪੁਰਸ਼ਾਂ ਦੀ ਨੀਂਦ ਉਡ ਗਈ ਤੇ ਇਹ ਇਕੋ ਵਿਚਾਰ ਸੀ ਕਿ ਜਲਦੀ ਤੋਂ ਜਲਦੀ ਸਹਾਇਤਾ ਸਮੱਗਰੀ ਪੁੱਜ ਜਾਵੇ। ਇਸ ਮੰਤਵ ਲਈ ਪਹਿਲੀ ਕਿਸ਼ਤ ਵਿਚ 17 ਟਰੱਕ ਤੇ ਦੂਜੀ ਕਿਸ਼ਤ 33 ਟਰੱਕ ਗੁਜਰਾਤ ਲਈ ਅਰਦਾਸ ਕਰਕੇ ਰਵਾਨਾ ਕੀਤੀ ਗਈ।







**ਗੁਜਰਾਤ ਭੁਚਾਲ ਪੀੜਤਾਂ ਦੀ ਸੇਵਾ ਵਿੱਚ ਰਤਵਾੜਾ ਸਾਹਿਬ ਦੇ**

ਗੁਜਰਾਤ ਦੇ ਭੂਚਾਲ ਪੀੜਤਾਂ ਨੂੰ ਇਕ ਕਰੋੜ 37 ਲੱਖ ਰੁਪਏ ਦੀ ਸਮੱਗਰੀ ਜਿਸ ਵਿਚ ਖਾਣ ਪੀਣ ਦੀਆਂ ਵਸਤਾਂ ਅਨਾਜ, ਦਾਲਾਂ, ਸੁੱਕਾ, ਦੁੱਧ, ਘੀ, ਅਚਾਰ, ਗੁੜ, ਵੇਸਨ, ਚਾਹ ਪੱਤੀ, ਖੰਡ, ਚੌਲ, ਕਣਕ ਦਾ ਆਟਾ, ਮੱਕੀ ਕਪੜੇ, ਕੰਬਲ, ਸਵੈਟਰ, ਅਣਸੀਤੇ ਕਪੜੇ, ਜੋੜੇ, ਚਾਦਰਾਂ, ਦਰੀਆਂ, ਤਰਪਾਲਾਂ, ਲੱਕੜ ਦੇ ਟਰੱਕ, ਨਾਹੁੰਣ ਕਪੜੇ ਧੋਣ ਦਾ ਸਾਬਣ, ਸਟੋਪ, ਪਲਾਸਟਿਕ ਤੇ ਲੋਹੇ ਦੀਆਂ ਬਾਲਟੀਆਂ, ਭੁੱਜੇ ਹੋਏ ਛੋਲੇ ਆਦਿ ਸਨ। ਇਹ ਸਮੱਗਰੀ ਦੀਆਂ 30-32 ਆਈਟਮਾਂ ਨੂੰ ਬੜੇ ਸਾਇੰਟਿਫਿਕ ਢੰਗ ਨਾਲ 32 ਪਿੰਡਾਂ ਵਿਚ ਵੰਡੀ ਗਈ, ਇਸ ਤੋਂ ਇਲਾਵਾ 7 ਸਕੂਲਾਂ ਵਿਚ ਵੱਡੇ ਟੈਂਟ ਤੇ ਕੰਬਲ ਦਿਤੇ ਗਏ, ਹਸਪਤਾਲਾਂ ਨੂੰ ਟੈਂਟ, ਬਿਸਤਰੇ ਤੇ ਟਾਰਚਾਂ, ਦਵਾਈਆਂ ਅਤੇ ਧਾਰਮਿਕ-ਸੰਸਥਾਵਾਂ ਨੂੰ ਵੀ ਕੰਬਲ ਤੇ ਲੋੜੀਂਦੀਆਂ ਵਸਤਾਂ ਦਿਤੀਆਂ ਗਈਆਂ। ਜ਼ਿਲਾ ਭੁੱਜ, ਲੁਹਾਨਾ ਵਿਦਿਆਰਥੀ ਭਵਨ ਵਿਖੇ 24 ਘੰਟੇ ਗੁਰੂ ਕਾ ਲੰਗਰ ਨਿਰੰਤਰ ਚਲਦਾ ਰਿਹਾ। ਇਸ ਸੇਵਾ ਵਿਚ 150 ਦੇ ਕਰੀਬ ਵਲੰਟੀਅਰ ਭੇਜੇ ਗਏ। ਹੈਡ ਕੁਆਟਰ ਹਰ ਰੋਜ਼ ਸਵੇਰੇ ਸ਼ਾਮ ਕਥਾ ਕੀਰਤਨ ਨਿਰੰਤਰ ਚਲਦਾ ਸੀ। ਇਸ ਤੋਂ ਇਲਾਵਾ ਡਾ. ਕੁਲਦੀਪ ਸਿੰਘ ਅਗਵਾਈ ਵਿਚ ਡਾਕਟਰਾਂ ਦੀ ਟੀਮ ਵੀ ਨਾਲ ਗਈ ਸੀ।

ਮਹਾਂਪੁਰਸ਼ਾਂ ਦੀ ਅਗਵਾਈ ਵਿਚ ਭੂਚਾਲ ਪੀੜਤਾਂ ਦੀ ਇਸ ਸਹਾਇਤਾ ਦਾ ਉਸ ਇਲਾਕੇ ਦੇ ਅਫਸਰਾਂ, ਰਾਜਨੀਤਕਾਂ, ਧਾਰਮਿਕ ਸੰਸਥਾਵਾਂ ਤੇ ਪੁਲਿਸ ਤੇ ਤਾਂ ਪਿਆ ਹੀ ਹੈ ਪਰੰਤੂ ਜੋ ਅਸਰ ਉਥੋਂ ਦੇ

ਪਿੰਡਾਂ, ਲੋਕਾਂ ਤੇ ਪਿਆ ਉਹ ਅਕਥੀਨਯ ਹੈ। ਸੇਵਾਦਾਰਾਂ ਨੇ ਦੱਸਿਆ ਸੀ ਕਿ ਜਿਧਰ ਵੀ ਸਿੰਘ ਸਮਾਨ ਵੰਡਣ ਜਾਂਦੇ ਜਾਂ ਲੰਘਦੇ ਰਸਤੇ ਵਿਚ ਲੋਕੀ ਖੜ੍ਹੇ ਹੋਏ ਕਿ ਗੁਰੂ ਨਾਨਕ ਕੀ ਜੈ ਰਤਵਾੜੇ ਵਾਲੇ ਬਾਬਾ ਕੀ ਜੈ ਦੀ ਧੁੰਨ ਲਾ ਦਿੰਦੇ ਸਨ। ਉਹ ਹੈਰਾਨ ਸਨ ਕਿ ਇਹ ਦੇਵਤੇ ਸਾਡੀ ਮਦਦ ਲਈ ਕਿਥਓਂ ਆ ਗਏ। ਇਸ ਦਾ ਪ੍ਰਭਾਵ ਇਹ ਪਿਆ ਕਿ ਜਿਥੇ ਵੀ ਸਿੱਖ ਕੌਮ ਲਈ ਥੋੜ੍ਹੀ ਬਹੁਤ ਨਫਰਤ ਹੀ ਉਹ ਉਨ੍ਹਾਂ ਦੇ ਦਿਲਾਂ ਵਿਚੋਂ ਨਿਕਲ ਗਈ ਤੇ ਗੁਰੂ ਨਾਨਕ ਸਾਹਿਬ ਤੇ ਗੁਰੂ ਗੋਬਿੰਦ ਸਿੰਘ ਮਹਾਰਾਜ ਲਈ ਸਦਾ ਵਾਸਤੇ ਪਿਆਰ ਤੇ ਸਤਿਕਾਰ ਪੈਦਾ ਹੋ ਗਿਆ।

**ਤਾਮਿਲਨਾਡੂ ਵਿਖੇ ਸੂਨਾਮੀ ਸਮੇਂ ਟਰਸਟ ਰਤਵਾੜਾ ਸਾਹਿਬ ਵੱਲੋਂ ਬੇ ਮਿਸਾਲ ਸੇਵਾ –**

ਗੁਰ ਪੀਰਾਂ ਮਹਾਂਪੁਰਸ਼ਾਂ ਦੀ ਪਾਈ ਗਈ ਪਰਪਾਟੀ ਅਨੁਸਾਰ ਹੀ ਉਨ੍ਹਾਂ ਦੇ ਪਰਉਪਕਾਰੀ ਮਾਰਗ ਤੇ ਚਲਦਿਆਂ ਗੁਰਮੁਖ ਗਾਡੀ ਰਾਹ ਚਲਾਇਆ। ਇਸ ਪਰੰਪਰਾ ਅਨੁਸਾਰ ਇਸ ਤਰ੍ਹਾਂ ਦੇ ਭਿਆਨਕ ਸਮੇਂ ਗੁ. ਰਤਵਾੜਾ ਸਾਹਿਬ ਤੋਂ ਪਰਮ ਪੂਜਯ ਬੀਜੀ ਦੇ ਅਸ਼ੀਰਵਾਦ ਨਾਲ ਸਮੁੰਦਰੀ ਭੁਚਾਲ ਦੇ ਕਹਿਰ ਵਾਲੇ ਅਸਥਾਨਾਂ ਲਈ ਤੁਰੰਤ ਹੀ ਸੇਵਾ ਸਰਵੇ ਪਰਾਰੰਭ ਕਰਨ ਲਈ ਸਿੰਘਾਂ ਵੱਲੋਂ ਚਾਲੇ ਪਾ ਦਿਤੇ ਗਏ। ਪਿਛਲੇ ਕਾਫੀ ਸਮੇਂ ਤੋਂ ਗੁ. ਰਤਵਾੜਾ ਸਾਹਿਬ ਦੀ ਪਾਵਨ ਧਰਤੀ ਤੇ ਨਿਵਾਸ ਰਖਦੇ ਸਵਾਮੀ ਆਤਮਾ ਗਿਆਨਾਨੰਦ ਜੀ ਜੋ ਕਿ ਦੱਖਣੀ ਭਾਰਤ ਦੇ ਨਾਲ ਸਬੰਧ ਰਖਦੇ ਹਨ, ਦੇ ਨਾਲ ਡੇਰੇ ਦੇ ਸਿੰਘ ਤੇਜ ਰਫ਼ਤਾਰ ਚੱਲਣ ਵਾਲੀ ਗੱਡੀ ਵਿੱਚ ਸਫ਼ਰ ਕਰਕੇ ਦੋ ਰਾਤਾਂ ਇਕ ਦਿਨ ਵਿਚ ਮਦਰਾਸ ਤੋਂ ਅੱਗੇ ਤਾਮਿਲ ਨਾਡੂ ਵਿੱਚ ਨਾਗਾਪਟਨਮ ਵਿੱਖੇ ਪਹੁੰਚ ਗਏ। ਉਨ੍ਹਾਂ ਵੱਲੋਂ ਆਪ ਸਮੁੰਦਰੀ ਕਹਿਰ ਦੇ ਵਰਤਾਰੇ ਵਾਲੀ ਜਗ੍ਹਾ-ਜਗ੍ਹਾ ਪਹੁੰਚ ਕੇ ਸਰਵੇ ਕੀਤਾ ਗਿਆ ਕਿ ਕਿਥੇ ਰਾਹਤ ਸਮੱਗਰੀ ਦੀ ਜ਼ਰੂਰੀ ਲੋੜ ਹੈ। ਠੀਕ ਟਿਕਾਣੇ ਤੇ ਰਾਹਤ ਸਮੱਗਰੀ ਪਹੁੰਚਾਣ ਲਈ ਸਰਦਾਰ ਮਨਮੋਹਨ ਸਿੰਘ ਪ੍ਰਧਾਨ ਮੰਤਰੀ ਭਾਰਤ ਦੇ ਦਫ਼ਤਰ ਤੋਂ ਵੀ ਪਤਾ ਕੀਤਾ ਗਿਆ, ਜਿਨ੍ਹਾਂ ਨੇ ਵੀ ਤਾਮਿਲਨਾਡੂ, ਨਾਗਾਪਟਨਮ ਵਿਖੇ ਛੇਤੀ ਲੰਗਰ ਲਾਉਣ ਲਈ ਕਿਹਾ। ਬਿਨਾਂ ਕਿਸੇ ਦੇਰੀ ਤੋਂ ਤੁਰੰਤ ਹੀ ਗੁਰਦਵਾਰਾ ਰਤਵਾੜਾ ਸਾਹਿਬ ਦੇ ਭੰਡਾਰੇ ਵਿੱਚੋਂ ਲੰਗਰ ਸਮੱਗਰੀ ਲੈ ਕੇ ਟਰੱਕ ਸੇਵਾਦਾਰਾਂ ਸਮੇਤ ਤਾਮਿਲਨਾਡੂ ਲਈ ਰਵਾਨਾ ਹੋ ਗਏ ਜੋ ਕਿ ਲਗਾਤਾਰ ਪੰਜ ਦਿਨ ਚਾਰ ਰਾਤਾਂ ਚੱਲ ਕੇ ਆਪਣੀ ਮੰਜ਼ਲ ਤੇ ਪਹੁੰਚ ਗਏ। ਹੋਰ ਵੀ ਰਾਹਤ ਸਮੱਗਰੀ ਸਮੇਂ-ਸਮੇਂ ਟਰੱਕਾਂ ਅਤੇ ਹੋਰ ਸਾਧਨਾਂ ਰਾਹੀਂ ਪਹੁੰਚਦੀ ਰਹੀ । ਮਦਰਾਸ ਸ਼ਹਿਰ ਤੋਂ 300 ਕਿਲੋਮੀਟਰ ਦੂਰ ਸਮੁੰਦਰ ਦੇ ਕਿਨਾਰੇ ਪੂਮਪਹਾਰ ਤਹਿਸੀਲ ਮਾਇਲਾਧੂਰੇ ਜ਼ਿਲਾ ਨਾਗਾਪਟਨਮ ਤਾਮਿਲਨਾਡੂ ਜੋ ਕਿ ਰਤਾਵਾੜਾ ਸਾਹਿਬ ਤੋਂ 3,000 ਕਿਲੋਮੀਟਰ ਦੀ ਦੂਰੀ ਤੇ ਹੈ, ਵਿਖੇ ਲੰਗਰ ਬਣਾਉਣ ਦੀ ਸੇਵਾ ਅਰੰਭ ਕਰ ਦਿਤੀ ਗਈ ਜੋ ਨਿਰੰਤਰ 24 ਘੰਟੇ ਜਾਰੀ ਰਹਿੰਦੀ ਸੀ। ਨਿਤ ਦਿਹਾੜੇ ਹਜ਼ਾਰਾਂ ਦੀ ਤਦਾਦ ਵਿੱਚ ਘਰੋਂ ਬੇਘਰ ਹੋਏ ਦੁਖੀ ਦਰਦਵੰਦ ਲੋਕਾਂ ਨੇ ਗੁਰੂ ਨਾਨਕ ਘਰ ਦਾ ਲੰਗਰ ਪੰਗਤਾਂ ਵਿੱਚ ਬੈਠ ਕੇ ਛਕਣਾ ਸ਼ੁਰੂ ਕਰ ਦਿਤਾ। ਲੰਗਰ ਸੇਵਾਦਾਰਾਂ ਦੀ ਅਣਥੱਕ ਮਿਹਨਤ ਸਦਕਾ ਦੂਰ ਦਰਾਜ਼ ਦੇ ਨੁਕਸਾਨੇ ਇਲਾਕਿਆਂ ਵੁਆਨਗੀਰੀ, ਚਿਨ੍ਹਾਗੁੜੀ, ਪਦੂਕੂਪਮ, ਕਾਦੀਕਾਦਰ, ਮਧਿਯੂਕੂਪਮ, ਨਿਆਕਦੂਪਮ, ਚਵੰਦੀਕੂਪਮ ਅਤੇ ਕਿਜਾਮੂਯਵਰਖੇੜੀ ਆਦਿ ਵਿੱਚ ਵੀ ਟਰੱਕਾਂ ਰਾਹੀਂ ਲਿਜਾ







**ਤਾਮਿਲਨਾਡੂ ਵਿਖੇ ਸੁਨਾਮੀ ਸਮੇਂ ਰਤਵਾੜਾ ਸਾਹਿਬ ਦੇ ਸੇਵਾਦਾਰ ਸੇਵਾ ਵਿੱਚ ਨਾਲ ਹਨ ਸੰਤ ਬਾਬਾ ਹਰਪਾਲ ਸਿੰਘ ਜੀ ਰਤਵਾੜਾ**

ਕੇ ਲੰਗਰ ਵਿਤਰਣ ਦੀ ਮਹਾਨ ਸੇਵਾ ਕੀਤੀ ਗਈ। ਗੁਰੂ ਕੇ ਲੰਗਰ ਦੀ ਮਹਾਨ ਪਰੰਪਰਾ ਦੀ ਸੋਭਾ ਦੀਆਂ ਕਨਸੋਆਂ ਦੂਰ-ਦੂਰ ਤੱਕ ਪਹੁੰਚਣੀਆਂ ਸ਼ੁਰੂ ਹੋ ਗਈਆਂ ਸਨ। ਲੰਗਰ ਵਿੱਚ ਬਣ ਰਹੇ ਸੁੱਚਤਾ ਪਵਿੱਤਰਤਾ ਨਾਲ ਸਤੋ ਗੁਣੀ ਪਦਾਰ ਕੜਾਹ, ਖੀਰ, ਸਬਜ਼ੀਆਂ, ਦਾਲਾਂ ਪ੍ਰਸ਼ਾਦਿਆਂ ਅਤੇ ਚਾਵਲਾਂ ਨੂੰ ਛਕਣ ਵਾਸਤੇ ਸਮਾਜ ਸੇਵਾ ਐਨ.ਸੀ.ਸੀ. ਵਰਗੀਆਂ ਅਨੇਕਾਂ ਹੀ ਸੰਸਥਾਵਾਂ ਦੇ ਪਰਉਪਕਾਰੀ ਕਾਰਜ ਵਿੱਚ ਲੱਗੇ ਸੇਵਕ ਵੀ ਲੰਗਰ ਤੋਂ ਪਦਾਰਥ ਛਕ ਰਹੇ ਸਨ। ਭਾਸ਼ਾ ਬੋਲੀ ਦੇ ਤਾਲਮੇਲ ਨਾ ਹੋਣ ਦੇ ਬਾਵਜੂਦ ਵੀ ਅਨੇਕਾਂ ਹੀ ਲੋੜਵੰਦ ਪ੍ਰੇਮੀਆਂ ਦੇ ਦਿਲੀ ਵਲਵਲੇ ਉਹਨਾਂ ਦੇ ਚਿਹਰਿਆਂ ਤੋਂ ਪ੍ਰਤੱਖ ਪ੍ਰਗਟ ਹੋ ਰਹੇ ਸਨ ਕਿ ਕਿਵੇਂ ਉਹ ਗੁਰੂ ਨਾਨਕ ਘਰ ਦਾ ਪ੍ਰਸ਼ਾਦ ਪਾਣੀ ਛਕ ਕੇ ਤ੍ਰਿਪਤ ਹੋ ਕੇ ਧੰਨ ਧੰਨ ਕਰ ਰਹੇ ਸਨ। ਇਸੇ ਤਰ੍ਹਾਂ ਤਕਰੀਬਨ ਇੱਕ ਮਹੀਨਾ ਲਗਾਤਾਰ ਇਥੇ ਲੰਗਰ ਚਲਾਏ ਗਏ। ਜਿਸ ਵਿਚ ਰਾਸ਼ਣ ਸਮੱਗਰੀ ਤੋਂ ਇਲਾਵਾ 19-20 ਐਟਮਾਂ ਰਾਸ਼ਣ ਦੀਆਂ, ਕੰਬਲ, ਟੈਂਟਾਂ ਤੋਂ ਇਲਾਵਾ ਸਟੋਪ, ਟੂਥ ਪੇਸਟ ਆਦਿ ਹਰ ਇਕ ਵਸਤੂ ਜੋ ਹਰ ਰੋਜ ਕੰਮ ਆਉਣ ਵਾਲੀ ਮੁਹਈਆ ਕਰਵਾਈ ਗਈ।

ਸੇਵਾ ਕਾਰਜ ਕਰ ਰਹੇ ਅਫਸਰਾਂ ਕਰਮਚਾਰੀਆਂ ਤੋਂ ਇਲਾਵਾ ਉਚੇਚੇ ਤੌਰ ਤੇ ਭਾਰਤ ਵਰਸ਼ ਦੇ ਕੇਂਦਰੀ ਗੈਸ ਅਤੇ ਪੈਟਰੋਲੀਅਮ ਮੰਤਰੀ ਮਨੀਸ਼ੰਕਰ ਆਈਅਰ ਲੰਗਰ ਚੱਲਣ ਵਾਲੀ ਜਗ੍ਹਾ ਸਮੁੰਦਰੀ ਕਿਨਾਰੇ ਪ੍ਰਮਪਹਾਰ ਰੈਸਟ ਹਾਉਸ ਵਿਖੇ ਪਹੁੰਚੇ ਅਤੇ ਉਹਨਾਂ ਵੱਲੋਂ ਆਪਣੇ ਸਾਥੀਆਂ ਸਮੇਤ ਲੰਗਰ ਛਕਿਆ ਗਿਆ ਅਤੇ ਉਨ੍ਹਾਂ ਵੱਲੋਂ ਗੁਰੂ ਘਰ ਦੀ ਅਪਾਰ ਮਹਿਮਾ ਦਿਲ ਦੀਆਂ ਗਹਿਰਾਈਆਂ ਤੋਂ ਕੀਤੀ ਗਈ ਜੋ ਕਿ ਸ਼ਬਦਾਂ ਅੰਦਰ ਬਿਆਨ ਕਰਨੀ ਮੁਸ਼ਕਿਲ ਹੈ।





**ਜਮੂੰ ਅਤੇ ਕਸ਼ਮੀਰ ਵਿਖੇ ਸੇਵਾ ਵਿੱਚ ਨਾਲ ਹਨ ਸੰਤ ਬਾਬਾ ਹਰਪਾਲ ਸਿੰਘ ਜੀ ਰਤਵਾੜਾ ਸਾਹਿਬ**

**ਜੰਮੂ ਅਤੇ ਕਸ਼ਮੀਰ ਵਿਖੇ ਭੂਚਾਲ ਪੀੜਤਾਂ ਦੀ ਸੇਵਾ** :- 8 ਅਕਤੂਬਰ 2005 ਦੀ ਸਵੇਰ ਆਮ ਵਾਂਗ ਸੂਰਜ ਉਦੇ ਹੋਣ ਤੇ ਕਾਰੋਬਾਰਾਂ ਦੀ ਸ਼ੁਰੂਆਤ ਹੋਣ ਲੱਗੀ ਅਤੇ ਸਮੇਂ ਨੇ ਐਸੀ ਕਰਵਟ ਬਦਲੀ ਕਿ ਇਹ ਸਵੇਰ ਹਰ ਰੋਜ਼ ਦੀ ਤਰ੍ਹਾਂ ਆਮ ਸਵੇਰ ਤੋਂ ਬਦਲਕੇ ਬਹੁਤ ਹੀ ਹਰੇਕ ਦੇ ਦਿਲ ਨੂੰ ਦਹਿਲਾਉਣ ਵਾਲੀ ਸੀ। ਪਾਕਿਸਤਾਨ ਅਤੇ ਹਿੰਦੂਸਤਾਨੀ ਕਸ਼ਮੀਰ ਵਿੱਚ ਬਹੁਤ ਹੀ ਭਿਆਨਕ ਭੂਚਾਲ ਨੇ ਲਗਭਗ 70,000 ਹਸਦੇ ਵਸਦੇ ਲੋਕਾਂ ਨੂੰ ਸਦਾ ਦੀ ਨੀਂਦ ਮੌਤ ਦੀ ਗੋਦੀ ਵਿਚ ਸੁਲ੍ਹਾ ਦਿਤਾ। ਦੁਖੀ ਲੋਕਾਂ ਦੀ ਕੂਕ ਪੁਕਾਰ ਸੁਣਨ ਵਾਲਾ ਸ਼ਾਇਦ ਹੀ ਮੌਕੇ ਤੇ ਕੋਈ ਪਹੁੰਚਿਆ ਹੋਵੇ। ਅਨੇਕਾਂ ਹੀ ਕੀਮਤੀ ਜਾਂਨਾ ਮਲਵੇ ਦੇ ਢੇਰ ਹੇਠ ਭੂਚਾਲ ਵਰਗੀ ਭਿਆਨਕ ਆਫਤ ਦਾ ਸ਼ਿਕਾਰ ਹੋ ਗਈਆਂ। ਭੂਚਾਲ ਤੋਂ ਬਾਅਦ ਪਾਕਿਸਤਾਨ ਅਤੇ ਹਿੰਦੂਸਤਾਨ ਦੀ ਨਿਰਅੰਤਰਣ ਰੇਖਾ ਅਤੇ ਸੀਮਾਂ ਉਪਰ ਹਜਾਰਾਂ ਕਰੋੜ ਦੀ ਲਾਗਤ ਨਾਲ ਬਣਾਈ ਗਈ ਫੈਨਸਿੰਗ (ਕੰਡਾ ਤਾਰ) ਦਾ ਵੀ ਕਬਾੜਾ ਹੋ ਗਿਆ। ਹਿੰਦੂਸਤਾਨੀ ਕਸ਼ਮੀਰ ਬਾਰਡਰ ਦੇ ਇਲਾਕਿਆਂ ਵਿੱਚ ਫੌਜ ਵੱਲੋਂ ਅਥਾਹ ਸੇਵਾ

ਕਰਕੇ ਮਲਬਿਆਂ ਹੇਠ ਦਬੀਆਂ ਲਾਸ਼ਾਂ ਨੂੰ ਕੱਢਿਆ ਗਿਆ ਭੁਚਾਲ ਆਉਣ ਤੋਂ 68 ਦਿਨ ਬਾਅਦ ਇਕ ਅਦਭੁਤ ਕ੍ਰਿਸ਼ਮਾ ਵਰਤਿਆ ਕਿ ਇਕ ਬੀਬੀ ਦਾ ਜੀਵਤ ਸਰੀਰ ਪ੍ਰਾਪਤ ਹੋਇਆ ਜਿਸ ਦਾ ਇਲਾਜ ਹਸਪਤਾਲ ਵਿੱਚ ਹੋਣ ਉਪਰੰਤ ਨਿਰੋਗ ਕਾਇਆ ਪ੍ਰਾਪਤ ਹੋਈ। ਹੋਰ ਵੀ ਅਨੇਕਾਂ ਹੀ ਭਿਆਨਕ ਦ੍ਰਿਸ਼ ਦੇਖਣ ਨੂੰ ਪ੍ਰਾਪਤ ਹੋਏ। ਹੁਣ ਵੀ ਜਦੋਂ ਕਿ 8 ਅਕਤੂਬਰ 2005 ਨੂੰ ਪਾਕਿਸਤਾਨ ਹਿੰਦੁਸਤਾਨ ਦੀ ਹੱਦ ਉਪਰ ਕਸ਼ਮੀਰ ਦੇ ਇਲਾਕੇ ਬਾਰਾਮੁੱਲਾਂ, ਉੜੀ, ਆਦਿ ਆਏ ਭਿਆਨਕ ਭੁਚਾਲ ਦੀ ਓਪਰੋਕਤ ਤਰਸਾਦੀ ਸਮੇਂ ਗੁ. ਰਤਵਾੜਾ ਸਾਹਿਬ ਤੋਂ ਸੈਂਕੜੇ ਸੇਵਾਦਾਰ ਇਸ ਸੇਵਾ ਲਈ ਕਸ਼ਮੀਰ ਵਿਖੇ ਵਰ੍ਹਦੀ ਹੱਡ ਭੰਨਵੀਂ ਠੰਢ ਸਮੇਂ ਰਾਹਤ ਸਮੱਗਰੀ ਛੇ ਟਰੱਕਾਂ ਰਾਹੀਂ ਰਾਹਤ ਸਮੱਗਰੀ ਵੰਡ ਕੇ ਆਏ ਸਨ। ਇਸ ਮਹਾਨ ਸੇਵਾ ਵਿੱਚ ਸੰਤ ਪ੍ਰਦੀਪ ਸਿੰਘ ਬੋਰੇ ਵਾਲੇ ਗਊਸ਼ਾਲਾ ਬੰਧਨੀ ਕਲਾਂ ਵਾਲਿਆਂ ਵੱਲੋਂ ਇੱਕ ਵੱਡੇ ਟਰਾਲੇ ਅਤੇ ਗਊਸ਼ਾਲਾ ਟਰਸਟ ਭਗਤਾ ਭਾਈ ਕੇ ਵੱਲੋਂ ਵੀ ਰਾਹਤ ਸਮੱਗਰੀ ਰਤਵਾੜਾ ਸਾਹਿਬ ਦੇ ਸੇਵਾਦਾਰਾਂ ਰਾਹੀਂ ਭੇਜੀ ਗਈ । ਇਸੇ ਤਰ੍ਹਾਂ ਸੰਤ ਅਵਤਾਰ ਸਿੰਘ ਧੂਲਕੋਟ ਵਾਲਿਆਂ ਵੱਲੋਂ ਵੀ ਇੱਕ ਟਰੱਕ ਰਾਹਤ ਸਮੱਗਰੀ ਦਾ ਭੁਚਾਲ ਪੀੜਤ ਇਲਾਕੇ ਵਿੱਚ ਗੁ. ਰਤਵਾੜਾ ਸਾਹਿਬ ਦੇ ਸੇਵਾਦਾਰਾਂ ਰਾਹੀਂ ਭੇਜਿਆ ਗਿਆ। ਇਹ ਰਾਹਤ ਸਮੱਗਰੀ ਵਿੱਚ ਰਜ਼ਾਈਆਂ, ਕੰਬਲਾਂ, ਜਰਸੀਆਂ, ਪਹਿਨਣ ਵਾਲੇ ਕੱਪੜੇ ਅਤੇ ਆਟਾ ਚਾਵਲ ਵਿਤਰਣ ਕੀਤੇ ਹਨ।

**ਤਾਮਿਲਨਾਡੂ ਵਿਖੇ ਆਏ ਹੜ੍ਹਾਂ ਸਮੇਂ ਗੁ. ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ ਵੱਲੋਂ ਸੇਵਾ –**

ਨਵੰਬਰ 2005 ਦੱਖਣੀ ਭਾਰਤ ਤਾਮਿਲਨਾਡੂ ਦੇ ਇਲਾਕੇ ਵਿੱਚ ਚਕਰਵਾਤਾਂ ਰਾਹੀਂ ਵਰਸ ਰਹੀ ਬਰਸਾਤ ਨਾਲ ਬਹੁਤ ਹੀ ਤਬਾਹੀ ਮਚਾਈ ਗਈ। ਜਿਸ ਤੋਂ ਲੱਖਾਂ ਹੀ ਲੋਕ ਮੰਦਹਾਲੀ ਦਾ ਸ਼ਿਕਾਰ ਹੋ ਗਏ ਸਨ। ਜਿਵੇਂ ਕਿ ਪਿਛਲੇ ਸੁਨਾਮੀ ਸਮੇਂ ਰਤਵਾੜਾ ਸਾਹਿਬ ਦੇ ਸੇਵਾਦਾਰਾਂ ਵੱਲੋਂ ਲਗਾਤਾਰ 24 ਘੰਟੇ ਗੁਰੂ ਕੇ ਲੰਗਰ ਚਲਦੇ ਰਹੇ ਹਨ, ਉਸ ਤੋਂ ਸਥਾਨਕ ਵਾਸੀ ਬਹੁਤ ਹੀ ਪ੍ਰਭਾਵਤ ਹੋਏ ਸਨ ਕਿਉਂਕਿ ਗੁਰੂ ਕੇ ਲੰਗਰ ਦੀ ਮਹਾਨ ਪ੍ਰੰਪਰਾ ਨੂੰ ਉਸ ਇਲਾਕੇ ਦੇ ਲੋਕਾਂ ਨੇ ਪਹਿਲੀ ਵਾਰੀ ਦੇਖਿਆ ਸੀ। ਆਏ ਹੜ੍ਹ ਸਮੇਂ ਸਥਾਨਕ ਮਾਰਵਾੜੀ ਰਾਜਸਥਾਨੀ ਕਰੋੜਾਂ ਪਤੀ ਸ਼ਾਹੂਕਾਰਾਂ ਵੱਲੋਂ ਰਤਾਵਾੜਾ ਸਾਹਿਬ ਸੰਸਥਾ ਰਾਹੀਂ ਮਹਾਨ ਸੇਵਾ ਕੀਤੀ ਗਈ। ਉਨ੍ਹਾਂ ਨਿਸ਼ਕਾਮ ਸੇਵਾਦਾਰਾਂ ਅੰਦਰ ਬਹੁਤ ਹੀ ਪੀੜਤ ਦੁਖਿਆਰਿਆਂ ਵਾਸਤੇ ਬਹੁਤ ਹੀ ਹਮਦਰਦੀ ਸੀ, ਹਮਦਰਦੀ ਦਾ ਸਬੂਤ ਇਹ ਹੈ ਕਿ ਹੁਣ ਉਹ ਕਹਿੰਦੇ ਹਨ, ਕਿ ਪੰਜਾਬ ਤੋਂ ਰਾਹਤ ਸਮੱਗਰੀ ਬਿਨਾਂ ਹੀ ਲਿਆਉਣ ਤੋਂ ਰਤਵਾੜਾ ਸਾਹਿਬ ਦੇ ਸੇਵਾਦਾਰ ਆ ਕੇ ਦਰਸ਼ਨ ਦੇਣ ਦੀ ਕ੍ਰਿਪਾਲਤਾ ਕਰਨ। ਉਨ੍ਹਾਂ ਦੀ ਇਹ ਪਿਆਰ ਭਰੀ ਬੇਨਤੀ ਨੂੰ ਪ੍ਰਵਾਨ ਕਰਕੇ ਗੁ. ਰਤਵਾੜਾ ਸਾਹਿਬ ਤੋਂ ਜਥੇ ਸਮੇਤ ਸੰਤ ਬਾਬਾ ਹਰਪਾਲ ਸਿੰਘ ਜੀ ਨੇ ਸੇਵਾ ਵਿੱਚ ਯੋਗਦਾਨ ਪਾਇਆ ।

**ਜਨ ਸਮੂੰਹ ਨੂੰ ਸਿਹਤ ਸੇਵਾਵਾਂ ਤੇ ਸਹੂਲਤਾਂ**

ਇਲਾਕੇ ਵਿਚ ਸਿਹਤ ਸੇਵਾਵਾਂ ਨਾ ਹੋਣ ਕਰਕੇ ਸਭ ਨੂੰ ਦਵਾਈ ਤੇ ਇਲਾਜ ਲਈ ਪੀ.ਜੀ.ਆਈ ਹਸਪਤਾਲ ਚੰਡੀਗੜ੍ਹ ਜਾਣਾ ਪੈਂਦਾ ਸੀ। ਇਸ ਮੰਗ ਨੂੰ ਮੁੱਖ ਰਖਦਿਆਂ ਆਪਣੀ ਜ਼ਮੀਨ ਦੇ ਕੇ ਲੱਖਾਂ ਰੁਪਏ ਦੀ ਲਾਗਤ ਨਾਲ ਹਸਪਤਾਲਦੀ ਬਿਲਡਿੰਗ ਬਣਵਾਈ। ਡਾਕਟਰ ਸਿਹਤ ਸੁਵਿਧਾਵਾਂ ਮਹੁੱਈਆ ਕਰ ਰਹੇ ਹਨ।

ਇਸ ਤੋਂ ਇਲਾਵਾ ਹੋਮੋਪੈਥਿਕ ਡਿਸਪੈਂਸਰੀਆਂ ਰਾਹੀਂ ਮੁਫਤ ਇਲਾਜ ਤੇ ਦਵਾਈਆਂ ਦਿਤੀਆਂ ਜਾਂਦੀਆਂ ਹਨ।

ਸਰਬ ਰੋਗ ਕੋ ਅਉਖਧ ਨਾਮ ਰਾਹੀਂ ਹਜ਼ਾਰਾਂ ਬਿਮਾਰੀਆਂ ਦੇ ਸਫਲ ਇਲਾਜ ਗੁ. ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ ਵਿਖੇ ਮਹਾਂਪੁਰਸ਼ਾਂ ਦੇ ਬਚਨਾਂ ਅਨੁਸਾਰ ਹੋ ਰਹੇ ਹਨ। ਹੁਣ ਤੱਕ ਹਜ਼ਾਰਾਂ ਪ੍ਰੇਮੀ ਰਾਜ਼ੀ ਹੋ ਚੁਕੇ ਹਨ। ਉਥੇ ਰਹਿ ਕੇ ਸੇਵਾ ਕਰਕੇ ਆਪਣਾ ਜਨਮ ਸਫਲਾ ਕਰ ਰਹੇ ਹਨ। ਰਤਵਾੜਾ ਸਾਹਿਬ ਦਾ ਪਲਿਊਸ਼ਨ ਰਹਿਤ ਵਾਤਾਵਰਣ ਵਿਖੇ ਜਿਥੇ ਆ ਕੇ ਰੋਗੀ ਆਪਣੇ ਆਪ ਹੀ ਰਾਜੀਂ ਹੋ ਜਾਂਦਾ ਹੈ। ਨਾਮ ਬਾਣੀ ਦਾ ਪ੍ਰਵਾਹ ਗੁ. ਸਾਹਿਬ ਦੀ ਇਮਾਰਤ ਵਿੱਚ ਲਗਾਤਾਰ ਮਹਾਂਪੁਰਸ਼ਾਂ ਦੇ ਸਮੇਂ ਤੋਂ ਚਲਦਾ ਆ ਰਿਹਾ ਹੈ। ਇਸ ਅਲੌਕਿਕ ਵਾਤਾਵਰਣ ਵਿੱਚ ਵੱਡੇ ਵੱਡੇ ਭਿਆਨਕ ਰੋਗ ਟੁਟ ਜਾਂਦੇ ਹਨ।

**ਅੱਖਾਂ ਦੇ ਉਪਰੇਸ਼ਨ ਦੇ ਕੈਂਪ ਤਕਰੀਬਨ ਹਰ ਸਾਲ ਰਤਵਾੜਾ ਸਾਹਿਬ ਸਮਾਗਮ ਤੇ ਲਗਾਏ ਜਾਂਦੇ ਹਨ। ਜਿਸ ਵਿਚ ਮਰੀਜ਼ਾਂ ਦੇ ਖਾਣ ਪੀਣ ਦਾ ਖਰਚਾ ਤੇ ਡਾਕਟਰਾਂ ਨੂੰ ਸਹੂਲਤਾਂ ਪ੍ਰਦਾਨ ਕੀਤੀਆਂ ਜਾਂਦੀਆਂ ਹਨ। ਹਰ ਸਾਲ ਹੀ ਭਾਈ ਜੋਗਿੰਦਰ ਸਿੰਘ ਮਾਸਟਰ, ਭਾਈ ਰਾਜਿੰਦਰ ਸਿੰਘ ਜੀ ਅਤੇ ਭਾਈ ਕੁੰਦਨ ਸਿੰਘ ਜੀ ਤੱਖਰ ਬਰਦਰਜ਼ ਇੰਗਲੈਂਡ ਵੱਲੋਂ ਅੱਖਾਂ ਦੇ ਕੈਂਪ ਲਾਏ ਜਾਂਦੇ ਹਨ। ਜਿਸ ਵਿੱਚ ਐਨਕਾਂ ਤੋਂ ਲੈ ਕੇ ਦਵਾਈਆਂ ਲੈਨਜ਼ਾਂ ਤੱਕ ਦੀ ਮੁਫਤ ਸੇਵਾ ਪ੍ਰਦਾਨ ਕੀਤੀ ਜਾਂਦੀ ਹੈ। ਇਸ ਵਾਰ ਵੀ 28 ਅਕਤੂਬਰ 2009 ਨੂੰ ਸਵੇਰੇ ਹੀ 9.00 ਵਜੇ ਤੋਂ ਲੋੜਵੰਦ ਮਰੀਜਾਂ ਦਾ ਮੁਆਇਨਾ ਕਰਕੇ ਅਪਰੇਸ਼ਨ ਥੀਏਟਰ ਦੇ ਵਿੱਚ ਸਮਾਂ ਮੁਕੱਰਰ ਕਰ ਦਿਤਾ ਜਾਵੇਗਾ।**

ਧਮੋਟ ਵਿਖੇ ਮਾਤਾ ਰਣਜੀਤ ਕੌਰ ਪ੍ਰਾਇਮਰੀ ਹੈਲਥ ਸੈਂਟਰ ਮਿੰਨੀ ਹਸਪਤਾਲ ਦੀ ਬਿਲਡਿੰਗ ਉਸਾਰ ਕੇ ਦਿਤੀ ਹੈ ਜਿਸ ਵਿਚ ਡਾਕਟਰਾਂ ਤੇ ਕਰਿੰਦਿਆਂ ਲਈ ਰਿਹਾਇਸ਼ ਦਾ ਪ੍ਰਬੰਧ ਵੀ ਹੈ, ਦੇਖ ਰੇਖ ਲਈ ਮਾਲੀ ਦੀ ਸੇਵਾਵਾਂ ਤੇ ਹਰ ਮਹੀਨੇ ਦਵਾਈਆਂ ਦਾ ਖਰਚਾ ਮਹਾਂਪੁਰਸ਼ਾਂ ਵੱਲੋਂ ਦਿਤਾ ਜਾਂਦਾ ਰਿਹਾ ਹੈ।

ਇਸੇ ਤਰ੍ਹਾਂ ਸਿਹਤ ਸੇਵਾਵਾਂ ਲਈ ਸੰਤ ਵਰਿਆਮ ਸਿੰਘ ਰਤਵਾੜਾ ਸਾਹਿਬ ਹਸਪਤਾਲ ਦੀ ਉਸਾਰੀ ਹੋ ਰਹੀ ਹੈ, ਜਿਸ ਵਿਚ ਜਨ ਸਮੂੰਹ ਨੂੰ ਸਸਤੇ ਇਲਾਜ ਤੇ ਮੁਫਤ ਦਵਾਈਆਂ ਦਾ ਪ੍ਰਬੰਧ ਹੋਵੇਗਾ। ਚਲਦਾ........

(ਪੰਨਾ ੨੮ ਦੀ ਬਾਕੀ)

***ਫਿਰਤ ਫਿਰਤ ਬਹੁਤੇ ਜੁਗ ਹਾਰਿਓ***
***ਮਾਨਸ ਦੇਹ ਲਹੀ ॥***
***ਨਾਨਕ ਕਹਤ ਮਿਲਨ ਕੀ ਬਰੀਆ***
***ਸਿਮਰਤ ਕਹਾ ਨਹੀ ॥ ਅੰਗ - ੬੩੧***

ਕਰੋੜਾਂ ਸਾਲਾਂ ਤੋਂ ਬਾਅਦ ਮਿਲੀ ਮਨੁੱਖ ਦੀ ਦੇਹੀ ਕਿਤੇ ਰੋਗੀ ਹੋ ਕੇ ਨਾ ਚਲੀ ਜਾਵੇ। ਨਾਮ ਜਪ ਲੈ, ਦਵਾਈ ਨਾਲ ਹੀ ਰੱਖ ਦਿੱਤੀ। ਮਹਾਰਾਜ ਕਹਿੰਦੇ -

***ਹਰਿ ਅਉਖਧੁ ਸਭ ਘਟ ਹੈ ਭਾਈ॥ ਅੰਗ - ੨੫੯***

ਪਰ ਬਣ ਕਿਸੇ ਦਾ? ਕਹਿੰਦੇ, ਗੁਰੂ ਧਾਰਨ ਕਰ ਲੈ, ਫੇਰ ਪਤਾ ਲਗ ਜਾਏਗਾ -

***ਗੁਰ ਪੂਰੇ ਬਿਨੁ ਬਿਧਿ ਨ ਬਨਾਈ॥***
***ਗੁਰਿ ਪੂਰੈ ਸੰਜਮੁ ਕਰਿ ਦੀਆ॥ ਅੰਗ - ੨੫੯***

ਉਹਨੇ ਸੰਜਮ, ਨਾਲ ਕਰ ਦਿਤਾ ਕਿ ਇਹ ਨਹੀਂ ਕਰਨਾ, ਇਹ ਨਹੀਂ ਕਰਨਾ, ਇਹ ਨਹੀਂ ਖਾਣਾ, ਖੱਟਾ ਨਹੀਂ ਖਾਣਾ, ਇਉਂ ਨਾ ਕਰੀਂ। ਗੁਰੂ ਕਹਿੰਦਾ ਹੈ, ਨਿੰਦਿਆ ਨਾ ਕਰੀਂ, ਚੁਗਲੀ ਨਾ ਕਰੀਂ, ਈਰਖਾ ਨਾ ਕਰੀਂ, ਦ੍ਵੈਤ ਨਾ ਕਰੀਂ। ਇਹ ਅਉਖਧ ਦੇ ਉਹਨੇ ਸੰਜਮ ਕਰ ਦਿੱਤੇ -

***ਨਾਨਕ ਤਉ ਫਿਰਿ ਦੂਖ ਨ ਥੀਆ॥ ਅੰਗ - ੨੫੯***

ਜਦੋਂ ਦਵਾਈ ਖਾ ਲਈ, ਮਹਾਰਾਜ ਕਹਿੰਦੇ, ਫਿਰ ਦੁੱਖ ਦਾ ਖਾਤਮਾ ਹੋ ਗਿਆ।

ਸੋ ਰਾਜਾ ਖਾ ਲਈ, ਮਹਾਰਾਜ ਕਹਿੰਦੇ, ਫਿਰ ਦੁੱਖ ਦਾ ਖਾਤਮਾ ਹੋ ਗਿਆ।

ਸੋ ਰਾਜਾ ਸਾਰੇ ਗੱਲਾਂ ਕਰੀ ਜਾਂਦਾ ਹੈ ਕਿ ਸਾਧੂਆਂ ਨੇ ਮੈਨੂੰ ਨਾਮ ਦੀ ਦਵਾਈ ਦੇ ਦਿੱਤੀ, ਮਾਤਾ ਲੋਈ ਨੇ ਨਾਮ ਦੀ ਦਵਾਈ ਦੇ ਦਿੱਤੀ - ਤਿੰਨ ਵਾਰ ਹੀ ਕਹਾਇਆ 'ਰਾਮ'।

ਕਬੀਰ ਸਾਹਿਬ ਕੁਛ ਦਿਨਾਂ ਬਾਅਦ ਜਦ ਵਾਪਸ ਆਏ ਤਾਂ ਰਸਤੇ ਵਿੱਚ ਹੁੰਦਾ ਹੈ, 'ਧੰਨ ਕਬੀਰ, ਧੰਨ ਕਬੀਰ', 'ਧੰਨ ਮਾਤਾ ਲੋਈ, ਧੰਨ ਮਾਤਾ ਲੋਈ।' ਕਹਿੰਦੇ 'ਕਬੀਰ ਕਬੀਰ' ਤਾਂ ਅੱਗੇ ਵੀ ਸੁਣਦੇ ਸੀ, ਆਹ ਮਾਤਾ ਲੋਈ ਕਿੱਥੋਂ ਆ ਗਈ? ਕੋਈ ਭੇਤੀ ਮਿਲ ਗਿਆ। ਕਬੀਰ ਸਾਹਿਬ ਕਹਿੰਦੇ, "ਆਹ ਮਾਤਾ ਦਾ ਕੀ ਹੋਣ ਲੱਗ ਗਿਆ? ਕੁਛ ਕਰ ਦਿੱਤਾ ਉਨ੍ਹਾਂ ਨੇ? ਕੋਈ ਕੌਤਕ ਦਿਖਾ ਦਿੱਤਾ?" ਕਹਿੰਦਾ, "ਮਹਾਰਾਜ! ਕੋਹੜੀ ਆਇਆ ਸੀ, ਰਾਜਾ ਸੀ ਫਲਾਣੇ ਥਾਂ ਦਾ। ਸਿਰਫ ਤਿੰਨ ਬਾਰ 'ਰਾਮ' ਕਹਾਇਆ, ਉਸੇ ਵੇਲੇ ਰੋਗ ਹਟ ਗਿਆ।" ਚੁੱਪ ਕਰ ਗਏ, ਤਿਊੜੀ ਪੈ ਗਈ, ਕਹਿੰਦੇ, "ਹੈਂ! ਨਾਮ! ਤਿੰਨ ਵਾਰੀ? ਐਨੀ ਇਹਨੇ ਸੰਗਤ ਕਰੀ, ਇਹਨੂੰ ਅਜੇ ਤਾਈਂ ਇਹ ਨਹੀਂ ਪਤਾ ਲੱਗਿਆ ਕਿ 'ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥' ਐਨਾ ਸਸਤਾ ਲੁਟਾ ਦਿਤਾ?"

ਘਰ ਆ ਗਏ। ਉਸ ਵੇਲੇ ਆ ਕੇ ਬੋਲੇ ਨਹੀਂ। ਮਾਤਾ ਲੋਈ ਅੱਗੇ ਵਧੀ, ਨਮਸਕਾਰ ਕਰੀ। ਵਲ ਪਾ ਕੇ ਲੰਘ ਗਏ। ਫੇਰ ਆਈ, ਆ ਕੇ ਪਰਨਾ ਗਲ ਦਾ, ਚਿੱਪੀ ਤੇ ਹੋਰ ਸੋਟੀ ਬਗੈਰਾ ਫੜਨ ਦਾ ਯਤਨ ਕਰਦੀ ਹੈ ਪਰ ਆਪੇ ਈ ਟੰਗ ਦਿੱਤੀ, ਆਪੇ ਚਿੱਪੀ ਰੱਖ ਦਿੱਤੀ ਤੇ ਪਿੱਠ ਕਰਕੇ ਬਹਿ ਗਏ। ਓਧਰ ਗਈ, ਓਧਰੋਂ ਵੀ ਪਿੱਠ ਕਰ ਲਈ। ਅੱਜ ਪਹਿਲਾ ਦਿਨ ਸੀ ਕਬੀਰ ਸਾਹਿਬ ਦੇ ਨਰਾਜ਼ ਹੋਣ ਦਾ। ਅੱਜ ਤਾਈਂ ਨਰਾਜ਼ ਨਹੀਂ ਸੀ ਹੋਏ, ਬਥੇਰਾ ਉਨ੍ਹਾਂ ਨੂੰ ਕਹੀ ਜਾਂਦੇ ਸੀ। ਸੁਣਦੇ ਨਹੀਂ ਸੀ - ਨਾ ਮਾਂ ਦੀ, ਨਾ ਪਿਉ ਦੀ, ਨਾ ਆਪਣੇ ਘਰ ਵਾਲੀ ਦੀ, ਨਾ ਕਿਸੇ ਲੋਕਾਂ ਦੀ। ਜੇ ਕੋਈ ਕਹਿੰਦਾ ਸੀ, ਤਾਂ ਕਹਿ ਦਿੰਦੇ -

***ਹਮ ਅਪਤਹ ਅਪੁਨੀ ਪਤਿ ਖੋਈ ॥***
***ਹਮਰੈ ਖੋਜਿ ਪਰਹੁ ਮਤਿ ਕੋਈ ॥੧॥ ਰਹਾਉ ॥***
***ਹਮ ਮੰਦੇ ਮੰਦੇ ਮਨ ਮਾਹੀ ॥***
***ਸਾਝ ਪਾਤਿ ਕਾਹੂ ਸਿਉ ਨਾਹੀ ॥ ਅੰਗ - ੩੨੪***

ਇਉਂ ਕਹਿ ਕੇ ਚਲੇ ਜਾਂਦੇ, ਪਰ ਗੁੱਸੇ ਨਹੀਂ ਸੀ ਕਿਸੇ ਨਾਲ ਹੁੰਦੇ। ਅੱਜ ਪਹਿਲੇ ਦਿਨ ਗੁੱਸੇ ਹੋਏ। ਸਾਧੂ ਦਾ ਗੁੱਸਾ ਠੀਕ ਨਹੀਂ ਹੁੰਦਾ ਸਾਧ-ਸੰਗਤਿ ਜੀ, ਪਤਾ ਨਹੀਂ ਕੀ ਕਰ ਦੇਵੇ। ਡਰ ਹੁੰਦਾ ਹੈ ਸਾਧੂ ਦੇ ਗੁੱਸੇ ਤੋਂ। ਸੋ ਉਸ ਵੇਲੇ ਨੇਤਰਾਂ 'ਚੋਂ ਜਲ ਜਾਣ ਲੱਗ ਗਿਆ - ਮਾਤਾ ਦੇ। ਕਹਿਣ ਲੱਗੀ, "ਸੁਆਮੀ ਜੀ! ਮੈਨੂੰ ਤੁਸੀਂ ਮਾਰ ਦਿਓ, ਖਤਮ ਕਰ ਦਿਓ; ਜੇ ਤੁਸੀਂ ਆਰੇ ਨਾਲ ਮੈਨੂੰ ਚੀਰ ਦਿਓ, ਮੈਂ ਜਰਾ ਭੀ ਦੁੱਖ ਨਹੀਂ ਮੰਨਦੀ, ਪਰ ਇਹ ਜਿਹੜੀ ਪਿੱਠ ਹੈ, ਇਹ ਨਹੀਂ ਮੈਂ ਸਹਿ ਸਕਦੀ।" ਬੇਨਤੀ ਕਰਦੀ ਹੈ-

***ਧਾਰਨਾ - ਆਰੇ ਨਾਲ ਚੀਰ ਦਉ,***
***ਕਰਵਟ ਨ ਦੇ ਕੇ ਮਾਰੋ - ੨, ੨.***

ਕਹਿਣ ਲੱਗੀ, ਮਹਾਰਾਜ -

***ਕਰਵਤੁ ਭਲਾ ਨ ਕਰਵਟ ਤੇਰੀ॥ ਅੰਗ - ੪੮੪***

'ਕਰਵਤ' ਆਰੇ ਨੂੰ ਕਹਿੰਦੇ ਨੇ, 'ਕਰਵਟ' ਕਹਿੰਦੇ ਨੇ ਪਿੱਠ ਦੇ ਕੇ ਮਾਰਨਾ, ਗੁੱਸੇ ਹੋ ਜਾਣਾ -

***ਲਾਗੁ ਗਲੇ ਸੁਨੁ ਬਿਨਤੀ ਮੇਰੀ॥ ਅੰਗ - ੪੮੪***

"ਮੇਰੀ ਬੇਨਤੀ ਤਾਂ ਸੁਣੋ। ਤੁਸੀਂ ਇਹ ਐਡਾ ਕਰੂਰ ਸਰੂਪ ਧਾਰ ਲਿਆ, ਇਹ ਤਾਂ ਮੈਂ ਸਹਿ ਨਹੀਂ ਸਕਦੀ -

***ਹਉ ਵਾਰੀ ਮੁਖੁ ਫੇਰਿ ਪਿਆਰੇ॥ ਅੰਗ - ੪੮੪***

ਐਧਰ ਨੂੰ ਮੂੰਹ ਤਾਂ ਕਰ ਲਓ।" ਫੇਰ ਵੀ ਗੁੱਸੇ ਨਹੀਂ ਹੁੰਦੀ-

***ਧਾਰਨਾ - ਮੁੱਖ ਫੇਰ ਪਿਆਰੇ,***
***ਹਉ ਵਾਰੀ, ਹਉ ਵਾਰੀ - ੨, ੩***

'ਹਉ ਵਾਰੀ ਮੁਖੁ ਫੇਰਿ ਪਿਆਰੇ।' ਗੁੱਸੇ ਨਹੀਂ ਹੁੰਦੀ, ਕ੍ਰੋਧ ਵਿੱਚ ਨਹੀਂ ਆਉਂਦੀ। ਇਉਂ ਨਹੀਂ ਕਹਿੰਦੀ ਕਿ ਖਾਣੈ ਖਾਹ, ਨਹੀਂ ਖਾਣਾ ਮੌਜ ਕਰ। ਨਾਲੇ ਬਾਹਰੋਂ ਫਿਰਦਾ ਆਇਆ ਹੈ, ਹੁਣ ਮੇਰੇ ਤੇ ਗੁੱਸੇ.......। ਪਤੀਬ੍ਰਤਾ ਸੀ, ਸਾਧ ਸੰਗਤਿ! ਭੋਰਾ ਜਿੰਨਾ ਭੀ ਗੁੱਸਾ ਨਹੀਂ ਸੀ ਸਹਾਰ ਸਕਦੀ।

***ਕਰਵਟੁ ਦੇ ਮੋ ਕਉ ਕਾਹੇ ਕਉ ਮਾਰੇ॥***
***ਅੰਗ - ੪੮੪***

ਮੈਨੂੰ ਮਾਰੋ ਨਾ -

***ਜਉ ਤਨੁ ਚੀਰਹਿ ਅੰਗੁ ਨ ਮੋਰਉ॥ ਅੰਗ - ੪੮੪***

ਤੁਸੀਂ ਆਰਾ ਚਲਾ ਕੇ ਦੇਖ ਲਉ ਮੇਰੇ ਸਿਰ 'ਤੇ, ਮੈਂ ਕਦੇ ਜੇ 'ਸੀ' ਕਹਿ ਜਾਵਾਂ ਜਾਂ ਹੱਥ ਵੀ ਚੁੱਕ ਜਾਵਾਂ -

***ਪਿੰਡੁ ਪਰੈ ਤਉ ਪ੍ਰੀਤ ਨ ਤੋਰਉ॥ ਅੰਗ - ੪੮੪***

ਸਰੀਰ ਮੇਰਾ ਗਿਰ ਜਾਏਗਾ ਪਰ ਮੇਰਾ ਪਿਆਰ ਤੁਹਾਥੋਂ ਦੂਰ ਨਹੀਂ ਜਾ ਸਕਦਾ। ਫੇਰ ਭੀ ਮੈਂ ਪਿਆਰ ਕਰਾਂਗੀ - ਮਰਦੀ ਮਰਦੀ, ਜਾਨ ਦਿੰਦੀ ਦਿੰਦੀ।

***ਹਮ ਤੁਮ ਬੀਚੁ ਭਇਓ ਨਹੀ ਕੋਈ॥***
***ਤੁਮਹਿ ਸੁ ਕੰਤੁ ਨਾਰਿ ਹਮ ਸੋਈ॥ ਅੰਗ - ੪੮੪***

ਐਹ ਹੋ ਕੀ ਗਿਆ? ਕੋਈ ਚੁਗਲ ਆ ਗਿਆ ਆਪਣੇ ਵਿਚਾਲੇ? ਮੈਂ ਤੁਹਾਡੀ ਇਸਤ੍ਰੀ ਹਾਂ, ਤੁਸੀਂ ਮੇਰੇ ਪਤੀ ਹੋ। ਦੱਸੋ ਤਾਂ ਸਹੀ, ਗੱਲ ਕੀ ਹੈ? ਕਿਉਂਕਿ ਗੁਰਮੁਖਾਂ ਦਾ ਗੁੱਸਾ ਪਾਣੀ ਦੀ ਲਕੀਰ ਹੁੰਦਾ ਹੈ, ਪੱਥਰ ਦੀ ਲਕੀਰ ਨਹੀਂ ਹੋਇਆ ਕਰਦਾ। ਆਉਂਦਾ ਹੈ, ਹਟ ਜਾਂਦਾ ਹੇ, ਬਹੁਤਾ ਚਿਰ ਨਹੀਂ ਰਿਹਾ ਕਰਦਾ। ਉਸ ਵੇਲੇ ਕਬੀਰ ਸਾਹਿਬ, ਕਿਉਂਕਿ ਅਸੂਲ ਭੰਗ ਹੋ ਗਿਆ ਸੀ - ਇਸ ਤੇ ਥੋੜ੍ਹਾ ਨਰਾਜ਼ ਸੀ। ਆਪ ਫੁਰਮਾਉਣ ਲੱਗੇ ਕਿ ਗੁੱਸੇ ਦਾ ਕਾਰਣ ਸੁਣਨਾ ਹੈ? ਇਸ ਤਰ੍ਹਾਂ ਪੜ੍ਹ ਲਉ -

***ਧਾਰਨਾ - ਲੋਈਏ ਰਾਮ ਪਿਆਰੀਏ,***
***ਤੈਂ ਰਾਮ ਸਵੱਲੜਾ ਲਾਇਆ -੨, ੨.***
***ਤਿੰਨ ਵਾਰੀ ਰਾਮ ਕਹਾ ਕੇ,***
***ਰੋਗੀ ਦਾ ਰੋਗ ਹਟਾਇਆ - ੨, ੨.***

ਕਹਿਣ ਲੱਗੇ, "ਮੇਰੇ ਗੁੱਸੇ ਦਾ ਕਾਰਨ; ਐਨੀ ਤੂੰ ਸੰਗਤ ਕੀਤੀ ਸਾਧੂਆਂ ਦੀ, ਨਾਮ ਬਾਰੇ ਤੂੰ ਐਨੇ ਸਾਧੂਆਂ ਦੇ ਬਚਨ ਸ੍ਰਵਣ ਕੀਤੇ, ਤੈਨੂੰ ਵਿਸ਼ਵਾਸ਼ ਹੀ ਨਹੀਂ ਆਇਆ ਨਾਮ ਤੇ, ਕਿ 'ਨਾਮ' ਐਨਾ ਬੇ-ਮੁੱਲਾ ਹੈ? ਇਕ ਵਾਰੀ ਹੀ ਜੇ ਤੂੰ 'ਰਾਮ' ਕਹਾਉਂਦੀ, ਉਹਦੇ ਨਾਲ ਹੀ ਰੋਗ ਹਟ ਜਾਣਾ ਸੀ।"

***ਕਹਤੁ ਕਬੀਰ ਸੁਨਹੁ ਰੇ ਲੋਈ॥***
***ਅਬ ਤੁਮਰੀ ਪਰਤੀਤਿ ਨ ਹੋਈ॥ ਅੰਗ - ੪੮੪***

"ਮੇਰੇ ਦਿਲ 'ਚ ਤੇਰਾ ਬੜਾ regard (ਸਤਿਕਾਰ) ਸੀ, ਪਰ ਮੈਨੂੰ ਕੀ ਪਤਾ ਸੀ, ਤੂੰ ਅਜੇ ਅਨਜਾਨ ਹੀ ਬੈਠੀ ਹੈਂ - ਐਨਾ ਨਾਮ ਸਸਤਾ ਖਰਚ ਦੇਵੇਂਗੀ।" ਗੁੱਸਾ ਵੀ ਜਾਇਜ਼ ਸੀ, ਸਾਧ ਸੰਗਤਿ ਜੀ! ਕਿਉਂਕਿ - 'ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ।' ਐਡੀ ਬੇ-ਕੀਮਤੀ ਚੀਜ਼, ਐਨੀ ਸਸਤੀ ਲੁਟਾ ਦਿੱਤੀ? ਉਸ ਵੇਲੇ ਦੋਇ ਹੱਥ ਜੋੜ ਕੇ ਕਹਿਣ ਲੱਗੀ, "ਮੇਰੀ ਬੇਨਤੀ ਸੁਣੋ, ਮੈਂ ਸਸਤਾ ਤਾਂ ਨਹੀਂ ਲੁਟਾਇਆ। ਪਹਿਲੀ ਵਾਰ ਮੈਂ ਕਹਾਇਆ 'ਰਾਮ', ਕਿ ਇਹਦੇ ਸਾਰੇ ਪਾਪ, ਜਿਨ੍ਹਾਂ ਬਦਲੇ ਇਹਨੂੰ ਕੋਹੜ ਹੋਇਆ, ਖਤਮ ਹੋ ਜਾਣ। ਜੜ੍ਹ ਵੱਢੀ ਉਨ੍ਹਾਂ ਦੀ। ਸੋ ਮੈਂ ਇਕ ਵਾਰ 'ਰਾਮ' ਕਹਾ ਦਿੱਤਾ। ਦੂਜੀ ਵਾਰ - ਇਹਦਾ ਸਰੀਰ ਦੁਖੀ ਸੀ, ਮੈਂ ਉਹਦੇ ਵਾਸਤੇ ਕਹਾ ਦਿੱਤਾ। ਫੇਰ ਮੈਨੂੰ ਇਹ ਸੀ ਕਿ ਰਾਜ਼ੀ ਹੋ ਕੇ ਫੇਰ ਪਾਪਾਂ ਵਿੱਚ ਨਾ ਪਰਵਿਰਤ ਹੋ ਜਾਵੇ, ਇਹਦੀ ਸੁਰਤ ਨੂੰ 'ਨਾਮ' ਵੱਲ ਲਾਉਣ ਵਾਸਤੇ ਮੈਂ ਤੀਜੀ ਵਾਰ 'ਰਾਮ' ਕਹਾ ਦਿੱਤਾ ਤੇ ਨਾਮ 'ਗੁਰ ਮੰਤਰ' ਦੇ ਦਿਤਾ।" ਕਬੀਰ ਸਾਹਿਬ ਪ੍ਰਸੰਨ ਹੋ ਗਏ, ਕਹਿੰਦੇ ਠੀਕ ਹੈ।

ਸੋ ਇਸ ਤਰ੍ਹਾਂ ਮਹਾਰਾਜ ਗੁਰੂ ਦਸ਼ਮੇਸ਼ ਪਿਤਾ, ਮਾਤਾ ਜੀਤੋ ਜੀ ਨੂੰ ਕਹਿਣ ਲੱਗੇ, ਦੇਖੋ! ਜਦ ਤਾਂਈਂ ਨਾਮ ਦੀਆਂ ਰਹਿਤਾਂ ਅਸੀਂ ਨਹੀਂ ਮੰਨਦੇ, ਉਨ੍ਹਾਂ ਉੱਤੇ ਪਹਿਰਾ ਨਹੀਂ ਦਿੰਦੇ, ਨਾਮ ਨਹੀਂ ਚਲਿਆ ਕਰਦਾ। ਇਹੀ problem (ਮੁਸ਼ਕਿਲ) ਹੈ, ਕਿਉਂਕਿ ਨਾਮ ਤਾਂ ਪੰਜ ਪਿਆਰੇ ਦੇ ਦਿੰਦੇ ਨੇ, ਉਸ ਤੋਂ ਬਾਅਦ ਚਲਦਾ ਕਿਉਂ ਨਹੀਂ? ਕਿਉਂਕਿ ਸਾਰੀ ਰਹਿਤ ਨਹੀਂ ਹੈ। ਉਹ ਚੀਜ਼ ਸਾਡੇ ਕੋਲ ਨਹੀਂ ਜਿਸ ਦੇ base (ਆਧਾਰ) ਤੇ ਨਾਮ ਨੇ ਚੱਲਣੈ। ਸੋ ਪਹਿਲੀ ਚੀਜ਼ ਹੁੰਦੀ ਹੈ 'ਵਾਹਿਗੁਰੂ ਤੇ ਪੂਰਾ ਵਿਸ਼ਵਾਸ਼ ਆ ਜਾਣਾ' ਕਿ ਉਹ ਮੇਰੇ ਨਾਲ ਹੈ, ਹਰ ਵਕਤ ਮੇਰੇ ਨਾਲ ਰਹਿੰਦੈ -

***ਪੇਖਤ ਸੁਨਤ ਸਦਾ ਹੈ ਸੰਗੇ***
***ਮੈ ਮੂਰਖ ਜਾਨਿਆ ਦੂਰੀ ਰੇ ॥ ਅੰਗ - ੬੧੨***

ਹੈਗਾ ਮੇਰੇ ਨਾਲ, ਪਰ ਮੈਨੂੰ ਦਿਸਦਾ ਨਹੀਂ ਕਿਉਂਕਿ ਅਜੇ ਮੇਰੀਆਂ ਅੱਖਾਂ ਨਹੀਂ ਖੁੱਲ੍ਹੀਆਂ। ਦੂਸਰਾ ਹੁੰਦਾ ਹੈ ਕਿ ਗੁਰੂ ਜੋ ਮੇਰਾ ਹੈ, ਉਹ ਆਪ ਹੀ ਪ੍ਰਮੇਸ਼ਰ ਹੈ, ਵਾਹਿਗੁਰੂ ਆ ਗਿਆ ਮੇਰਾ ਗੁਰੂ ਬਣ ਕੇ। ਮੇਰੇ ਨਾਲੋਂ ਭਾਗਾਂ ਵਾਲਾ ਸ਼ਾਇਦ ਹੀ ਸੰਸਾਰ ਤੇ ਕੋਈ ਹੋਵੇ, ਜਿਸਨੂੰ ਗੁਰੂ ਪ੍ਰਮੇਸ਼ਰ ਮਿਲ ਗਿਆ। ਤੀਸਰਾ ਹੈ ਕਿ ਜਿਹੜੇ ਨਾਮ ਦੀ ਪ੍ਰਾਪਤੀ ਕਰਨੀ ਹੇ, ਉਸ ਤੇ ਵਿਸ਼ਵਾਸ਼ ਹੋਣਾ ਚਾਹੀਦਾ ਹੈ ਕਿ ਹੁਣ ਮੈਨੂੰ ਨਾਮ ਮਿਲ ਗਿਆ, ਹੁਣ ਮੈਂ ਦਿਨ ਰਾਤ ਇਹਦੀ ਕਮਾਈ ਕਰਾਂ, ਹੁਣ ਸੁਸਤ ਨਾ ਬੈਠਾਂ; ਤੁਰਦੇ ਫਿਰਦੇ, ਕੰਮ ਕਰਦੇ, ਖਾਂਦੇ ਪੀਂਦੇ, ਐਸੀ ਅਵਸਥਾ ਵਿੱਚ ਆ ਜਾਵਾਂ ਕਿ ਇੱਕ ਸਕਿੰਟ ਵਾਸਤੇ ਭੀ ਮੈਨੂੰ ਪ੍ਰਮੇਸ਼ਰ ਨਾ ਭੁੱਲੇ।

***ਜਿਨਾ ਸਾਸਿ ਗਿਰਾਸਿ ਨ ਵਿਸਰੈ***
***ਹਰਿ ਨਾਮਾਂ ਮਨਿ ਮੰਤੁ ॥***
***ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥***
***ਅੰਗ - ੩੧੯***

ਸਾਧੂ ਬਣਾ ਦਿੰਦਾ ਹੈ ਜੇ ਨਾਮ ਨੂੰ ਨਾ ਭੁੱਲੇ। ਸੋ ਉਸ ਨਾਮ ਦੇ ਉੱਤੇ ਵਿਸ਼ਵਾਸ ਹੋਣਾ ਚਾਹੀਦਾ ਹੈ। ਮਹਾਰਾਜ ਕਹਿੰਦੇ ਨੇ, ਹੋਰ ਵੀ ਰਹਿਤਾਂ ਨੇ। ਬਹੁਤ ਸਾਰੀਆਂ ਰਹਿਤਾਂ ਨੇ, ਇੱਕ ਦੋ ਚਾਰ ਨਹੀਂ, ਦਰਜਨਾਂ ਹੀ ਨੇ।

ਹੁਣ ਕਿਉਂਕਿ ਸਮਾਂ ਇਜਾਜ਼ਤ ਨਹੀਂ ਦਿੰਦਾ, ਅਗਲੀ ਵਾਰ ਮਹਾਰਾਜ ਨੇ ਕ੍ਰਿਪਾ ਕਰੀ, ਜੋ ਰਹਿਤਾਂ ਰਹਿੰਦੀਆਂ ਨੇ, ਉਨ੍ਹਾਂ ਤੇ ਵਿਚਾਰ ਕਰਾਂਗੇ। ਬਹੁਤ ਸਾਰੇ ਪ੍ਰੇਮੀ ਇਹ ਕਹਿੰਦੇ ਨੇ, ਜੀ ਬਿਰਤੀ ਨਹੀਂ ਲਗਦੀ, ਨਾਮ ਨਹੀਂ ਜਪ ਹੁੰਦਾ। ਇਕੱਲੇ-ਇਕੱਲੇ ਨੂੰ ਗੱਲ ਕਰਨੀ ਪੈਂਦੀ ਹੈ। ਸੋ ਭਾਈ ਇਹ ਗੱਲਾਂ ਨੋਟ ਕਰ ਲਓ, ਹਿਰਦੇ 'ਚ ਵਸਾ ਲਓ। ਜਦ ਇਨ੍ਹਾਂ ਤੇ ਪਹਿਰਾ ਦੇਵਾਂਗੇ, ਨਾਮ ਤਾਂ ਅੰਦਰੋਂ ਫੁਹਾਰੇ ਵਾਂਗ ਫੁੱਟ ਪੈਣਾ ਹੈ, ਉੱਭਲ ਲੱਗ ਜਾਣੀ ਹੈ ਨਾਮ ਦੀ। ਫੇਰ ਚਾਹੇ ਸੁੱਤਾ ਰਹੇ, ਜਾਗਦਾ ਰਹੇ, ਨਾਮ ਨੇ ਆਪਣੇ ਆਪ ਚੱਲਣਾ ਹੈ, ਆਪਣਾ ਕੰਮ ਕਰਨਾ ਹੈ, ਪੜ੍ਹਦਾ ਹਟ ਜਾਣਾ ਹੈ। ਹੁਣ ਸਾਰੇ ਪ੍ਰੇਮੀ ਗੁਰ ਸਤੋਤਰ 'ਚ ਬੋਲੋ - ਪਹਿਲਾਂ ਅਨੰਦ ਸਾਹਿਬ ਵਿੱਚ ਬੋਲੋ।

-ਅਨੰਦ ਸਾਹਿਬ-

-ਗੁਰ ਸਤੋਤਰ-

-ਅਰਦਾਸ-

# ਬਿਜੈ ਸਿੰਘ

***ਭਾਈ ਵੀਰ ਸਿੰਘ ਜੀ***

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ

## ਕਾਂਡ ਸਤਵਾਂ

ਲਾਹੌਰੋਂ ਤੁਰ ਰਾਵੀ ਪਾਰ ਹੋ ਕੇ ਫੇਰ ਝਨਾਂ ਨਦੀ ਆਉਂਦੀ ਹੈ, ਜਿਸ ਦਾ ਪਾੜ ਅਰ ਵਹਿਣ ਐਡਾ ਭਾਰੀ ਹੈ ਕਿ ਪੰਜਾਬੀ ਵਿੱਚ ਕਹਾਵਤਾਂ ਵਿੱਚ ਵਰਤੀਂਧਾ ਹੈ, ਯਥਾ - ਨਹੀਓਂ ਅੰਤ ਝਨਾਂ ਦਾ ਜਿੱਥੇ ਬੇੜੇ ਲੱਖ ਡੁਬੇਨ। ਇਸ ਨਦੀ ਦੇ ਦੋਹੀਂ ਪਾਸੀਂ ਕਿਸੇ ਸਮੇਂ ਭਾਰੀ ਬੇਲੇ ਹੁੰਦੇ ਸਨ, ਜਿਨ੍ਹਾਂ ਵਿਚ ਰਕਮ ਰਕਮ ਦੇ ਬ੍ਰਿਛ ਅਰ ਭਾਂਤ ਭਾਂਤ ਦੇ ਜੀਵ ਜੰਤੂ ਰਹਿੰਦੇ ਸਨ। ਅੱਜਕੱਲ੍ਹ ਭੀ ਇਹ ਬੇਲਾ ਕਈ ਕਈ ਥਾਈਂ ਦਿੱਸਦਾ ਹੈ ਪਰ ਉਸ ਸਮੇਂ ਤਾਂ ਲਗਭੱਗ ਸਾਰੇ ਹੁੰਦਾ ਸੀ ਅਰ ਵਿੱਥਾਂ ਘੱਟ ਹੁੰਦੀਆਂ ਸਨ। ਲਾਹੌਰ ਜਾਂਦਿਆਂ ਉੱਤਰ ਪੱਛੋਂ ਰੁਖ ਨੂੰ ਪਹਿਲੇ ਹੀ ਕੰਢੇ ਭਾਰੀ ਸੰਘਣਾ ਬਲਾ ਸੀ। ਜਿਥੇ ਕੁ ਵਜ਼ੀਰਾਬਾਦ ਹੈ, ਇਹ ਇਸ ਤੋਂ ਕੁਝ ਮੀਲ ਪੱਛਮ ਉੱਤਰ ਰੁਖ ਨੂੰ ਸੀਗਾ। ਇਹ ਬਨ ਕੇਵਲ ਕੰਢੇ ਹੀ ਨਹੀਂ, ਸਗੋਂ ਕੁਝ ਕੁ ਮੀਲ ਉੱਤੇ ਤੀਕ ਪਸਰਿਆ ਹੋਇਆ ਸੀ। ਸੰਘਣੇ ਬ੍ਰਿਛਾਂ ਅਰ ਕੰਡੇਦਾਰ ਝਾੜੀਆਂ ਦੇ ਮਲ੍ਹਿਆਂ ਨੇ ਇਸਨੂੰ ਕਠਨ ਬਨ ਬਣਾ ਦਿਤਾ ਹੋਇਆ ਸੀ। ਇਸ ਦੇ ਅੰਦਰ ਜਾਣਾ ਤਾਂ ਔਖਾ ਸੀ, ਪਰ ਵਿਚ ਲੈ ਜਾ ਕੇ ਕਈ ਥਾਈਂ ਖੁੱਲ੍ਹੇ ਪੱਧਰ ਅਰ ਵਿਹਲੇ ਥਾਂ ਹੁੰਦੇ ਸਨ, ਪਰ ਤਦ ਭੀ ਬ੍ਰਿਛਾਂ ਦੀ ਛਾਯਾ ਸਾਰੇ ਸਹਾਰਾ ਦਿੰਦੀ ਸੀ। ਜਿਨ੍ਹਾਂ ਸਮਿਆਂ ਦੇ ਅਸੀਂ ਦੁਖ ਭਰੇ ਸਮਾਚਾਰ ਲਿਖਦੇ ਹਾਂ, ਇਹ ਦੁਸ਼ਤਰ ਜੰਗਲ ਹੀ ਖਾਲਸੇ ਦੇ ਸਵਰਗ ਤੇ ਇੰਦ੍ਰ ਪੁਰੀਆਂ ਹੁੰਦੇ ਸਨ। ਕੋਈ ਜੰਗਲ ਬਨ, ਬੇਲਾ ਐਸਾ ਨਹੀਂ ਹੁੰਦਾ ਸੀ ਕਿ ਜਿਸ ਵਿਚ ਦਸ, ਪੰਜ ਯਾ ਸੌ ਸਿਖ ਸਿਰ ਲੁਕਾਈ ਦਿਨ ਕਟੀ ਨਾ ਕਰ ਰਹੇ ਹੋਣ। ਜਿਸ ਵੇਲੇ ਦਾ ਅਸੀਂ ਉਤੇ ਸਮਾਚਾਰ ਦੱਸਿਆ ਹੈ, ਉਸ ਵਿੱਚ ਇੱਕ ਖੁੱਲ੍ਹੇ ਥਾਂ ਪੁਰ ਬਨ ਦੇ ਕੱਖ ਕੰਡਿਆਂ ਦੀ ਬਣੀ ਹੋਈ ਇੱਕ ਕੁੱਲੀ ਹੈ, ਜਿਸ ਦੇ ਉਦਾਲੇ ਕੰਡਿਆਂ ਦੀ ਵਾੜ ਦੇ ਕੇ ਝਿੜੀ ਜਿਹੀ ਬਣਾਈ ਹੋਈ ਹੈ, ਕੁੱਲੀ ਦੇ ਅੱਗੇ ਤੇ ਝਿੜੀ ਦੇ ਵਿੱਚ ਇੱਕ ਵਿਹੜਾ ਬੀ ਹੈ। ਇਹ ਝਿੜੀਬਨ ਪਸ਼ੂਆਂ ਤੋਂ ਬਚਾਉ ਦੀ ਇੱਕ ਚੰਗੀ ਸੂਰਤ ਦੇ ਕੇ ਰਚੀ ਹੋਈ ਹੈ ਅਰ ਕੁੱਲੀ ਦੇ ਦੁਆਲੇ ਕਈ ਵੇਲਾਂ ਲਾਈਆਂ ਹੋਈਆਂ ਹਨ। ਥੋੜਹੀ ਦੂਰ ਪਰ੍ਹੇ ਇੱਕ ਛੰਭ ਹੈ ਜੋ ਮੀਂਹ ਦੇ ਜਲ ਨਾਲ ਅਥਵਾ ਦਰਿਯਾ ਦੇ ਉਛਲਨੇ ਨਾਲ ਭਰਪੂਰ ਰਹਿੰਦਾ ਹੈ। ਇਸ ਦਾ ਜਲ ਚੰਗਾ, ਮਿੱਠਾ ਤੇ ਸੁਥਰਾ ਰਹਿੰਦਾ ਹੈ। ਇਕ ਕੁਟੀਆਂ ਵਿੱਚ ਇੱਕ ਸਿੰਘ ਟੱਬਰ ਸਮੇਤ ਜਿੰਦ ਬਚਾਈ ਦਿਨ ਬਿਤਾ ਰਿਹਾ ਹੈ।

ਸੂਰਜ ਦੇਉਤਾ ਧਰਤੀ ਦੇ ਉਹਲੇ ਹੁੰਦਾ ਜਾਂਦਾ ਆਪਣੀਆਂ ਛੇਕੜਲੀਆਂ ਲਾਟਾਂ ਦਿਖਾ ਰਿਹਾ ਹੈ। ਚਾਰ ਚੁਫੇਰੇ ਸੁਹਾਉ ਵਾਲਾ ਚਾਨਣਾ, ਜੋ ਧੁੱਪ ਦੀ ਤੇਜ਼ੀ ਤੋਂ ਮੱਧਮ ਹੋ ਕੇ ਤੇ ਚਾਨਣੇ ਦੇ ਵਿਚਕਾਰ ਹੁੰਦਾ ਹੈ, ਆਪਣੀ ਅਚਰਜ ਰੌਣਕ ਨੂੰ ਬਨ ਦੀ ਸਾਦਗੀ ਵਾਂਗ ਇੱਕ ਟਿਕਾਉ ਵਾਲਾ ਤੇ ਸਾਦਾ ਸਮਾਂ ਬਣਾ ਰਿਹਾ ਹੈ। ਸੰਘਣੇ ਬਨਾਂ ਵਿੱਚ ਦਿਨ ਵੇਲੇ ਹੀ ਸੂਰਜ ਕਿਸੇ ਘੁੰਡ ਕੱਢੀ ਦੁਲਹਨ ਦੀ ਨਜ਼ਰ ਵਾਂਗੂੰ ਧੁੱਪ ਦੇ ਬਾਣ ਪੱਤਿਆਂ ਦੀਆਂ ਵਿੱਥਾਂ ਵਿਚੋਂ ਭੇਜਿਆ ਕਰਦਾ ਹੇ ਤੇ ਹੁਣ ਤਾਂ ਵੇਲਾ ਹੀ ਉਹ ਹੋ ਗਿਆ ਹੈ ਕਿ ਜਿਸ ਵੇਲੇ ਬੜੇ ਬੜੇ ਪਹਾੜਾਂ ਪਰ ਹੀ ਧੁੱਪ ਦੇ ਪਿੱਲੇ ਰੰਗ ਦਾ ਪ੍ਰਕਾਸ਼ ਕਿਸੇ ਦੇ ਘਟਦੇ ਪ੍ਰਤਾਪ ਵਾਂਗ ਦ੍ਰਿਸ਼ਟੀ ਪੈਂਦਾ ਹੈ। ਉਸ ਕੁੱਲੀ ਦੇ ਅੱਗੇ ਵਾੜ ਦੇ ਅੰਦਰ ਇੱਕ ਜਵਾਨ ਸੁੰਦਰ ਇਸਤ੍ਰੀ ਬੈਠੀ ਹੈ, ਜਿਸ ਦੀ ਸੁੰਦਰਤਾ ਨੂੰ ਦੇਖ ਕੇ ਸੁੰਦਰਤਾ ਬੀ ਦੰਗ ਰਹਿ ਜਾਏ। ਇਸ ਦੇ ਸੁੰਦਰ ਚਿਹਰੇ ਨੂੰ ਧਰਮ, ਸਹਿਨਸ਼ੀਲਤਾ, ਪਤਿਬ੍ਰਤਾ ਭਾਵ ਤੇ ਭਜਨ ਨੇ ਐਸੀ ਅਚਰਜ ਰੰਗਤ ਦਿੱਤੀ ਹੈ ਕਿ ਸ਼ਰਈ ਮੁਸਲਮਾਨ ਦਾ ਜੀ ਵੀ ਸਿਜਦੇ ਵਿਚ ਝੁਕ ਜਾਵੇ। ਪਾਪ ਜਿਸਦੇ ਨੇੜੇ ਨਹੀਂ ਕਦੀ ਆਇਆ, ਛਲ ਕਪਟ ਦੀ ਇਹ ਕਦੇ ਜਾਣੂ ਨਹੀਂ ਹੋਈ। ਕਬੂਤਰ ਵਰਗਾ ਭੋਲਾ-ਪਨ ਉਸਦੇ ਮਨਮੋਹਨ ਚਿਹਰੇ ਨੂੰ ਐਸਾ ਪ੍ਰਭਾਵ ਦੇ ਰਿਹਾ ਹੈ ਕਿ ਕਵੀਆਂ ਦੀ ਕਲਮ ਇਸ ਨੂੰ ਵਰਣਨ ਕਰਨ ਤੇ ਚਿੱਤ੍ਰਕਾਰ ਦੀ ਕਲਮ ਇਸਨੂੰ ਅੰਕਿਤ ਕਰਨ ਵੇਲੇ ਡੂੰਘੀਆਂ ਸੋਚਾਂ ਵਿੱਚ ਪੈ ਪੈ ਜਾਂਦੀਆਂ। ਹਾਂ ਕੋਈ ਈਸ਼ਵਰ ਭਗਤ ਹੀ ਉਸੇ ਧਰਮਾਵਤਾਰ ਇਸਤ੍ਰੀ ਦੀ ਦੇਵੀ ਸੁੰਦਰਤਾ ਨੂੰ ਸਮਝ ਸਕਦਾ ਹੈ ਕਿ ਆਤਮਾ ਦੀ ਨਿਰਮਲਤਾਈ ਇਨਸਾਨ ਦੇ ਚਿਹਰੇ ਵਿੱਚ ਕੋਈ ਅਚਰਜ ਤਰ੍ਹਾਂ ਦੀ ਸਤੋਗੁਣੀ ਰੌਣਕ ਭਰ ਦਿਆ ਕਰਦੀ ਹੈ। ਇਸ ਦੇ ਪਾਸ ਇੱਕ ਸੁੰਦਰ ਬਾਲਕ ਬੈਠਾ ਹੈ ਜੋ ਗਮਲੇ ਵਿੱਚ ਲੱਗੇ ਹੋਏ ਸਰੂ ਦੀ ਤਰ੍ਹਾਂ ਲੰਮਾ, ਪਤਲਾ ਤੇ ਸਡੌਲ ਹੈ। ਇਸ ਦਾ ਚੇਹਰਾ ਸੁੰਦਰ, ਭੋਲਾ ਤੇ ਦੂਰ ਦੀ ਸੋਝੀ ਵਾਲਾ ਜਾਪਦਾ ਹੈ, ਧਰਮ ਅਰ ਪਾਪ ਦੀ ਘ੍ਰਿਣਾ ਦਾ ਸੁਭਾਵ ਚਿਹਰੇ ਤੋਂ ਇੰਝ ਪ੍ਰਤੀਤ ਹੋ ਰਿਹਾ ਹੈ ਜਿਵੇਂ ਤਰਬੂਜ ਦੀ ਅੰਦਰਲੀ ਲਾਲੀ ਬਾਹਰਲੇ ਸਾਵੇ ਛਿੱਲੜ ਦੇ ਵਿੱਚ ਦੀ ਪ੍ਰਤੀਤ ਹੋ ਜਾਂਦੀ ਹੈ।

ਇਹ ਦੋਵੇਂ ਮਾਂ ਪੁੱਤਰ ਬੈਠੇ ਪਿਲਛੀ ਦੀਆਂ ਟੋਕਰੀਆਂ ਬਣਾ ਰਹੇ ਸਨ ਕਿ ਸੰਝ ਨੂੰ ਸਿਰ ਪਰ ਪਹੁੰਚਾ ਵੇਖ ਕੇ ਇਨ੍ਹਾਂ ਨੇ ਆਪਣੇ ਕੰਮ ਨੂੰ ਚੁੱਕ ਦਿੱਤਾ ਅਰ ਮੂੰਹ ਹੱਥ ਧੋ ਕੇ ਚੌਂਕੜੀ ਮਾਰ ਰਹਿਰਾਸ ਦਾ ਪਾਠ ਕਰਨ ਲਈ ਬੈਠ ਗਏ। ਪਰ ਪਾਠ ਕਰਨ ਦੀ ਥਾਵੇਂ ਚੁੱਪ ਚਾਪ ਬੈਠ ਜਾਣ ਥੀਂ ਮਲੂਮ ਹੁੰਦਾ ਹੈ ਕਿ ਕਿਸੇ ਤੀਸਰੇ ਦੀ ਉਡੀਕ ਕਰ ਰਹੇ ਹਨ ਜੋ ਥੋੜ੍ਹੇ ਹੀ ਚਿਰ ਵਿੱਚ ਪੂਰੀ ਹੋ ਗਈ ਕਿ ਇੱਕ ਸੂਰਜ ਵਰਗੇ ਖਿੜੇ ਤੇ ਚੰਦ ਵਰਗੇ ਹਸਮੁੱਖ ਚਿਹਰੇ ਵਾਲੇ ਸੱਜਣ ਆ ਪਹੁੰਚੇ ਅਰ ਆਪਣੀ ਝੁੱਗੀ ਦੀ ਵਾੜ ਦੇ ਵਿਹੜੇ ਵਿੱਚ ਆ ਕੇ ਕੁਝ ਪੈਸੇ ਇਸਤ੍ਰੀ ਦੇ ਹੱਥ ਧਰੇ ਤੇ ਕਪੜੇ ਲਾਹ ਮੂੰਹ ਹੱਥ ਧੋ ਕੇ ਪਾਠ ਕਰਨ ਬੈਠ ਗਏ। ਬੀਬੀ ਨੇ ਪਾਠ ਕੀਤਾ ਅਰ ਦੋਵੇਂ ਜਣੇ ਪ੍ਰੇਮ ਨਾਲ ਉਸ ਦੇ ਮਧੁਰ ਪਾਠ ਨੂੰ ਸੁਣਦੇ ਰਹੇ। ਜਦ ਭੋਗ ਪਾ ਕੇ ਅਰਦਾਸਾ ਸੋਧ ਚੁੱਕੇ, ਤਦ ਬੀਬੀ ਨੇ ਲੂਣ ਪਾ ਕੇ ਸਾਦੇ ਪ੍ਰਸ਼ਾਦੇ ਤਿਆਰ ਕਰ ਲਏ, ਨਾ ਹੀ ਘਿਉ ਲੱਗਾ ਰੋਟੀਆਂ ਨੂੰ ਤੇ ਨਾ ਹੀ ਸਲੂਣਾ ਬਣਿਆ ਕੋਈ।

ਇਹ ਪਰਿਵਾਰ ਸਾਡੇ ਬਿਜੈ ਸਿੰਘ ਜੀ ਸ਼ੀਲ ਕੌਰ ਤੇ ਭੁਜੰਗੀ ਜੀ ਦਾ ਹੈ। ਇਸ ਵੇਲੇ ਚੰਦ ਦੀ ਮਿੱਠੀ ਚਾਨਣੀ ਬ੍ਰਿਛਾਂ ਨੂੰ ਚਾਂਦਨੀ ਦੀ ਰੁਪਹਿਲੀ ਚੰਦਰ ਪਹਿਨਾ ਰਹੀ ਸੀ ਅਰ ਪੱਤਿਆਂ ਵਿਚੋਂ ਛਣ ਛਣ ਕੇ ਚਾਂਦਨੀ ਹੇਠਾਂ ਬੀ ਪੈ ਰਹੀ ਸੀ। ਬਨ ਪਸ਼ੂਆਂ ਦੇ ਘੁਰਾਉਣ ਦੇ ਸ਼ਬਦ ਕਿਸੇ ਕਿਸੇ ਵੇਲੇ ਇਕ ਭਿਅੰਕਰ ਸੁਰ ਵਿੱਚ ਗੂੰਜ ਪੈਂਦੇ ਸਨ ਕਿ ਇੰਨੇ ਚਿਰ ਵਿੱਚ ਇਕ ਮਨੁੱਖੀ ਆਵਾਜ਼ ਹਾਇ! ਹਾਇ! ਹਾਇ! ਦੀ ਆਉਣ ਲੱਗ ਪਈ ਜਿਸ ਦੀ ਚੋਭ ਹਿਰਦਿਆਂ ਨੂੰ ਨੇਜ਼ੇ ਵਾਂਗ ਪੁਰੋ ਰਹੀ ਸੀ। ਬਿਜੈ ਸਿੰਘ ਦਾ ਦਯਾ ਪੂਰਤ ਹਿਰਦਾ ਰਹਿ ਨਾ ਸਕਿਆ, ਇਕ ਦੀਣੀ (ਬਨਾਂ ਵਿੱਚ ਲਕੜੀਆਂ ਦੇ ਟੁਕੜੇ ਤੇ ਕਈ ਤਰ੍ਹਾਂ ਦੇ ਸਿੱਟੇ ਬਾਲ ਕੇ ਉਨ੍ਹਾਂ ਤੋਂ ਦੀਵੇ ਦਾ ਕੰਮ ਲਿਆ ਕਰਦੇ ਸਨ। ਪਹਾੜਾਂ ਵਿੱਚ ਦੀਣੀ ਚੀਲ੍ਹਾਂ ਬੀ ਬਾਲਦੇ ਸਨ) ਬਾਲ ਕੇ ਅਵਾਜ਼ ਸੀ ਸੋਧ ਪੁਰ ਤੁਰਿਆ, ਨਾਲ ਵਹੁਟੀ ਤੇ ਪੁੱਤਰ ਭੀ ਹੋ ਲਏ। ਲਭਦੇ ਲਭਦੇ ਇੱਕ ਬ੍ਰਿਛ ਦੇ ਹੇਠ ਇੱਕ ਲੁੱਛਦੇ ਆਦਮੀ ਨੂੰ ਡਿੱਠਾ ਜੋ ਹਾਇ ਹਾਇ ਕਰ ਰਿਹਾ ਸੀ, ਅਰ ਜਿਸ ਦੇ ਬਦਨ ਨੂੰ ਐਸੀਆਂ ਝਰੀਟਾਂ ਲਗ ਰਹੀਆਂ ਸਨ ਕਿ ਜਿਨ੍ਹਾਂ ਕਰਦੇ ਕਈ ਥਾਵਾਂ ਤੋਂ ਲਹੂ ਸਿੰਮ ਰਿਹਾ ਸੀ। ਅੱਖਾਂ ਦੀ ਰੰਗਤ ਐਸੀ ਪਲਟੀ ਹੋਈ ਸੀ ਕਿ ਆਦਮੀ ਵਹਿਸ਼ੀ ਹੋਇਆ ਜਾਪਦਾ ਸੀ। ਬਿਜੈ ਸਿੰਘ ਨੇ ਸਹਿਜ ਨਾਲ ਉਸ ਨੂੰ ਚੁੱਕਿਆ ਅਰ ਸੰਭਾਲ ਕੇ ਆਪਣੇ ਸ਼ੀਸ ਮਹਿਲ ਵਿੱਚ ਲਿਆ ਪਾਇਆ, ਪਾਣੀ ਉਸ ਦੇ ਮੂੰਹ ਵਿੱਚ ਚੋਇਆ ਅਰ ਘਾਉ ਧੋ ਕੇ ਲਾਲ ਤੇਲ ਲਾ ਕੇ ਸ਼ੀਲ ਕੌਰ ਦਾ ਕਪੜਾ ਪਾੜ ਕੇ ਪੱਟੀ ਬੱਧੀ। ਹੁਣ ਜਰਾ ਉਸ ਨੂੰ ਆਹੰਙ ਹੋ ਆਈ ਅਰ ਲੱਗਾ ਅਸੀਸਾਂ ਦੇਣ। ਅਸੀਸਾਂ ਤੋਂ ਝੱਟ ਪਛਾਣਿਆਂ ਗਿਆ ਕਿ ਇਹ ਤਾਂ ਪਿਤਾ ਜੀ ਦਾ ਪ੍ਰੋਹਿਤ ਹੈ। ਅਚੰਭਾ ਹੋ ਕੇ ਬਿਜੈ ਸਿੰਘ ਨੇ ਉਸ ਨੂੰ ਪੁੱਛਿਆ ਕਿ ਤੁਸੀਂ ਪ੍ਰੋਹਿਤ ਜੀ ਕਿਵੇਂ ਇਸ ਬਨ ਵਿੱਚ ਆ ਫਾਥੇ? ਪੰਡਤ ਜੀ ਭੁੱਖੇ ਸਨ ਤੇ ਆਪ ਨੂੰ ਦੁਖੀ ਦਸਦੇ ਸਨ। ਕੁਝ ਖਾਂਦੇ ਬਿਨਾਂ ਗਲ ਬਾਤ ਕਰ ਸਕਣੀ ਔਖੀ ਸੀ। ਇਹ ਗੱਲ ਸਮਝ ਕੇ ਆਪ ਭੁੱਖੇ ਹਨ ਤੇ ਭੋਜਨ ਦੀ ਲੋੜ ਹੈ, ਬੀਬੀ ਨੇ, ਹਜੋ ਹਾਜ਼ਰ ਸੀ, ਅੱਗੇ ਲਿਆ ਧਰਿਆ। ਤ੍ਰੈ ਸੰਤੋਖੀ ਜੀਆਂ ਦਾ ਭੋਜਨ ਪੰਡਤ ਜੀ ਛਕ ਕੇ ਝੱਟ ਲੰਘਾਉਣ ਜੋਗੇ ਹੋ ਗਏ, ਪੂਰੇ ਤ੍ਰਿਪਤ ਨਹੀਂ ਹੋਏ। ਕੁੱਲੀ ਵਿਚ ਆਟਾ ਮੁੱਕ ਚੁੱਕਾ ਹੋਇਆ ਸੀ ਲੌਢੇ ਵੇਲੇ ਹੋਰ ਆਟਾ ਬਿਜੈ ਸਿੰਘ ਨੇ ਆਂਦਾ ਸੀ, ਪਰ ਰਸਤੇ ਵਿੱਚ ਕਿਸੇ ਭੁਖਾਤੁਰ ਪੁਰਖ ਨੂੰ ਦੇ ਆਇਆ ਸੀ, ਭਈ ਮੈਂ ਸਵੇਰੇ ਹੋਰ ਲੈ ਆਵਾਂਗਾ ਤੇ ਰਾਤ ਦੇ ਨਿਰਬਾਹ ਜੋਗਾ ਘਰ ਵਿਚ ਹੀ ਹੈ। ਪਰ ਪਤਾ ਨਹੀਂ ਸੀ ਕਿ ਘਰ ਪ੍ਰਾਹੁਣਾ ਪੈਣਾ ਹੈ ਜਿਸ ਨੇ ਸਾਰਾ ਖਾ ਕੇ ਬੀ ਰੱਜਣਾ ਨਹੀਂ। ਜਦੋਂ ਪੰਡਤ ਜੀ ਛਕ ਛਕਾ ਕੇ ਤਾਕਤ ਵਿੱਚ ਆਏ ਤਾਂ ਹੁਣ ਆਪਣੀ ਵਿਥਿਆ ਸੁਣਾਉਣ ਲੱਗੇ ਕਿ ਮੈਨੂੰ ਆਪ ਦੀ ਮਾਂ ਨੇ ਧਨ ਦੇ ਕੇ ਆਪ ਦੀ ਭਾਲ ਵਿੱਚ ਤੋਰਿਆ ਸੀ ਕਿ ਜਿੱਥੇ ਹੋ ਸਕੇ ਤੁਹਾਨੂੰ ਮਿਲ ਕੇ ਪਦਾਰਥ ਪੁਚਾਵਾਂ। ਤੁਹਾਡੀ ਮਾਂ ਦੀ ਮਰਜ਼ੀ ਹੈ ਕਿ ਤੁਸੀਂ ਕਿਸੇ ਪਹਾੜ ਵਿੱਚ ਜਾ ਰਹੋ। ਅੱਜਕਲ੍ਹ ਮਾਖੋਵਾਲ ਦੇ ਪਹਾੜੀਂ ਜਾਣਾ ਚੰਗਾ ਹੈ। ਜਦੋਂ ਠਹਿਰ ਠਰ੍ਹੰਮਾ ਹੋਵੇਗਾ ਅਰ ਇਹ ਪਰਲੋ ਮੀਰ ਮੰਨੂੰ ਦੇ ਗੁੱਸੇ ਦੀ ਲੰਘ ਗਈ ਹੋਵੇਗੀ ਤਦੋਂ ਤੁਹਾਨੂੰ ਪਾਸ ਬੁਲਾ ਲਏਗੀ।

ਬਿਜੈ ਸਿੰਘ - ਪੰਡਤ ਜੀ! ਆਪ ਨੇ ਮੈਨੂੰ ਲੱਭਾ ਕਿੱਕੁਰ?

ਪੰਡਤ - ਵੱਡਾ ਔਖਾ, ਕਈ ਸੂੰਹੀਏਂ ਛੱਡੇ ਕਈਆਂ ਨੂੰ ਸੁੰਧਕਾਂ ਕੱਢਣ ਤੇ ਨੌਕਰ ਰੱਖਿਆ, ਕਿਸੇ ਡਾਢੇ ਸਿਆਣੇ ਨੇ ਸਿੱਖੀ ਭੇਸ ਧਾਰ ਕੇ ਸਿੱਖਾਂ ਵਿਚੋਂ ਸੂੰਹ ਕੱਢੀ ਕਿ ਤੁਸੀਂ ਏਸ ਬਨ ਵਿਚ ਹੋ। ਜਿੱਥੇ ਮੈਂ ਕਈ ਚਿਰਾਂ ਤੋਂ ਆਇਆ ਤੁਹਾਨੂੰ ਲੱਭ ਰਿਹਾ ਸੀ। ਅੱਜ ਅਚਾਨਕ ਆਪ ਟੋਕਰੀਆਂ ਵੇਚਦੇ ਮਿਲ ਗਏ। ਚਾਹੇ ਤੁਸੀਂ ਚਗੜ ਦੇ ਭੇਸ ਵਿੱਚ ਸੀ ਪਰ ਮੈਂ ਸਿਆਣ ਲਿਆ ਸੀ ਤੇ ਤੁਹਾਡੇ ਮਗਰ ਆਇਆ ਸੀ। ਤੁਹਾਨੂੰ ਮੈਂ ਕਿੰਨੀਆਂ ਵਾਜਾਂ ਦਿੱਤੀਆਂ ਪਰ ਤੁਸੀਂ ਨਾ ਬੋਲੇ, ਛੇਕੜ ਮੈਂ ਤੁਹਾਡੇ ਮਗਰ ਬਨ ਵਿੱਚ ਵੜਿਆ, ਜਿਥੇ ਮੈਨੂੰ ਚੋਰਾਂ ਨੇ ਘੇਰ ਲਿਆ ਅਰ ਘਾਇਲ ਕਰਕੇ ਸੁੱਟ ਦਿੱਤਾ ਤੇ ਸਭ ਕੁਝ ਲੁਟ ਪੁਟ ਕੇ ਲੈ ਗਏ ਅਰ ਤੜਕਦੇ ਨੂੰ ਸਿੱਟ ਗਏ।

ਬਿਜੈ ਸਿੰਘ - ਪੰਡਤ ਜੀ! ਬੜਾ ਸ਼ੋਕ ਹੈ, ਮੇਰੇ ਪਿਛੇ ਆਪ ਆਪ ਨੂੰ ਇੱਡਾ ਕਸ਼ਟ ਹੋਇਆ, ਮੈਂ ਅਨਜਾਣੇ ਤੁਹਾਡੇ ਦੁਖਾਂ ਦਾ ਕਾਰਣ ਹੋਇਆ ਹਾਂ।

ਮਿਸਰ - ਮੈਂ ਆਪਣੀ ਥਾਂ ਸ਼ਰਮ ਵਿਚ ਮਰਦਾ ਜਾਂਦਾ ਹਾਂ ਕਿ ਤੁਹਾਡੀ ਮਾਂ ਦੀ ਮਰਜ਼ੀ ਪੂਰੀ ਕਰਨੇ ਦੀ ਥਾਂ ਮੈਂ ਸਗੋਂ ਨੁਕਸਾਨ ਕੀਤਾ ਅਰ ਤੁਹਾਨੂੰ ਭੀ ਦੁੱਖ ਦਿੱਤਾ।

ਬਿਜੈ ਸਿੰਘ - ਨਹੀਂ ਨਹੀਂ, ਆਪ ਮੇਰੀ ਵੱਲੋਂ ਫਿਕਰ ਨਾ ਕਰੋ, ਧਨ ਸਹੁਰੇ ਦਾ ਕੀ ਹੈ, ਜਿਸ ਦੇ ਭਾਗਾਂ ਦਾ ਸੀ ਸੋ ਲੈ ਗਿਆਂ! ਮੈਨੂੰ ਸ਼ੋਕ ਹੈ ਕਿ ਮੈਂ ਤੁਹਾਡੀ ਅਵਾਜ਼ ਨਾ ਸੁਣੀ।

ਮਿਸਰ - ਮੈਂ ਤੁਹਾਡੀ ਮਾਤਾ ਨੂੰ ਕੀ ਮੂੰਹ ਦੇਵਾਂਗਾ? ਹੇ ਧਰਤੀ ਮਾਤਾ! ਤੂੰ ਹੀਂ ਵੇਹਲ ਦੇਹ ਮੈਂ ਗਰਕ ਜਾਵਾਂ। ਉਹੋ! ਚੋਰ ਸਹੁਰੇ ਮੈਨੂੰ ਜੀਉਂਦਾ ਕਿਉਂ ਛੱਡ ਗਏ? ਮਾਰ ਜਾਂਦੇ ਤਾਂ ਲੱਜਯਾਵਾਨ ਤਾਂ ਨਾ ਹੋਣਾ ਪੈਂਦਾ।

ਬਿਜੈ ਸਿੰਘ - ਪੰਡਤ ਜੀ! ਆਪ ਕਿਉਂ ਫਿਕਰ ਕਰਦੇ ਹੋ! ਮੇਰੀ ਮਾਤਾ ਕਦੇ ਗੁੱਸੇ ਨਹੀਂ ਹੋਵੇਗੀ, ਉਹ ਤੁਹਾਡੇ ਬਚਨ ਤੇ ਅਮੰਨਾ ਕਰ ਲਵੇਗੀ, ਤੁਸੀਂ ਜਿਹੇ ਕਿਹੇ ਆਦਮੀ ਥੋੜ੍ਹੇ ਹੋਂ?

ਮਿਸਰ - ਤੁਸੀਂ ਜੇ ਲਾਜ ਰੱਖੋ ਤਾਂ ਰਹਿ ਜਾਵੇਗੀ।

ਬਿਜੈ ਸਿੰਘ - ਕਿੱਕੁਰ? ਮੈਂ ਸੁਖ ਦੇਣ ਨੂੰ ਹਾਜ਼ਰ ਹਾਂ।

ਮਿਸਰ - ਦੋ ਅੱਖਰ ਲਿਖ ਦੇਣੇ ਕਿ ਧਨ ਪਹੁੰਚ ਗਿਆ ਹੈ।

ਬਿਜੈ ਸਿੰਘ - ਇਹ ਤਾਂ ਝੂਠ ਹੈ ਜੋ ਮੈਂ ਲਿਖ ਨਹੀਂ ਸਕਦਾ, ਤੁਹਾਡੀ ਮਿਹਨਤ ਅਰ ਦੁੱਖ ਪਾਉਣ ਦਾ ਸਾਰਾ ਸਮਾਚਾਰ ਜੋ ਤੁਸਾਂ ਦੱਸਿਆ ਹੈ ਲਿਖ ਦਿਆਂਗਾ।

ਇਸ ਪ੍ਰਕਾਰ ਦੀਆਂ ਗੱਲਾਂਬਾਤਾਂ ਕਰਕੇ ਪੰਡਤ ਹੁਰੀਂ ਸੁੱਤੇ ਅਰ ਸੰਤੋਖੀ ਟੱਬਰ ਨੇ, ਜਲ ਦੇ ਦੋ ਬੁੱਕ ਪੀ ਕੇ ਕਰਤਾਰ ਦਾ ਸ਼ੁਕਰ ਕੀਤਾ ਅਰ ਸੌਂ ਰਹੇ।

ਸਵੇਰੇ ਉਠੇ, ਪੰਡਤ ਹੁਰੀਂ ਮਾਂਦੇ ਤਾਂ ਸਨ ਹੀ ਨਹੀਂ, ਨਾ ਕਿਤੇ ਚੋਰ ਮਿਲੇ ਸਨ, ਨਾ ਕਿਸੇ ਕੁੱਟਿਆ ਸੀ, ਨਾ ਉਨ੍ਹਾਂ ਬਿਜੈ ਸਿੰਘ ਨੂੰ ਹਾਕ ਮਾਰੀ ਸੀ। ਚੋਰ ਸੀ ਤਾਂ ਪੰਡਤ ਜੀ ਦਾ ਆਪਣਾ ਮਨ ਸੀ, ਜ਼ਖਮ ਜਿਹੜੇ ਸਨ ਸੋ ਕੰਡਿਆਲੀਆਂ ਝਾੜੀਆਂ ਦੀਆਂ ਝਰੀਟਾਂ ਦੇ ਸਨ ਜੋ ਆਪਣੀਆਂ ਸੂਲਾਂ ਤੇ ਕੰਡਿਆਂ ਨਾਲ ਉਸ ਦੇ ਕੱਪੜਿਆਂ ਨਾਲ ਅੜ ਅੜ ਕੇ, ਮਾਨੋ ਉਸ ਨੂੰ ਫੜ ਫੜ ਕੇ ਰੋਕਦੇ ਸਨ ਕਿ ਐਸੇ ਅਪਵਿੱਤਰ ਸਰੀਰ ਨੂੰ ਮਹਾਤਮਾ ਦੇ ਆਸ਼ਰਮ ਵਿੱਚ ਨਾ ਲਿਜਾ। ਜੜ੍ਹ ਵਸਤੂਆਂ ਦੀ ਮਾਰ ਪੰਡਤ ਜੀ ਦੇ ਪਿੰਡੇ ਪੁਰ ਉਨ੍ਹਾਂ ਦੇ ਮਾੜੇ ਮਨਸੂਬੇ ਦੀ ਰੋਕ ਲਈ ਚਾਬਕ ਵਾਂਗੂੰ ਪਈ ਸੀ, ਜਿਸ ਨੂੰ ਉਨ੍ਹਾਂ ਨੇ ਚੋਰਾਂ ਦੀ ਮਾਰ ਦੱਸ ਕੇ ਸਿੰਘ ਜੀ ਨੂੰ ਧੋਖਾ ਦਿੱਤਾ। ਪੰਡਤ ਜੀ ਚਾਹੁੰਦੇ ਸਨ ਕਿ ਕਿਵੇਂ ਛੇਤੀ ਘਰ ਅੱਪੜੀਏ, ਸੋ ਸਵੇਰੇ ਉਠ ਜਜਮਾਨ ਦੇ ਗਿਰਦੇ ਹੋ ਗਏ ਕਿ ਸਾਨੂੰ ਤੋਰੋ।

ਬਿਜੈ ਸਿੰਘ - ਸਤਿ ਬਚਨ।

ਪੰਡਤ - ਪਰ ਮੇਰੇ ਪਾਸ ਤਾਂ ਖਰਚ ਭੀ ਨਹੀਂ ਹੈ ਦੁਖੀ ਹਾਂ, ਜ਼ਖਮੀ ਹਾਂ ਅਰ ਪ੍ਰਦੇਸੀ ਹਾਂ, ਕੀ ਕਰਾਂ?

ਬਿਜੈ ਸਿੰਘ - ਪਿਆਰੀ ਸ਼ੀਲ ਕੌਰਾਂ! ਕੁਛ ਹੈ?

ਸ਼ੀਲਾ - ਸੁਆਮੀ ਜੀ! ਰਾਤ ਵਾਲੇ ਪੈਸੇ ਹਨ ਜੋ ਆਪ ਨੇ ਟੋਕਰੀਆਂ ਦੇ ਵੱਟ ਕੇ ਆਂਦੇ ਹਨ।

ਪੰਡਤ ਹੂੰ! ਜਜਮਾਨ ਭਗਵਾਨ! ਇਨ੍ਹਾਂ ਨਾਲ ਕੀਹ ਬਣੇਗਾ। ਮੇਰੇ ਅੱਗੇ ਤਾਂ ਬੜੀ ਪੰਧ ਹੈ।

ਬਿਜੈ ਸਿੰਘ - ਪ੍ਰਿਯਾ! ਕੋਈ ਰੱਖੀ ਰਖਾਈ ਚੀਜ਼ ਕੱਢੋ, ਪ੍ਰਦੇਸੀਆਂ ਤੇ ਦੁਖੀਆ ਦੀ ਮਦਦ ਕਰਨੀ ਲੋੜੀਏ?

ਸ਼ੀਲਾ - ਮਹਾਰਾਜ ਜੀ! ਆਪ ਦੀ ਬਖਸ਼ੀ ਹੋਈ ਵਿਵਾਹ ਗੰਢ ਦੀ ਮੁੰਦਰੀ ਹੈ, ਜਿਸ ਤੋਂ ਮੇਰਾ ਉਮਰ ਭਰ ਅੱਡ ਹੋਣ ਨੂੰ ਜੀ ਨਹੀਂ ਕਰਦਾ, ਪਰ ਜਿਵੇਂ ਆਪ ਦੀ ਆਗਿਆ ਹੋਵੇ।

ਬਿਜੈ ਸਿੰਘ - ਸੱਚ ਹੈ, ਮੈਂ ਬੀ ਨਹੀਂ ਚਾਹੁੰਦਾ ਕਿ ਆਪ ਦੀ ਐਸੀ ਪਿਆਰੀ ਸ਼ੈ ਆਪ ਤੋਂ ਖੋਹਾਂ, ਪਰ ਪਿਆਰੀ! ਅੰਤ ਵੇਲੇ ਸਭ ਕੁਛ ਛੱਡਣਾ ਪੈਂਦਾ ਹੈ, ਸੋ ਜੇ ਹੁਣ ਛੱਡ ਦਿੱਤਾ ਜਾਵੇ ਅਰ ਕਰਤਾਰ ਦੇ ਨਾਲ ਪੁਰ ਛੱਡਿਆ ਜਾਵੇ ਤਾਂ ਕੀ ਘਾਟਾ ਹੈ?

ਸ਼ੀਲਾ - ਸੁਆਮੀ ਜੀ! ਆਪ ਦੀ ਪ੍ਰਸੰਨਤਾ ਲਈ ਸਿਰ ਹਾਜ਼ਰ ਹੈ ਅਰ ਗੁਰੂ ਦੇ ਰਸਤੇ ਦਾਨ ਦੇਣਾ ਮਹਾਂ ਸੁਖਦਾਈ ਹੈ। ਫੇਰ ਮੈਂ ਇਸ ਮਿੱਟੀ ਦੇ ਪੁੱਤਰ ਦੀ ਮੁੰਦਰੀ ਨੂੰ ਕਿਉਂ ਪ੍ਰਸੰਨਤਾ ਦਾ ਕਰਾਨ ਜਾਣ ਕੇ ਖੁਸ਼ੀ ਨਾ ਨਾ ਦੇਵਾ?

ਇਹ ਕਹਿ ਮੁੰਦਰੀ ਲਾਹ ਦਿੱਤੀ, ਜੋ ਪੰਡਤ ਹੁਰਾਂ ਨੂੰ ਦਿੱਤੀ ਗਈ। ਪੰਡਤ ਜੀ ਨੇ ਇਕ ਵੇਰੀ ਵੀ ਨਾਂਹ ਨਾ ਕੀਤੀ, ਸਗੋਂ ਅਸੀਸ ਦੇ ਕੇ ਲੈ ਲਈ ਅਰ ਤੁਰ ਪਿਆ। ਰਾਹ ਵਿੱਚ ਨਖਰੇ ਕਰ ਕਰ ਕੇ ਤੁਰੇ, ਇਹ ਬਹਾਨਾ ਬਣਾਵੇ ਕਿ ਤੁਰ ਨਹੀਂ ਹੁੰਧਾ। ਸੋ ਬਿਜੈ ਸਿੰਘ ਜੀ ਨੇ ਕਈ ਥਾਂ ਚੁੱਕ ਚੁੱਕ ਕੇ ਉਸ ਨੂੰ ਜੰਗਲੋਂ ਪਾਰ ਪੁਚਾਇਆ। ਫਿਰ ਸ਼ਹਿਰੋਂ ਆਟਾ ਮੁੱਲ ਲੈ ਕੇ ਆਪਣੇ ਆਸ਼ਰਮ ਵਿੱਚ ਪਹੁੰਚੇ।

ਆਪਣਾ ਕੰਮ ਸਿਰੇ ਚੜ੍ਹਾ ਕੇ ਪੰਡਤ ਹੁਰੀਂ ਜਿਸ ਗਿਰਾਂ ਉਤਰੇ ਹੋਏ ਸੀ ਓਥੇ ਆਪਣੇ ਡੇਰੇ ਅੱਪੜੇ, ਲੱਗੇ ਹੁਣ ਸੋਚਾਂ ਦੇ ਘੋੜੇ ਦੁੜਾਉਣ ਕਿ ਬਹੁਤ ਹੱਛਾ ਕੰਮ ਭੁਗਤ ਗਿਆ, ਸਾਰਾ ਰੁਪਿਆ ਪਚ ਗਿਆ ਅਰ ਪਤ ਬੀ ਬਣੀ ਰਹੀ। ਸੁਆਣੀ ਜਜਮਾਨਣੀ ਨੂੰ ਚੱਲ ਕੇ ਇਹ ਮੁੰਦਰੀ ਦਿਖਾ ਕੇ ਨਿਸ਼ਚਾ ਕਰਾ ਦਿਆਂਗੇ ਕਿ ਮੈਂ ਰਾਮ ਲਾਲ ਨੂੰ ਮਿਲ ਆਯਾ ਹਾਂ ਤੇ ਧਨ ਪੁਚਾ ਦਿੱਤਾ ਹੈ। ਇਹ ਉਨ੍ਹਾਂ ਦੀ ਨਿਸ਼ਾਨੀ ਹੈ। ਵਾਹ ਵਾਹ, ਖੂਬ ਸੱਪ ਮਾਰਿਆ ਤੇ ਲਾਠੀ ਭੀ ਬਚਾਈ। ਪਰ ਨਹੀਂ, ਮੈਂ ਭੁੱਲ ਕਰਦਾ ਹਾਂ, ਇਹ ਸਿੱਖ ਬੜੇ ਅਫਲਾਤੂਨ ਹਨ, ਕੀ ਪਤਾ ਹੈ, ਮੀਰ ਮੈਨੂੰ ਦਾ ਅੰਨਯਾਈਂ ਤੇ ਕਰੜਾ ਰਾਜ ਇਨ੍ਹਾਂ ਦੇ ਹੱਥੀਂ ਝੱਬਦੇ ਮੁੱਕ ਜਾਵੇ, ਇਹ ਲੋਕ ਰਾਜੇ ਬਣ ਜਾਣ, ਫੇਰ ਬਿਜੈ ਸਿੰਘ ਮਾਂ ਨੂੰ ਮਿਲ ਕੇ ਮੇਰਾ ਪੋਲ ਖੁੱਲ੍ਹ ਜਾਏ? ਉਸ ਵੇਲੇ ਤਾਂ ਕਿਤੇ ਹੱਡੀ ਬੋਟੀ ਭੀ ਨਾ ਲੱਭੇਗੀ। ਮੈਂ ਵਰਮੀ ਮਾਰ ਚੱਲਿਆ ਹਾਂ, ਸੱਪ ਭੀ ਮਰੇ ਤਦ ਅਨੰਦ ਹੈ, ਇਸ ਧੰਨ ਦੀ ਮੌਜ ਤਾਂ ਤਦੇ ਹੀ ਹੈ ਜੇ ਨਿਸ਼ਚਿੰਤ ਹੋ ਜਾਈਏ, ਜੇ ਮਨ ਨੂੰ ਖੁਤਖੁਤੀ ਲੱਗੀ ਰਹੀ ਤਦ ਕੁਝ ਲਾਭ ਨਹੀਂ ਹੋਵੇਗਾ। ਹੁਣ ਹੇ ਮੇਰੇ ਸਿਆਣੇ ਮਨ! ਕੋਈ ਹੋਰ ਜੁਗਤਿ ਕੱਢ, ਜਿਸ ਕਰਕੇ ਨਿਸ਼ਚਿੰਤ ਹੋ ਜਾਈਏ, (ਅੱਖਾਂ ਬੰਦ ਸਿਰ ਨੀਵਾਂ ਪਾ ਲਿਆ) ਆਹ! ਕਿਹੀ ਦੂਰ ਦੀ ਸੁੱਝੀ ਹੈ। ਏਕ ਪੰਥ ਦੋ ਕਾਜ! ਏਸ ਗਿਰਾਂ ਇਕ ਤੁਰਕ ਸਿਰਕਰਦਾ ਵੱਸਦਾ ਹੈ। ਅਸੀਂ ਰੁਪਏ ਸਿੱਖ ਦੇ ਸਿਰ ਦਾ ਮੁੱਲ ਮਿਲਦਾ ਹੈ। ਇੱਥੇ ਤਿੰਨ ਸਿੱਖ ਹਨ, ਅਸੀਂ ਤਿਆਂ ਦੋ ਸੌ ਚਾਲੀ, ਵਾਹ ਵਾਹ ਨਾਲੇ ਗੱਫਾ ਹੱਥ ਲੱਗੇਗਾ ਨਾਲੇ ਮੇਰੇ ਜੀ ਦੀ ਖੁਤਖੁਤੀ ਮਿਲ ਜਾਵੇਗੀ। ਹੇ ਮੇਰੇ ਦਿਲ ਇਹ ਕੀ ਫੁਰਨਾ ਹੈ, ਪਾਪ ਬੁਰਾ, ਇਕ ਕਰੋ ਤਾਂ ਉਸ ਨੂੰ ਠਲ੍ਹਣ ਲਈ ਇਕ ਹੋਰ ਦੀ ਲੋੜ ਪੈਂਦੀ ਹੈ। ਉਸ ਨੂੰ ਠੱਲ੍ਹਣ ਲਈ ਫੇਰ ਇਕ ਹੋਰ ਦੀ। ਐਉਂ ਇੱਕ ਪਾਪ ਲੜੀ ਬਣ ਜਾਂਦੀ ਹੈ ਪਾਪਾਂ ਦੀ, ਜਿਸ ਦੀ ਅੰਤਲੀ ਸੰਗਲੀ ਫੇਰ ਬੇਆਸਰਾ ਹੀ ਰਹਿੰਦੀ ਹੈ। ਹਾਂ ਹਾਂ, ਪਰ ਸਿੱਖ ਤਾਂ ਸਿੱਖ ਹੁੰਦੇ ਸਾਰ ਹੀ ਮਰਨਾ ਮੰਡਦੇ ਹਨ। ਏਹ ਤਾਂ ਆਪ ਮੌਤ ਨੂੰ ਵਾਜਾਂ ਮਾਰਦੇ ਫਿਰਦੇ ਹਨ, ਇਨ੍ਹਾਂ ਦਾ ਮਾਰਿਆ ਜਾਣਾ ਇਨ੍ਹਾਂ ਨੂੰ ਮੂੰਹ ਮੰਗੀ ਮੁਰਾਦ ਮਿਲਣੀ ਹੈ। ਇਸ ਵਿੱਚ ਦੋਸ਼ ਤਾਂ ਨਹੀਂ ਇਹ ਤਾਂ ਪੁੰਨ ਹੀ ਹੈ। ਮੈਂ ਬੀ ਕੈਸਾ ਦਾਨਾ ਹਾਂ? ਲੋਕ ਏਕ ਪੰਥ ਦੋ ਕਾਜ ਕਰਦੇ ਹਨ, ਮੈਂ ਇੱਕ ਪੰਥ ਤਿੰਨ ਕਾਜ ਕਰਨ ਲੱਗਾ ਹਾਂ। ਇਕ ਤਾਂ ਗੱਫਾ ਹੋਰ ਲੱਝੇਗਾ, ਇੱਕ ਮੇਰੇ ਮਨ ਦਾ ਕੰਟਕ ਮਰੇਗਾ, ਇੱਕ ਪੁੰਨ ਹੋਵੇਗਾ। ਹਾ ਹਾ ਹਾ, ਖਿੜ ਖਿੜ ਹੱਸ ਪਏ।

## ਕਾਂਡ ਅੱਠਵਾਂ

ਭਾਈ ਬਿਜੈ ਸਿੰਘ ਜੀ ਉਸ ਬਨ ਵਿੱਚ ਭਜਨ ਸਿਮਰਨ ਵਿੱਚ ਸਮਾਂ ਬਿਤਾ ਰਹੇ ਸਨ ਕਿ ਜਿੱਥੇ ਪੰਡਤ ਜੀ ਨੇ ਉਨ੍ਹਾਂ ਦੇ ਅਡੋਲ ਵਸੇਬੇ ਵਿੱਚ ਜਾ ਪੱਥਰ ਸਿੱਟਿਆ, ਪਰ ਦਿਲ ਦਾ ਪੱਕਾ ਮਰਦ ਐਸੀਆਂ ਗੱਲਾਂ ਨੂੰ ਬਿਦਨੇ ਵਾਲਾ ਨਹੀਂ ਸੀ। ਪ੍ਰੋਹਿਤ ਨੂੰ ਤੋਰ ਕੇ ਆਟਾ ਮੁੱਲ ਲਿਆ ਕੇ ਪਰਸ਼ਾਦ ਪਕਵਾਇਆ ਤੇ ਛਕਿਆ

ਅਰ ਫੇਰ ਸਾਰਾ ਟੱਬਰ ਆਪਣੀ ਕਿਰਤੇ ਲੱਗਾ। ਉਹ ਇਹ ਸੀ ਕਿ ਦਿਨ ਭਰ ਤਿੰਨੇ ਜਣੇ ਪਿਲਛੀ ਦੇ ਟੋਕਰੇ ਟੋਕਰੀਆਂ ਬਣਾਉਂਦੇ। ਦੂਏ ਤੀਏ ਦਿਨ ਬਿਜੈ ਸਿੰਘ ਰੰਘੜਾਂ ਦੇ ਵੇਸ ਵਿੱਚ ਨਗਰ ਜਾ ਕੇ ਵੇਚਦਾ ਅਰ ਪੈਸੇ ਵੱਟ ਕੇ ਟੱਬਰ ਦਾ ਗੁਜ਼ਾਰਾ ਤੋਰਦਾ ਸੀ। ਤ੍ਰੈ ਚਾਰ ਆਨੇ ਦੀ ਕਾਰ ਰੋਜ਼ ਹੋ ਜਾਂਦੀ ਸੀ, ਜੋ ਉਨ੍ਹਾਂ ਸੰਤੋਖੀਆਂ ਲਈ ਬੜੀ ਹੁੰਦੀ ਸੀ। ਕੈਸੀ ਅਚਰਜ ਦਸ਼ਾ ਹੈ ਕਿ ਸਿੱਖ ਉਸ ਸਮੇਂ ਰਾਜ ਭਾਗਾਂ ਨੂੰ ਛੱਡ ਕੇ ਕੰਗਾਲਤਾਈ ਅਰ ਕੈਦਾਂ, ਦੇਸ਼ ਨਿਕਾਲੇ ਤੇ ਡਾਢੇ ਕਸ਼ਟਾਂ ਵਿੱਚ ਪੈ ਕੇ ਭੀ ਸਿੱਖੀ ਦਾ ਧਰਮ ਨਿਰਬਾਹ ਕਰਦੇ ਸਨ? ਉਨ੍ਹਾਂ ਦੇ ਪੂਰਨਿਆਂ ਤੇ ਸਭ ਸਿੱਖਾਂ ਨੂੰ ਟੁਰਨਾ ਚਾਹੀਏ। ਸਿੱਖੀ ਧਾਰਨ ਤੇ ਨਿਬਾਹੁਣ ਵਿੱਚ ਹੀ ਆਪਣੀ ਕਲਿਆਣ ਤੇ ਪੰਥ ਦੀ ਤਾਕਤ ਹੈ।

ਪ੍ਰੋਹਿਤ ਦੇ ਵਿਦਾ ਹੋਣ ਤੋਂ ਤੀਸਰੇ ਦਿਨ ਸੂਰਜ ਢਲੇ ਸਿੰਘ ਜੀ ਸ਼ਹਿਰ ਵਿੱਚ ਟੋਕਰੀਆਂ ਵੇਚਣ ਗਏ, ਪਿੱਛੇ ਸ਼ੀਲ ਕੌਰ ਤੇ ਭੁਜੰਗੀ ਆਪਣੀ ਕਾਰੇ ਲੱਗੇ ਹੋਏ ਨਿੱਕੀਆਂ ਨਿੱਕੀਆਂ ਗੱਲਾਂ ਕਰ ਰਹੇ ਹਨ –

ਪੁੱਤਰ – ਮਾਂ ਜੀ! ਇਹ ਬ੍ਰਾਹਮਣ ਮੈਨੂੰ ਚੰਗਾ ਨਹੀਂ ਲੱਗਾ।

ਮਾਂ – ਕਾਕਾ ਜੀ! ਕਿਉਂ?

ਪੁੱਤਰ – ਮਾਂ ਜੀ! ਇਹ ਪਤਾ ਨਹੀਂ ਕਿਉਂ ਪਰ ਅੱਖਾਂ ਨੂੰ ਭਾਇਆ ਨਹੀਂ।

ਮਾਂ – ਬਰਖੁਰਦਾਰ! ਕਲ੍ਹ ਤੇਰੇ ਪਿਤਾ ਜੀ ਨੇ ਕਥਾਂ ਕੀਤੀ ਸੀ ਅਰ ਇਹ ਦੱਸਿਆ ਸੀ ਕਿ ਜ਼ਾਤ ਕਰਕੇ ਕਿਸੇ ਨੂੰ ਭਲਾ ਬੁਰਾ ਜਾਣਨਾ ਸਾਡੇ ਧਰਮ ਵਿੱਚ ਠੀਕ ਨਹੀਂ, ਅੱਜ ਨਾ ਹੀ ਰੂਪ ਕਰਕੇ ਕਿਸੇ ਨੂੰ ਚੰਗਾ ਮੰਦਾ ਸਮਝਣਾ ਭਲੀ ਗੱਲ ਹੈ। ਚੰਗਿਆਈ ਤੇ ਮੰਦਿਆਈ ਕਰਮਾਂ ਕਰਕੇ ਹੁੰਦੀ ਹੈ, ਜਿਸ ਦੇ ਕਰਮ ਨੀਚ ਉਹ ਆਪ ਭੀ ਨੀਚ।

ਪੁਤਰ – ਫੇਰ ਮਾਂ ਜੀ! ਤੁਰਕਾਂ ਨਾਲ ਕਿਉਂ ਸਿੰਘ ਲੜਦੇ ਹਨ?

ਮਾਂ – ਕਾਕਾ ਜੀ! ਇਸ ਲਈ ਨਹੀਂ ਕਿ ਉਹ ਤੁਰਕ ਹਨ, ਜਾਂ ਉਹ ਧਰਮ ਕਰਕੇ ਮੁਸਲਮਾਨ ਹਨ, ਜਾਂ ਰੰਗ ਦੇ ਕਾਲੇ ਚਿੱਟੇ ਜਾਂ ਸੂਰਤ ਦੇ ਕੋਝੇ ਕਿ ਸੋਝੇ ਹਨ, ਪਰ ਇਸ ਲਈ ਇਕ ਇਸ ਵੇਲੇ ਰਾਜ ਤੁਰਕਾਂ (ਮੁਗਲਾਂ) ਦਾ ਹੈ, ਉਨ੍ਹਾਂ ਦੇ ਕਰਮ ਮੰਦੇ ਹਨ। ਕਰਤਾਰ ਨੇ ਉਨ੍ਹਾਂ ਨੂੰ ਰਾਜ ਦਿੱਤਾ ਹੈ ਅਰ ਉਹ ਰਾਜ ਅਨਯਾਯ ਦਾ ਕਰਦੇ ਹਨ, ਧਰਮ ਅਰ ਨਿਆਂ ਦਾ ਰਾਜ ਨਹੀਂ ਕਰਦੇ। ਬਿਨਦੋਸ਼ਿਆਂ ਨੂੰ ਮਾਰਦੇ ਅਰ ਅਨਾਥਾਂ ਪੁਰ ਜ਼ੁਲਮ ਕਰਦੇ ਹਨ।

ਪੁੱਤਰ – ਠੀਕ ਹੈ, ਪਰ ਮਾਂ ਜੀ! ਫੇਰ ਬੀ ਮੈਨੂੰ ਬ੍ਰਾਹਮਣ ਚੰਗਾ ਨਹੀਂ ਲੱਗਾ; ਖਬਰੇ ਮਾਂ ਜੀ! ਉਸ ਦੇ ਕਰਮ ਖੋਟੇ ਹੀ ਹੋਣ?

ਮਾਂ – ਤੂੰ ਕੋਈ ਖੋਟਾ ਕਰਮ ਕਰਦੇ ਉਸਨੂੰ ਡਿੱਠਾ ਹੈ?

ਪੁੱਤਰ – ਨਹੀਂ ਜੀ।

ਮਾਂ – ਫੇਰ ਕਿਉਂ ਉਸ ਨੂੰ ਬੁਰਾ ਸਮਝਦੇ ਹੋ, ਲਾਲ ਜੀ! ਨਿਰਾ ਸ਼ੱਕ ਕਰਨਾ ਚੰਗਾ ਨਹੀਂ ਪੱਕੀ ਖਬਰ ਬਿਨਾਂ ਕਿਸੇ ਨੂੰ ਬੁਰਾ ਕਹਿਣਾਂ ਭਲਿਆਂ ਦਾ ਕੰਮ ਨਹੀਂ ਹੈ।

ਪੁੱਤਰ – ਪਰ ਮਾਂ ਜੀ! ਮੇਰੇ ਜੀ ਵਿੱਚ ਪੱਕੀ ਗੱਲ ਬਹਿ ਗਈ ਹੈ, ਕਿਸੇ ਤਰ੍ਹਾਂ ਨਹੀਂ ਉੱਠਦੀ।

ਮਾਂ – (ਨਿਮੋਝੂਣੀ ਹੋ ਕੇ) – ਮੇਰੇ ਲਾਲ! ਤੇਰੇ ਜੀ ਵਿੱਚ ਸ਼ੱਕ ਵੜ ਗਿਆ ਹੈ, ਇਹ ਮਨੁੱਖ ਦਾ ਭਾਰਾ ਵੈਰੀ ਹੈ, ਹਿਰਦੇ ਨੂੰ ਖਰਾਬ ਕਰ ਦਿੰਦਾ ਹੈ। ਹਿਰਦੇ ਦੇ ਸਿੰਘਾਸਨ ਨੂੰ ਪਰਮੇਸ਼ੁਰ ਦੇ ਬਿਰਾਜਮਾਨ ਹੋਣ ਦੇ ਲਾਇਕ ਨਹੀਂ ਰਹਿਣ ਦਿੰਦਾ। ਬੱਚਾ ਜੀਓ! ਇਹ ਆਤਮਕ ਰੋਗ ਹੈ, ਆ ਗੁਰੂ ਸਾਹਿਬ ਅੱਗੇ ਪ੍ਰਾਰਥਨਾ ਕਰੀਏ ਜੋ ਰੋਗ ਕੱਟਿਆ ਜਾਏ।

ਕੰਮ ਛੱਡ ਕੇ ਮਾਂ ਪੁੱਤਰ ਕੁੱਟੀਆ ਦੇ ਅੰਦਰ ਗਏ, ਅਰ ਹੱਥ ਜੋੜ ਕੇ ਮਾਂ ਨੇ ਬੱਚੇ ਵਾਸਤੇ ਬੇਨਤੀ ਕੀਤੀ – ਹੇ ਅਕਾਲ ਪੁਰਖ ਕਰੁਣਾਮਯ ਜਗਦੀਸ਼ੂਰ! ਇਹ ਤੇਰਾ ਨਿਆਣਾ ਬਾਲਕ ਹੈ, ਇਸ ਦੇ ਹਿਰਦੇ ਵਿੱਚ ਸ਼ੱਕ ਵੜ ਗਿਆ ਹੈ, ਸਾਨੂੰ ਨਿਮਾਣਿਆਂ ਨੂੰ ਕੋਈ ਚਾਰਾ ਨਹੀਂ ਲੱਭਦਾ ਕਿ ਜਿਸ ਕਰਕੇ ਇਸ ਦੁਖ ਦਾ ਇਲਾਜ ਕੀਤਾ ਜਾਵੇ, ਤੇਰੀ ਸ਼ਰਨ ਪਏ ਹਾਂ, ਸੋ ਕਿਰਪਾ ਕਰਕੇ ਆਪਣੀ ਮਿਹਰ ਦੇ ਜਲ ਨਾਲ ਇਸ ਦਾਸ ਦੇ ਹਿਰਦੇ ਨੂੰ ਸ਼ੱਕ ਤੇ ਸੂਗ ਤੋਂ ਧੋ ਦੇਵੇ ਅਰ ਨਿਰਮਲ ਕਰ ਦਿਓ। ਸਾਡੇ ਨਿਆਸਰਿਆਂ ਦਾ ਤੂੰ ਆਸਰਾ ਹੈਂ, ਤੇਰੇ ਬਾਝ ਸਾਡਾ ਕੋਈ ਨਹੀਂ। ਜਿੱਕੁਰ ਭਿਆਨਕ ਬਨਾਂ ਵਿੱਚ ਡਰਾਉਣੇ ਪਸ਼ੂਆਂ ਤੋਂ ਸਾਡੀ ਰੱਖਿਆ ਕਰਦੇ ਹੋ, ਸੰਸਾਰ ਦੇ ਸਾਰੇ ਪਾਪਾਂ ਤੋਂ ਇਵੇਂ ਸਾਡੇ ਮਨ ਦੀ ਰੱਖਿਆ ਕਰ, ਅਰ ਸਾਡੇ ਮਨਾਂ ਨੂੰ ਸੁਥਰਾ ਕਰ ਕਿ ਆਪਣੇ ਚਰਨਾਂ ਦੇ ਲਾਇਕ ਸਿੰਘਾਸਣ ਬਣਾਓ।

ਇਸ ਪ੍ਰਕਾਰ ਦੀ ਪ੍ਰਾਰਥਨਾ ਕਰ ਕੇ ਜਦ ਸਿੰਘਣੀ ਨੇ ਨੇਤਰ ਖੋਲ੍ਹੇ ਤਦ ਕੰਨਾਂ ਵਿੱਚ ਇੱਕ ਰੌਲੇ ਦੀ ਅਵਾਜ਼ ਪਈ।

ਹਾਂ! ਨਾ ਮਾਰ, ਮੈਂ ਝੂਠਾ ਨਹੀਂ, ਹਾਂ, ਹਾਂ! ਹਾਂ! ਤਰਸ ਕਰ, ਤਰਸ, ਹੁਣ ਨੇੜੇ ਹੈ, ਊਈ ਹਾਏ ਨੇੜੇ! ਹਾਇ ਨਾ ਮਾਰ! ਮਰ ਗਿਆ, ਗਰੀਬ ਮਰ ਗਿਆ, ਹਾਂ ਰਾਮ! ਹਾਂ ਰਾਮ! ਹਾਂ ਰਾਮ!!!

ਝੁੱਗੀ ਦੀ ਇਕ ਝੀਤ ਬਾਣੀ ਸਿੰਘਣੀ ਨੇ ਨਜ਼ਰ ਭਰ ਕੇ ਡਿੱਠਾ ਤਾਂ ਕੀ ਨਜ਼ਰ ਪਿਆ; ਇਕ ਪਤਲੇ ਜਿਹੇ ਮਨੁੱਖ ਨੂੰ ਇਕ ਤੁਰਕ ਪਿਆਦੇ ਨੇ ਫੜਿਆ ਹੈ, ਦੋਹਾਂ ਨੇ ਬਾਹਾਂ ਰੱਖੀਆਂ ਹਨ ਅਰ ਇੱਕ ਜਣਾ ਚੁਪੇੜਾਂ ਮਾਰਦਾ ਤੇ ਕਹਿੰਦਾ ਹੈ, ਮਰਦੂਦ! ਕੰਡਿਆਂ ਵਿੱਚ ਘਸੀਟ ਘਸੀਟ ਕੇ ਸਾਨੂੰ ਖਰਾਬ ਕੀਤਾ, ਸਾਰਾ ਬਦਨ ਸਾਡਾ ਛਿਲ ਗਿਆ। ਜਿਸ ਨੂੰ ਮਾਰ ਪੈਂਦੀ ਹੈ ਉਹ ਵਾਸਤੇ ਪਾਉਂਦਾ ਹੈ ਕਿ ਮੈਨੂੰ ਛੱਡੋ ਤਾਂ ਤੁਹਾਨੂੰ ਪਤਾ ਦੱਸਾਂ ਮੈਨੂੰ ਨਿਸ਼ਾਨੀਆਂ ਮਿਲ ਗਈਆਂ ਹਨ; ਕੋਈ ਕਦਮਾਂ ਦੀ ਕਸਰ ਹੈ। ਪਰ ਉਹ ਇੱਕ ਨਹੀਂ ਸੁਣਦੇ। ਸਿੰਘਣੀ ਦੇ ਨੂਰੀ ਚਿਹਰੇ ਤੇ ਵੱਟ ਤੇ ਵੱਟ ਪੈਣ ਤੇ ਬਦਲਨ ਲੱਗੇ, ਜਿੱਕੁਰ ਅਡੋਲ ਸਮੁੰਦਰ ਦੀ ਠਹਿਰੀ ਹੋਈ ਤਲ ਪਰ ਝੱਖੜ ਝੂਲਣ ਤੋਂ ਪਹਿਲੇ ਲਹਿਰਾਂ ਦੀਆਂ ਤੀਊੜੀਆਂ

ਪੈਣੀਆਂ ਆਰੰਭ ਹੁੰਦੀਆਂ ਹਨ। ਡੂੰਘੀ ਨੀਝ ਲਾਉਣ ਅਰ ਸਾਹ ਵੱਟ ਕੇ ਸੁਣਨ ਤੋਂ ਬਹਾਦਰ ਇਸਤ੍ਰੀ ਆਉਣ ਵਾਲੀ ਹੋਣੀ ਨੂੰ ਸਮਝ ਗਈ, ਅਰ ਪੁੱਤਰ ਨੂੰ ਛਾਤੀ ਨਾਲ ਲਾ ਕੇ ਬੋਲੀ - ਪੁੱਤਰ! ਬ੍ਰਾਹਮਣ ਸੱਚਮੁੱਚ ਦੁਸ਼ਟ ਹੈ, ਦਿਲ ਤਾਂ ਮੇਰਾ ਬੀ ਘਾਬਰਦਾ ਰਿਹਾ ਹੈ ਪਰ ਮੈਂ ਆਪਾ ਸੰਭਾਲਦੀ ਰਹੀ ਹਾਂ, ਤੂੰ ਸੱਚਾ ਹੈਂ, ਲੈ ਹੁਣ ਤਕੜਾ ਹੋ। ਹੁਣ ਬਹਾਦਰੀ ਦਾ ਵੇਲਾ ਅਰ ਪਿਤਾ ਦੇ ਉਪਦੇਸ਼ਾਂ ਨੂੰ ਸਫਲ ਕਰਨ ਦਾ ਸਮਾਂ ਹੈ। ਪਰ ਆ ਪਹਿਲੇ ਅਰਦਾਸ ਕਰੀਏ। ਝੱਟ ਦੋਵੇਂ ਹੱਥ ਜੋੜ ਖਲੋਤੇ ਹੇ ਕਲਗੀਧਰ ਦੋ ਜਹਾਨ ਦੇ ਵਾਲੀ ਗੁਰੂ। ਹੇ ਦੀਨਾਂ ਬੰਧੂ ਅਕਾਲ ਪੁਰਖ ਇਸ ਵੇਲੇ ਆਖ ਦੇ ਭਾਣੇ ਵਿੱਚ ਸ਼ਤਰੂ ਦਲ ਸਿਰ ਚੜ੍ਹ ਆਇਆ ਹੈ, ਅਰ ਹੱਥੋਂ ਹੱਥ ਟਾਕਰਾ ਆ ਪਿਆ ਹੈ, ਮੈਂ ਨਿਰਬਲ ਤੀਵੀਂ ਤੇ ਇਹ ਅਵਾਣਾ ਬਾਲ ਹੈ, ਮੁਕਾਬਲਾ ਬੁਰਛਿਆਂ ਦਾ ਹੈ। ਤੂੰ ਪਤਿਤ ਪਾਵਨ ਤੇ ਗਰੀਬਾਂ ਦਾ ਸਹਾਈ ਹੈਂ; ਇਸ ਵੇਲੇ ਆਪਣਾ ਬਲ ਬਖਸ਼ ਜੋ ਵੈਰੀ ਦਲ ਦਾ ਟਾਕਰਾ ਕਰੀਏ, ਜਿੰਦ ਜਾਏ ਤਾਂ ਜਾਏ ਡਰ ਨਹੀਂ, ਪਰ ਧਰਮ ਬਚਾਈਏ, ਮਰ ਜਾਈਏ, ਪਰ ਧਰਮ ਨਾ ਹਾਰੀਏ।

ਅਰਦਾਸ ਕਰ ਹਟੀ ਤਦ ਪਤਾ ਲੱਗਾ ਕਿ ਵੈਰੀਆਂ ਨੇ ਝੁੱਗੀ ਲੱਭ ਲਈ ਹੈ। ਪੁੱਤ੍ਰ ਨੂੰ ਬੋਲੀ - ਕਾਕਾ! ਝਬਦੇ ਹੋ ਕੋਈ ਸ਼ਸਤਰ ਫੜ ਲੈ, ਅਰ ਤਕੜਾ ਹੋ, ਤੁਰਕਾਂ ਨੂੰ ਵੇਖ ਕੇ ਡਰ ਨਾ ਜਾਵੀਂ, ਦਿਨ ਖੋਲ੍ਹ ਕੇ ਲੜੀਂ, ਜੇ ਮੈਂ ਮਰ ਵੀ ਗਈ ਤਾਂ ਹੌਂਸਲਾ ਨਾ ਛੱਡੀਂ, ਪ੍ਰਾਣ ਦੇ ਦੇਈਂ ਪਰ ਸ਼ਸਤਰ ਨਾ ਦੇਵੀਂ, ਸੁਲਹ ਨਾ ਮੰਨੀਂ, ਸਾਡੀ ਮਦਦ ਤੇ ਗੁਰੂ ਜੀ ਹਨ। ਸ਼ੇਰ ਦਿਲ ਬਾਲਕ ਨੇ ਪਹਿਲੇ ਉਹ ਬੰਦੂਕ ਚੁੱਕੀ ਜੋ ਹਰ ਵੇਲੇ ਭਰੀ ਹੋਈ ਘਰ ਪਈ ਰਹਿੰਦੀ ਸੀ ਕਿ ਮਤਾਂ ਕੋਈ ਲੋੜ ਪੈ ਜਾਏ ਤਾਂ ਭਰਦਿਆਂ ਚਿਰ ਨਾ ਲੱਗੇ ਅਰ ਨਾਲ ਕਟਾਰ ਤੇ ਢਾਲ ਫੜ ਲਈ। ਮਾਤਾ ਨੇ ਤਲਵਾਰ ਤੇ ਢਾਲ ਲੈ ਲਈ ਅਰ ਦੋਵੇਂ ਵਿਹੜੇ ਵਿੱਚ ਆ ਖਲੋਤੇ। ਇਸ ਵੇਲੇ ਵੈਰੀ ਵੀ ਪਹੁੰਚ ਪਏ ਸਨ, ਉਨ੍ਹਾਂ ਨੂੰ ਦੇਖਦੇ ਹੀ ਸਿੰਘਣੀ ਨੇ ਠਰੰਮੇ, ਪਰ ਬਲ ਨਾਲ ਪੁੱਛਿਆ, ਕੌਣ ਹੈ?

ਉੱਤਰ - ਅਸੀਂ ਸਿਪਾਹੀ ਹਾਂ, ਤੁਹਾਨੂੰ ਪਕੜਨ ਆਏ ਹਾਂ, ਖੁਸ਼ੀ ਨਾਲ ਆ ਜਾਓ ਤਾਂ ਵਾਹ ਵਾਹ; ਨਹੀਂ ਤਾਂ ਜਬਰਨ ਪਕੜ.......।

"ਪਕੜ" ਅਜੇ ਸਿਪਾਹੀ ਦੇ ਮੂੰਹ ਵਿੱਚ ਹੀ ਸੀ ਕਿ ਭੁਜੰਗੀ ਦੀ ਬੰਦੂਕ ਦਾ ਘੋੜਾ ਦਬੀਜਿਆ ਅਰ ਮੱਥੇ ਦੇ ਵਿੱਚ ਨਿਸ਼ਾਨਾ ਵੱਜਾ, ਫੜਕਦੀ ਲੋਥ ਹੇਠ ਡਿੱਗੀ। ਪ੍ਰੋਹਤ ਹੁਰੀਂ ਤਾਂ ਦੂਰ ਜਾ ਲੁਕੇ ਤੇ ਬਾਕੀ ਦੇ ਚਾਰ ਸਿਪਾਹੀ ਹੁਣ ਰੋਹ ਨਾਲ ਭਰ ਕੇ ਅੱਗੇ ਵਧੇ। ਇਨ੍ਹਾਂ ਸਿਪਾਹੀਆਂ ਪਾਸ ਕੇਵਲ ਤਲਵਾਰਾਂ ਹੀ ਸਨ, ਕਿਉਂਕਿ ਬ੍ਰਾਹਮਣ ਦੇ ਖਬਰ ਦੇ ਪਰ ਕਿਣੇ ਉਹ ਸਾਧੂ ਲੋਕ ਹਨ, ਕਿਸੇ ਨੂੰ ਇਸ ਟਾਕਰੇ ਦੀ ਆਸ ਨਹੀਂ ਸੀ।

ਹੁਣ ਸਿਪਾਹੀ ਵਾੜ ਟੱਪਣ ਲੱਗਾ ਤਦ ਕੌਰਾਂ ਦੇ ਸ਼ੇਰ ਹੱਥ ਨੇ ਵੱਧ ਕੇ ਤਲਵਾਰ ਦਾ ਅਜੇਹਾ ਵਾਰ ਕੀਤਾ ਕਿ ਉਸ ਦੇ ਮੋਢੇ ਪੁਰ ਲੱਗਾ ਅਰ ਮੂਧਾ ਹੋ ਕੇ ਵਾੜ ਤੇ ਡਿੱਗਾ, ਅੱਗੋਂ ਹੁਜਕ ਕੇ ਕੌਰਾਂ ਦੀ ਤਲਵਾਰ ਫੇਰ ਵੱਜੀ ਅਰ ਗਰਦਨ ਨੂੰ ਚੀਰ ਗਈ। ਬਾਕੀ ਦੇ ਤਿੰਨੋਂ ਸਿਪਾਹੀ ਖਿੜਕਾ ਭੰਨ ਕੇ ਅੰਦਰ ਵੜੇ ਅਰ ਸਾਡੀ ਸ਼ੇਰਨੀ ਪਰ ਹਾਥੀ ਵਾਂਗ ਭਜ ਕੇ ਪੈ ਗਏ। ਇੰਨੇ ਚਿਰ ਵਿੱਚ ਭੁਜੰਗੀ ਨੇ ਦੂਜੀ ਵੇਰ ਬੰਦੂਕ ਭਰ ਲਈ ਸੀ। ਫੁਰਤੀ ਨਾਲ ਅੰਦਰ ਵਾਰ ਉਹਲੇ ਵਿੱਚੋਂ ਹੀ ਸਰ ਕੀਤੀ, ਤਾਂ ਇੱਕ ਹੋਰ ਦੀ ਛਾਤੀ ਵਿੱਚ ਲੱਗੀ ਅਰ ਬੰਦੂਕ ਸੁੱਟ ਕੇ ਬਹਾਦਰ ਬੱਚੇ ਨੇ ਆਪਣੀ ਘਿਰੀ ਹੋਈ ਮਾਤਾ ਦੇ ਇਕ ਵੈਰੀ ਦੀ ਲੱਤ ਤੇ ਕਟਾਰ ਮਾਰੀ, ਜਿਦ ਦੀ ਸੱਟ ਨਾਲ ਉਹ ਢਹਿ ਪਿਆ। ਇਸ ਪੁਰਖ ਦੀ ਸਿੱਖੀ ਹੋਈ ਤਲਵਾਰ ਦੀ ਪੜਤ ਅਰ ਪੈਰਾਂ ਦੀ ਚੌਂਕੜੀ ਐਸੀ ਬਲ ਬਾਲੀ ਸੀ ਕਿ ਸ਼ੀਲ ਕੌਰ ਦੇ ਬਚਣ ਦੀ ਸੂਰਤ ਨਾ ਸੀ; ਪਰ ਇਹ ਸਿਪਾਹੀ ਜਦ ਡਿੱਗਾ ਹੈ, ਉਸ ਦੂਜੇ ਜੁਆਨ ਦੀ ਤਲਵਾਰ ਸ਼ੀਲ ਕੌਰ ਪੁਰ ਤੁਲਵੇਂ ਹੱਥ ਦੀ ਪਈ, ਤਲਵਾਰ ਅੱਗੇ ਕਰਕੇ ਬੀਰਾ ਨੇ ਵਾਰ ਤਾਂ ਰੋਕਿਆ ਪਰ ਆਪਣੀ ਤਲਵਾਰ ਟੁੱਟ ਗਈ, ਭੱਜ ਕੇ ਅੰਦਰ ਗਈ ਤਾਂ ਬੰਦੂਕ ਕੇ ਡਾਂਗ ਵਾਂਗ ਹੀ ਉਲਾਰ ਕੇ ਪਈ, ਪਰ ਇਸ ਫੁਰਤੀ ਦੇ ਹੁੰਦੀਆਂ ਬੀ ਸਿਪਾਹੀ ਨੇ ਭੁਜੰਗੀ ਨੂੰ ਘਾਇਲ ਕਰ ਲਿਆ ਸੀ। ਜੇ ਕਦੀ ਦੂਜਾਵਾਰ ਪੈਂਦਾ ਤਾਂ ਸ਼ੇਰ ਬੱਚਾ ਗੁਰਪੁਰੀ ਸਿਧਾਰਦਾ, ਪਰ ਨਹੀਂ ਭੂਏ ਹੋਈ ਹੋਈ ਸਿੰਘਣੀ ਦਾ ਬੰਦੂਕ ਦਾ ਕੁੰਦਾ ਉਸ ਦੇ ਹੱਥ ਪੁਰ ਐਸਾ ਪਿਆ ਕਿ ਤਲਵਾਰ ਢਹਿ ਪਈ ਅਰ ਉਹ ਇਸ ਅਚਾਨਕ ਸੱਟ ਦੇ ਸਦਮੇ ਤੋਂ ਘਾਬਰ ਕੇ ਪਿੱਛੇ ਗਿੱਚੀ ਮਰੋੜ ਕੇ ਫੁਰਤੀ ਨਾਲ ਤਲਵਾਰ ਫੜਨ ਦੇ ਯਤਨ ਵਿੱਚ ਲਪਕਿਆ ਹੀ ਸੀ ਕਿ ਘਾਇਲ ਬਾਲਕ ਨੇ ਸੱਜੇ ਪਾਸਿਓਂ ਕਟਾਰ ਅਰ ਖੱਬੇ ਪਾਸਿਓਂ ਜ਼ਖਮੀ ਸਿੰਘਣੀ ਨੇ ਬੰਦੂਕ ਦਾ ਇਕ ਭਰਵਾ ਵਾਰ ਕੀਤਾ, ਜਿਸ ਨਾਲ ਉਹ ਧੈਂ ਕਰਦਾ ਧਰਤੀ ਪੁਰ ਡਿੱਗਾ। ਲਹੂ ਦੇ ਫੁਹਾਰੇ ਫੁੱਟ ਪਏ। ਹੁਣ ਪੰਜੇ ਵੈਰੀ ਲੈ ਲਏ। ਤਿੰਨ ਤਾਂ ਮਰ ਚੁੱਕੇ ਸਨ, ਚੌਥਾ ਜਿਸਨੂੰ ਗੋਲੀ ਛਾਤੀ ਵਿਚ ਲੱਗੀ ਸੀ, ਹਡਕੋਰੇ ਲੈ ਲੈ ਜਿੰਦ ਤੋੜ ਰਿਹਾ ਸੀ ਤੇ ਜਿਸ ਦੀ ਟੰਗ ਟੁੱਟੀ ਸੀ, ਉਹ ਜੀਉਂਦਾ ਸੀ, ਤੁਰਨ ਜੋਗਾ ਤਾਂ ਨਹੀਂ ਸੀ, ਪਰ ਦਾਉ ਤਕਾਉਂਦਾ ਸੀ ਕਿ ਕਿਸੇ ਤਰ੍ਹਾਂ ਇਨ੍ਹਾਂ ਨੂੰ ਲਵਾਂ? ਛੇਕੜ ਹੀਲਾ ਕੀਤਾ; ਰੋ ਰੋ ਕੇ ਪਾਣੀ ਮੰਗਣ ਲਗ ਗਿਆ। ਸਿੱਖਾਂ ਦਾ ਹਿਰਦਾ ਹਰ ਵੇਲੇ ਸੱਚੀ ਦਇਆ ਨੂੰ ਤਿਆਰ ਰਹਿੰਦਾ ਹੈ। ਉਸ ਨੂੰ ਲਾਚਾਰ ਜਾਣ ਕੇ ਸ਼ੀਲ ਕੌਰ ਨੇ ਅੰਦਰੋਂ ਜਲ ਲਿਆਂਦਾ, ਜਾਂ ਜਲ ਉਸ ਦੇ ਮੂੰਹ ਵਿੱਚ ਪਾਉਣ ਲੱਗੀ ਤਦ ਉਸ ਨੇ ਸੱਜਾ ਹੱਥ ਆਪਣੀ ਕਥਾ ਦੇ ਅੰਦਰ ਛੁਰੀ ਪੁਰ ਪੁਚਾਯਾ। ਸ਼ੀਲ ਕੌਰ ਦੀ ਖਿੜਕੇ ਵੱਲ ਪਿੱਠ ਸੀ ਪਰ ਉਸ ਦਾ ਪਤੀ ਹੁਣ ਪਹੁੰਚ ਪਿਆ ਸੀ, ਉਸ ਨੇ ਘਰ 'ਚ ਹੋਣੀ ਵਰਤ ਰਹੀ ਸੀ, ਇਸ ਦੀ ਸੁੰਧਕ ਸ਼ਹਿਰੋਂ ਹੀ ਸੁਣ ਪਈ ਸੀ, ਤੇ ਛੇਤੀ ਛੇਤੀ ਘਰ ਆਯਾ ਸੀ ਅਰ ਵਾੜ ਪੁਰ ਮੁਰਦੇ ਪਏ ਦੇਖ ਕੇ ਜਾਣ ਲਿਆ ਸੀ ਕਿ ਭਾਣਾ ਵਰਤ ਗਿਆ ਹੈ। ਹੁਣ ਸਾਹ ਵੱਟ ਕੇ ਅੰਦਰ ਤਕ ਰਿਹਾ ਸੀ ਕਿ ਉਸ ਨੂੰ ਵਹੁਟੀ ਅਰ ਪੁੱਤਰ ਦੁਸ਼ਟ ਨੂੰ ਜਲ ਦਿੰਦੇ ਦਿੱਸ ਪਏ, ਅਰ ਵੈਰੀ ਦਾ ਸੱਜਾ ਹੱਥ ਝੱਗੇ ਦੇ ਅੰਦਰ ਦੇਖ ਕੇ ਸਿੰਘ ਜੀ ਦਾ ਤਜਰਬੇਕਾਰ ਮਨ ਸਾਰੀ ਗੱਲ ਸਮਝ ਗਿਆ। ਇਹ ਕੰਮ ਸਾਰਾ ਅੱਧੇ ਮਿੰਟ ਦਾ ਭੀ ਨਹੀਂ ਸੀ, ਹਰਨ ਦੀ ਫੁਰਤੀ ਵਾਗੂੰ ਛਾਲ ਮਾਰ ਕੇ ਸਿੰਘ ਜੀ ਨੇ ਸਿਪਾਹੀ

ਦਾ ਨਿਕਲਦਾ ਹੱਥ ਇਸ ਜ਼ੋਰ ਨਾਲ ਨੱਪਿਆ ਕਿ ਛੁਰੀ ਦੀ ਨੋਲ ਦੇ ਸਿਵਾ ਕੋਰਾਂ ਨੂੰ ਹੋਰ ਰਤਾ ਨਾ ਛੁਹਿਆ। ਉਧਰ ਭੁਜੰਗੀ ਨੇ ਸਿਪਾਹੀ ਦੇ ਹੱਥ ਕਟਾਰ (ਅਰ ਉਸਦੇ ਹੱਥ ਨੂੰ ਪਿਤਾ ਦੇ ਹੱਥ ਵਿੱਚ ਕੈਦੀ) ਅਰ ਮਾਤਾ ਨੂੰ ਨੋਕ ਲੱਗਣ ਤੇ ਲਹੂ ਵਗਣ ਦਾ ਹਾਲ ਵੇਖ ਕੇ ਆਪਣੀ ਕਟਾਰ ਚਲਾਈ ਅਰ ਉਸ ਦੇ ਮੋਢੇ ਵਿੱਚ ਕਾਰੀ ਘਾਉ ਲਾ ਦਿੱਤਾ। ਹੁਣ ਸਿੰਘ ਜੀ ਨੇ ਸਾਰੇ ਮੁਰਦੇ ਚੰਗੀ ਤਰ੍ਹਾਂ ਡਿੱਠੇ, ਅਰ ਸਭ ਜਿੰਦਹੀਨ ਪਾਏ, ਛੇਕੜਲੇ ਦੀ ਮੌਤ ਅਜੇ ਨਹੀਂ ਸੀ ਆਈ, ਸਿੰਘ ਜੀ ਨੇ ਉਸ ਦੀ ਤਲਾਸ਼ੀ ਲੈ ਕੇ ਉਸ ਦੀ ਮਲ੍ਹਮ-ਪੱਟੀ ਕੀਤੀ। ਫਿਰ ਜਲ ਪਿਲਾ ਕੇ ਕਿਹਾ ਕਿ ਬਈ ਮਿੱਤਰਾ! ਸਾਨੂੰ ਸਾਰਾ ਹਾਲ ਸੱਚੋ ਸੱਚ ਸੁਣਾ ਦੇਹ।

ਇਸ ਸਿਪਾਹੀ ਨੇ, ਜੋ ਜ਼ਾਤ ਦਾ ਮੁਗਲ ਅਰ ਮਸ਼ਹੂਰ ਬਲੀ ਸੀ, ਐਸੇ ਵੈਰੀਆਂ ਨੂੰ ਦੇਖ ਕੇ, ਜਿਨ੍ਹਾਂ ਦੇ ਬੱਚੇ ਤੇ ਤ੍ਰੀਮਤਾਂ ਪੰਜ ਸਿਪਾਹੀਆਂ ਤੇ ਭਾਰੂ ਹੋ ਪੈਣ, ਫੇਰ ਦਿਆਲ ਐਸੇ ਹੋਣ ਕਿ ਵੈਰੀ ਜ਼ਖਮੀ ਨੂੰ ਕਤਲ ਕਰਨ ਦੀ ਥਾਂ ਜਲ ਦੇਣ ਤੇ ਮਲ੍ਹਮ ਪੱਟੀਆਂ ਕਰਨ, ਦਿਲ ਵਿੱਚ ਉਨ੍ਹਾਂ ਦਾ ਧੰਨਵਾਦ ਮੰਨਿਆ ਅਰ ਇਉਂ ਹਾਲ ਕਹਿ ਸੁਣਾਇਆ -

ਇੱਕ ਸੂੰਹੀਏ ਨੇ ਜੋ ਲਾਹੌਰ ਦਾ ਵਾਸੀ ਹੈ, ਅੱਜ ਸਾਡੇ ਹਾਕਮ ਸਾਹਿਬ ਨੂੰ ਪਤਾ ਦਿੱਤਾ ਸੀ ਕਿ ਫਲਾਣੇ ਜੰਗਲ ਵਿੱਚ ਸਿੱਖ ਰਹਿੰਦੇ ਹਨ। ਉਸ ਦੀ ਤਜਰੀਰ ਦਾ (ਗੱਲਬਾਤ) ਐਸੀ ਸੀ ਕਿ ਹਾਕਮ ਸਾਹਿਬ ਨੂੰ ਯਕੀਨ ਆ ਗਿਆ। ਸਾਨੂੰ ਹੁਕਮ ਦਿੱਤੋਸੁ ਕਿ ਜਾਓ ਨਾਲ ਤੇ ਉਨ੍ਹਾਂ ਨੂੰ ਪਕੜ ਲਿਆਓ। ਅਸੀਂ ਪੰਜ ਜਣੇ ਉਸ ਸੂੰਹੀਏਂ ਦੇ ਨਾਲ ਆਏ। ਦੁਪਹਿਰ ਤੋਂ ਟੱਕਰਾਂ ਮਾਰ ਮਾਰ ਅਰ ਜੰਗਲ ਦੇ ਕੰਡਿਆਂ ਨਾਲ ਘਿਸਟੀਜ ਘਿਸਟੀਜ ਕੇ ਐਸੇ ਥੱਕੇ ਕਿ ਅਸਾਂ ਸੂਹੀਏਂ ਨੂੰ ਝੂਠਾ ਜਾਣ ਕੇ ਉਸ ਨੂੰ ਮਾਰਨ ਦਾ ਮਨਸੂਬਾ ਕੀਤਾ। ਪਰ ਉਸ ਦੀ ਜੀਭ ਕੁਝ ਐਸੀ ਚਿਕਨੀ ਅਰ ਚੋਪੜੀ ਹੋਈ ਹੈ ਕਿ ਆਦਮੀ ਦੇ ਜੀ ਵਿੱਚ ਐਵੇਂ ਇਹ ਥਾਂ ਲੱਭਾ। ਅਸੀਂ ਤਾਂ ਜਾਣਦੇ ਸਾਂ ਕਿ ਮਾਲਕ ਐਸ ਵੇਲੇ ਪਿੰਡ ਗਿਆ ਹੈ, ਇੱਕ ਤੀਵੀਂ ਤੇ ਮੁੰਡੇ ਦਾ ਫੜ ਲੈਣਾ ਕੋਈ ਭਾਰੀ ਗੱਲ ਨਹੀਂ, ਇਸ ਲਈ ਅਵੇਸਲੇ ਆਏ ਸਾਂ, ਪਰ ਆਪ ਦੀ ਵਹੁਟੀ ਤੇ ਪੁੱਤਰ ਐਸੇ ਕਮਰਕੱਸੇ ਕਰ ਕੇ ਸਾਨੂੰ ਮਿਲੇ ਕਿ ਲੈਣੇ ਦੇ ਦੇਣੇ ਪੈ ਗਏ। ਮਰਨਾ ਤੇ ਜ਼ਖਮੀ ਹੋਣਾ ਤਾਂ ਖੈਰ ਸਿਪਾਹੀਆਂ ਲਈ ਕੋਈ ਮਾੜੀ ਗੱਲ ਨਹੀਂ, ਪਰ ਇੱਕ ਤ੍ਰੀਮਤ ਅਰ ਬਾਲਕ ਦੇ ਹੱਥੋਂ ਪੰਜ ਸਿਪਾਹੀਆਂ ਦਾ ਇਸ ਤਰ੍ਹਾਂ ਘਾਇਲ ਹੋ ਜਾਣਾ ਇਕ ਭਾਰਾ ਕਲੰਕ ਅਰ ਸ਼ਰਮ ਦੀ ਗੱਲ ਹੈ। ਹੁਣ ਜੀ ਵਿੱਚ ਨਿਸ਼ਚਾ ਹੋ ਗਿਆ ਕਿ ਅਸੀਂ ਚੰਦ ਦਿਨਾਂ ਦੇ ਪ੍ਰਾਹੁਣੇ ਹਾਂ। ਜਿਨ੍ਹਾਂ ਲੋਕਾਂ ਦੇ ਬੱਚੇ ਤੇ ਤ੍ਰੀਮਤਾਂ ਐਸੇ ਹੌਂਸਲੇ ਵਾਲੇ ਹੋਣ ਉਹ ਜ਼ਰੂਰ ਰਾਜ ਲੈ ਲੈਣਗੇ। ਮੈਂ ਤਾਂ ਕਦੇ ਸਿੱਖਾਂ ਨਾਲ ਟਾਕਰਾ ਨਹੀਂ ਕਰਾਂਗਾ, ਅਰ ਜੇ ਬਚ ਰਿਹਾ ਤਾਂ ਤੁਹਾਡੀ ਬਹਾਦਰੀ ਦੀ ਸਦਾ ਦਾਦ ਦਿਆਗਾਂ।

ਸਿੰਘ ਜੀ - ਸ਼ਾਬਾਸ਼ ਆਪ ਦੇ! ਉਹ ਸੂੰਹੀਆ ਕਿੱਥੇ ਹੈ?

ਮੁਗਲ - ਉਹ ਤਾਂ ਤੁਹਾਡੇ ਬਹਾਦਰ ਪੁੱਤਰ ਦੀ ਪਹਿਲੀ ਗੋਲੀ ਸੁਣਦਾ ਹੀ ਨੱਠ ਗਿਆ ਸੀ। ਸਿੰਘ ਜੀ! ਤੁਸੀਂ ਇਹ ਤਾਂ ਦੱਸੋ ਕਿ ਇਸ ਸ਼ੀਰ ਖੋਰ ਬੱਚੇ ਨੂੰ ਤਲਵਾਰ ਦੇ ਪਲੱਥੇ ਅਰ ਬੰਦੂਕ ਦੀ ਨਿਸ਼ਾਨੇਬਾਜੀ ਕਦ ਸਿਖਾਈ ਸਾਜੇ?

ਸਿੰਘ ਜੀ - ਸਿੰਘਾਂ ਦੀ ਗੁੜ੍ਹਤੀ ਹੀ ਸ਼ਸਤਰ ਵਿਦਿਆ ਹੈ। ਦਿਨ ਰਾਤ ਇਹੋ ਤਾਂ ਸਾਡਾ ਵਿਹਾਰ ਹੈ।

ਫੇਰ ਸਿੰਘ ਜੀ ਨੇ ਵਹੁਟੀ ਪੁੱਤਰ ਦੇ ਘਾਉ ਡਿੱਠੇ ਜੋ ਐਵੇਂ ਚੋਭਾਂ ਮਾਤਰ ਸਨ, ਕੋਈ ਖਤਰੇ ਵਾਲਾ ਜ਼ਖਮ ਨਹੀਂ ਸੀ। ਵਾਹ ਵਾਹ ਗੁਰੂ ਗੋਬਿੰਦ ਸਿੰਘ ਜੀ ਦੇ ਸ਼ੇਰ। ਕਦੀ ਮੁਰਦਿਆਂ ਵੱਲ - ਉਨ੍ਹਾਂ ਕਾਇਰਾਂ ਵਲ ਜੋ ਬੇ-ਗੁਨਾਹਾਂ ਤੇ ਚੜ੍ਹ ਆਏ ਤੇ ਤ੍ਰੀਮਤਾਂ ਅਤੇ ਬੱਚੇ ਉਤੇ ਸ਼ਸਤਰ ਚੁੱਕ ਖਲੋਤੇ ਤੱਕਦੇ ਸਨ, ਕਦੀ ਪਿਆਰੀ ਵਹੁਟੀ ਤੇ ਪੁੱਤਰ ਵਲ ਤੱਕਦੇ ਅਰ ਦੋਹਾਂ ਨੂੰ ਗਲ ਨਾਲ ਲਾ ਲਾ ਕਹਿੰਦੇ ਹਨ - ਸ਼ਾਬਾਸ਼! ਖਾਲਸਈ ਤਲਵਾਰ ਦੇ ਜੌਹਰ ਖੂਬ ਦਿਖਾਏ, ਅਰ ਗੁਰੂ ਗੋਬਿੰਦ ਸਿੰਘ ਜੀ ਦੇ ਬਖਸ਼ੇ ਅੰਮ੍ਰਿਤ ਦਾ ਤੇਜ ਖੂਬ ਰੌਸ਼ਨ ਕੀਤਾ। ਨਿਸ਼ਚਾ ਹੋਵੇ ਤਾਂ ਐਸਾ। ਧੰਨ ਗੁਰੂ ਜੀ ਹਨ ਜੋ ਆਪ ਹੱਥ ਦੇ ਕੇ ਰੱਖਦੇ ਤੇ ਆਪਣੇ ਸੇਵਕ ਨੂੰ ਸੁਰਖਰੂ ਕਰਾਉਂਦੇ ਹਨ।

ਸਿੰਘਣੀ ਤੇ ਭੁਜੰਗੀ ਨੂੰ ਉਹ ਮਲ੍ਹਮ ਜੋ ਖਾਲਸੇ ਵਿੱਚ ਜੀਉਣ ਬੂਟੀ ਕਰਕੇ ਸਦਾਉਂਦੀ ਸੀ, ਅਰ ਹਰ ਸਿੰਘ ਦੇ ਪਾਸ ਥੋੜ੍ਹੀ ਬਹੁਤ ਰਹਿੰਦੀ ਸੀ, ਲਾਈ ਗਈ ਅਰ ਜਲ ਪਾਣੀ ਛਕ ਕੇ ਸਿੰਘ ਨੇ ਕਿਹਾ ਕਿ ਹੁਣ ਇੱਥੇ ਦਾ ਵਸੇਬਾ ਮਾੜਾ ਹੈ, ਅੱਜ ਤਾਂ ਬਨ ਗਏ ਪਰ ਕੱਲ ਨਹੀਂ ਬਚਾਂਗੇ। ਹੁਣ ਰਾਜਨੀਤਿ ਇਥੋਂ ਹਰਨ ਹੋਣਾ ਹੈ।

ਪੁੱਤਰ - ਪਿਤਾ ਜੀ! ਚੱਲਾਂਗੇ ਕਿੱਧਰ?

ਪਿਤਾ - ਕਾਕਾ ਜੀ! ਕਿਸੇ ਦਲ ਨਾਲ ਚੱਲ ਰਲਾਂਗੇ।

ਪੁੱਤਰ - ਵਾਹ! ਵਾਹ! ਤੇ ਪਿਤਾ ਜੀ ਅੱਗੇ ਹੀ ਉਨ੍ਹਾਂ ਵਿੱਚ ਚੱਲ ਰਹਿੰਦੇ, ਮੈਂ ਬੰਦੂਕ ਚਲਾਉਣੀ ਤਾਂ ਚੰਗੀ ਸਿੱਖ ਲੈਂਦਾ।

ਪਿਤਾ - ਤੁਹਾਡੇ ਕਰਕੇ ਹੀ ਮੈਂ ਇਸ ਥਾਂ ਨੂੰ ਲੱਭਿਆ ਸੀ ਕਿ ਦਲਾਂ ਵਿੱਚ ਇਸਤ੍ਰੀਆਂ ਤੇ ਬਾਲਾਂ ਦਾ ਨਿਭਣਾ ਔਖਾ ਹੈ। ਐਵੇਂ ਕਿਤੇ ਪੰਥ ਦੀ ਸੇਵਾ ਕਰਦੇ ਕਰਦੇ ਫਸ ਜਾਣ ਕਰਕੇ ਪੰਥ ਨੂੰ ਉਲਟੀ ਖੇਚਲ ਨਾ ਪੈ ਜਾਵੇ।

ਵਹੁਟੀ - ਕੀ ਇਸਤ੍ਰੀਆਂ ਦਾ ਪੰਥ ਵਿੱਚ ਨਿਰਬਾਹ ਨਹੀਂ ਹੁੰਦਾ? ਸਗੋਂ ਸੇਵਾ ਦਾ ਕੰਮ ਤਾਂ ਅਸੀਂ ਚੰਗਾ ਕਰ ਸਕਦੀਆਂ ਹਾਂ, ਹੁਣ ਜ਼ਰੂਰ ਚੱਲੋ।

ਪਤੀ - ਸਤਿ ਬਚਨ! ਪੰਥ ਦੇ ਜੱਥਿਆਂ ਵਿੱਚ ਕੋਈ ਕੋਈ ਸ਼ੇਰ ਦਿਲ ਤ੍ਰੀਮਤਾਂ ਸੇਵਾ ਕਰਦੀਆਂ ਹਨ। ਮੈਨੂੰ ਤੁਹਾਡੇ ਉਤੇ ਇੰਨੀ ਆਸ ਨਾ ਸੀ, ਪਰ ਅੱਜ ਨਿਸ਼ਚਾ ਹੋ ਗਿਆ ਹੈ ਕਿ ਤੁਸੀਂ ਦੁੱਖ ਸੁਖ ਝੱਲ ਗੁਜ਼ਰੋਗੇ। ਹੁਣ ਕੂਚ ਕਰਦੇ ਹਾਂ, ਦਿਹੁੰ ਆਖਣ ਲੱਗਾ ਹੈ ਪਰ ਉਮੈਦ ਹੈ ਕਿ ਦੋ ਘੜੀ ਰਾਤ ਗਈ ਤਕ ਕ੍ਰੋੜਾਂ ਸਿੰਘ ਦੇ ਜਥੇ ਵਿੱਚ ਚੱਲ ਰਲਾਂਗੇ, ਜਿਨ੍ਹਾਂ ਦੇ ਦਲ ਦੇ ਸੂਰਮਿਆਂ ਦਾ ਇੱਕ ਟੋਲਾ ਐਥੋਂ ਚਾਰ ਕੁ ਕੋਹ ਪਰ ਉਤਰਿਆ ਪਿਆ ਹੈ।

ਇਹ ਸਲਾਹ ਗੁੰਦ ਕੇ ਤੁਰ ਪਏ। ਤੁਕਰ ਜ਼ਖਮੀ ਬੇਸੁੱਧ ਪਿਆ ਸੀ, ਆਪ ਜੰਗਲ ਵਿੱਚ ਚਾਰ ਚੁਫੇਰੇ ਨਜ਼ਰ ਮਾਰ ਕੇ ਬੇਖਟਕੇ ਹੋ ਦੱਖਣ ਪੂਰਬ ਰੁਖ ਨੂੰ ਹੋ ਟੁਰੇ। ਸ਼ਸਤ੍ਰ ਅਰ ਕੁਝ ਕੁ ਜ਼ਰੂਰੀ ਲਟਾਪਟਾ ਨਾਲ ਚੁੱਕ ਲਿਆ। ਘੁਸਮੁਸੇ ਵੇਲੇ ਬਨ ਤੋਂ ਪਾਰ ਹੋਏ। ਏਥੇ ਇਕ ਮਾਤਬਰ ਆਦਮੀ ਨੂੰ ਪੁੱਛਿਆ ਤਾ ਪਤਾ ਲੱਗਾ ਕਿ ਖਾਲਸੇ ਦਾ ਦਲ ਅਜੇ ਚਾਰ ਕੋਹ ਪਰੇ ਹੈ।

ਹੁਣ ਸੋਚ ਇਹ ਪਈ ਕਿ ਚਾਰ ਕੋਹ ਦਾ ਪੈਂਡਾ ਇਸ ਹਨ੍ਹੇਰੇ ਵਿੱਚ ਕਿੱਕੁਟ ਕੱਟਿਆ ਜਾਵੇ? ਤੀਮੀਂ ਤੇ ਬੱਚਾ, ਉਹ ਭੀ ਕੁਛ ਕੁ ਜ਼ਖਮੀ ਤੇ ਥੱਕੇ ਹੋਏ ਅਰ ਕਦੇ ਨਾ ਭੋਗੇ ਹੋਏ ਸਦਮੇਂ ਦੇ ਵਿੱਚ ਦੀ ਲੰਘੇ ਹੋਏ। ਸਿੰਘ ਜੀ ਸੋਚਦੀ ਬਾਉਲੀ ਵਿੱਚ ਸਹਿਜੇ ਸਹਿਜੇ ਉਤਰਦੇ-ਉਤਰਦੇ ਚਿੰਤਾਂ ਦੇ ਜਲ ਵਿੱਚ ਡੁੱਬ ਗਏ। ਇਹ ਨਿਰਣੇ ਕਰਨਾ ਕਿ ਰਾਤ ਕਿੱਥੇ ਕੱਟੀਏ ਤਾਂ ਕਿਤੇ ਰਿਹਾ, ਸਿੰਘ ਜੀ ਨੂੰ ਇਹ ਭੀ ਭੁੱਲ ਗਿਆ ਕਿ ਮੈਂ ਸੋਚਣ ਕੀ ਲੱਗਾ ਸਾਂ? ਜਿੱਕੁਰ ਕਿਸੇ ਪੋਥੀ ਨੂੰ ਪੜ੍ਹਦਿਆਂ ਨੇੜੇ ਕਰਦਿਆਂ ਕਰਦਿਆਂ ਅੱਖਾਂ ਦੇ ਨਾਲ ਹੀ ਲਾ ਦੇਈਏ ਤਾਂ ਉੱਕਾ ਕੁਝ ਨਹੀਂ ਦਿੱਸਦਾ। ਜਿਵੇਂ ਅਤਿ ਤਿੱਖਾ ਭੌਂਦਾ ਲਾਟੂ ਖਲੋਤਾ ਹੋਇਆ ਦਿਸਦਾ ਹੈ। ਜਿਵੇਂ ਧਰਤੀ ਦੀ ਡਾਢੀ ਤਿੱਖੀ ਚਾਲ ਅੱਖਾਂ ਨੂੰ ਨਹੀਂ ਦਿੱਸਦੀ ਤੇ ਖੜੋਤੀ ਭਾਸਦੀ ਹੈ ਕੁਝ ਚਿਰ ਸਿੰਘ ਜੀ ਦੀ ਸੋਚ ਇਸ ਪ੍ਰਕਾਰ ਦੀ ਸੁੰਨ ਦਸਾ ਵਿੱਚ ਪਹੁੰਚੀ ਹੋਈ ਇਉਂ ਫੇਰ ਆਪਣੇ ਆਪ ਵਿੱਚ ਆਈ, ਜਿੱਕੁਰ ਪਾਣੀ ਵਿੱਚ ਡਿੱਗਾ ਪੁਰਖ ਪਹਿਲੇ ਤਾਂ ਥੱਲੇ ਨੂੰ ਜਾਂਦਾ ਹੈ ਪਰ ਪਾਣੀ ਦਾ ਸੁਭਾਵ ਫੇਰ ਉਸ ਨੂੰ ਉਤੇ ਲੈ ਆਉਂਦਾ ਹੈ, ਫੇਰ ਥੱਲੇ ਜਾਂਦਾ ਹੈ ਤੇ ਉਪਰ ਆਉਂਦਾ ਹੈ, ਇੱਕੁਰ ਦੀ ਹਿਚਪਿਚ ਵਿਚੋਂ ਤਾਰੂ ਤਾਂ ਤਰ ਨਿਕਲਦਾ ਹੈ, ਪਰ ਅਨਜਾਣ ਦੱਸ ਯਾਰਾਂ ਗੋਤੇ ਖਾ ਕੇ ਜਲ ਵਿੱਚ ਸਮਾਧ ਬਣਾ ਲੈਂਦਾ ਹੈ। ਸੋ ਸਿੰਘ ਜੀ ਮਨ ਦੀ ਪਾਣੀ ਵਰਗੀ ਤੈਰਾਉਣ ਵਾਲੀ ਸ਼ਕਤੀ ਕਰਕੇ ਫੇਰ ਹੋਸ਼ ਵਿਚ ਆਏ। ਇਹ ਉਹ ਸ਼ਕਤੀ ਹੈ ਜੋ ਯੋਗੀਆਂ ਦੀ ਸਮਾਧ ਨਹੀਂ ਲੱਗਣ ਦਿੰਦੀ ਅਰ ਧਿਆਨੀਆਂ ਦਾ ਧਿਆਨ ਨਹੀਂ ਟਿਕਣ ਦਿੰਦੀ ਪਰ ਰਸ ਵੇਲੇ ਤਾਂ ਸਿੰਘ ਜੀ ਨੂੰ ਇਹ ਸ਼ਕਤੀ ਐਸੀ ਗੁਣਦਾਇਕ ਹੋ ਗਈ ਜਿੱਕੁ ਐ ਸਿਆਲ ਦਾ ਮੀਂਹ ਖਲਕਤ ਨੂੰ ਪਾਲੇ ਦਾ ਦੁੱਖ ਦਿੰਦਾ ਹੈ, ਪਰ ਖੇਤੀ ਲਈ ਗੁਣਕਾਰ ਹੁੰਦਾ ਹੈ।

ਹੁਣ ਸਿੰਘ ਜੀ ਹੋਸ਼ ਵਿੱਚ ਆਏ, ਚਾਰ ਚੁਫੇਰੇ ਨਜ਼ਰ ਦੇ ਦੂਤ ਦੁੜਾਉਣ ਲੱਗੇ ਇਕ ਪਾਸੇ ਇਕ ਕੰਧ ਜਿਹੀ ਰੁੱਖਾ ਦੇ ਲਾਂਭੇ ਜਿਹੇ ਦਿੱਸੀ। ਆਪ ਦੇ ਪੈਰ ਉਸੇ ਰੁਖ ਟੱਬਰ ਸਮੇਤ ਚਲੇ ਗਏ, ਜਾ ਕੇ ਕੀ ਡਿੱਠਾ ਕਿ ਕੋਈ ਪੁਰਾਣਾ ਢੱਠਾ ਹੋਇਆ ਮਕਾਨ ਹੈ ਅਰ ਇੱਕ ਰਾਤ ਕੱਟਣ ਲਈ ਸਿਰ ਲੁਕਾਉਣ ਦੀ ਜਗ੍ਹਾ ਬਥੇਰੀ ਹੈ। ਇਕ ਉਚੇਰੀ ਥਾਂ ਤੇ ਖੜੋ ਕੇ ਚਾਰ ਚੁਫੇਰੇ ਨਜ਼ਰ ਦੁੜਾਈ, ਤਸੱਲੀ ਕਰ ਕੇ ਆਪ ਨੇ ਉਤਾਰਾ ਕਰ ਦਿੱਤਾ।

ਜਿਵੇਂ ਸੂਰਜ ਦੇ ਸਿਰ ਲੁਕਾਉਂਦੇ ਹੀ ਰਾਤ ਆ ਪਹੁੰਚਦੀ ਹੈ, ਤਿਵੇਂ ਸਿੰਘ ਜੀ ਦੇ ਉਹਲੇ ਹੁੰਦੇ ਹੀ ਪਿਛੇ ਉਨ੍ਹਾਂ ਦੇ ਸ਼੍ਰੀ ਪ੍ਰੋਹਤ ਜੀ ਮਹਾਰਾਜ ਕਿਸੇ ਰੁੱਖ ਹੇਠੋਂ ਇੱਕੁਰ ਨਿਕਲ ਪਏ ਜਿੱਕੁਰ ਪੱਤਿਆਂ ਦੇ ਢੇਰ ਹੇਠੋਂ ਫਨੀਅਰ ਨਿਕਲ ਆਏ। ਸੁੱਕੀ ਹੋਈ ਗੋਗੜ ਪੁਰ ਹੱਥ ਫੇਰ ਕੇ ਕਹਿਣ ਲੱਗੇ, ਵਾਹ ਬਈ ਉਸਤਾਦ! ਮੈਂ ਤਾਂ ਸੂਰਜ ਨੂੰ ਬੁਤਕੇ ਵਿੱਚ ਨੱਪ ਲਿਆ। ਇਹ ਚਲਾਕ ਸਿੱਖ ਕਿੱਡੇ ਦਾਉ ਪੇਚ ਨਾਲ ਜਿੰਦ ਬਚਾਉਂਦਾ ਹੈ, ਪਰ ਮੈਂ ਬੀ ਕਿਹਾ ਕੁ ਪਿੱਛਾ ਕੀਤਾ ਹੈ। ਘੋੜਾ ਕਿੱਡਾ ਸਰਪਟ ਦੌੜੇ ਮੱਖੀ ਪਿਛੇ ਹਟ ਨਹੀਂ ਸਕਦੀ, ਭਾਵੇਂ ਫੇਰ ਕਿੱਡਾ ਭੂਏ ਹੋਵੇ ਮੱਛਰ ਖਹਿੜਾ ਨਹੀਂ ਛੱਡਦਾ। ਹੁਣ ਹੇ ਪੰਡਤ ਜੀ ਮਹਾਰਾਜ! ਰਿਖੀ ਰਾਜ ਜੀ! ਕੋਈ ਢੰਗ ਐਸਾ ਕਰੋ ਕਿ ਸੱਪ ਕੁੱਜੇ ਵਿੱਚ ਪਿਆ ਹੀ ਮਾਰਿਆ ਜਾਵੇ, ਜੇ ਇਹ ਜੀਉਂਦਾ ਨਿਕਲ ਗਿਆ ਤਾਂ ਮੇਰੇ ਮਨ ਨੂੰ ਸ਼ਾਤਿ ਨਹੀਂ ਹੋਵੇਗੀ, ਧਨ ਦੀ ਮੌਜ ਲੁੱਟਣੀ ਐਸੀ ਪਿਰਕਿਰੀ ਹੋ ਜਾਏਗੀ ਜਿੱਕੁਰ ਖੀਰ ਖਾਂਦਿਆਂ ਵਿੱਚ ਵਾਲ ਆ ਜਾਵੇ, ਜਾਂ ਲੱਡੂ ਖਾਂਇਆਂ ਕਿਰਕ ਆ ਜਾਵੇ। ਹੱਛਾ ਹੁਣ ਪਿੱਛੇ ਮੁੜੀਏ; ਪੱਕੀਆਂ ਨਿਸ਼ਾਨੀਆਂ ਰੱਖ ਲਈਏ, ਮਤਾਂ ਫੇਰ ਕੁ ਪੱਤੇ ਅਹਿਦੀਆਂ ਤੋਂ ਦੁੱਖ ਮਿਲੇ। ਚੱਲ ਮਨਾਂ ਚੱਲੀਏ, ਲੱਤਾਂ ਪਤਲੀਆਂ ਹਨ, ਛੇਤੀ ਕਿੱਕੁਰ ਪੁੱਜੀਏ? ਹੌਂਸਲਾ ਕਰ ਹੇ ਮਨ! ਦੇਖ ਸਹੇ ਦੀਆਂ ਲੱਤਾਂ ਪਤਲੀਆਂ, ਬਾਰਾਂ ਸਿੰਗੇ ਦੀਆਂ ਲੱਤਾਂ ਪਤਲੀਆਂ, ਕਿਹੇ ਭੱਜਦੇ ਹਨ? ਪਰ ਨਹੀਂ (ਪੱਟਾਂ ਤੇ ਹੱਥ ਮਾਰ ਕੇ) ਮੈਂ ਤਾਂ ਅਲੰਕਾਰ ਰਚਨਾ ਵੀ ਭੁੱਲ ਗਿਆ, ਮੈਂ ਆਪਣੀਆਂ ਲੱਤਾਂ ਨੂੰ ਸ਼ਿਕਾਰਾਂ ਨਾਲ ਉਪਮਾਂ ਦਿੱਤੀ ਹੈ, ਮੈਂ ਕੋਈ ਸ਼ਿਕਾਰ ਹਾਂ? ਮੈਂ ਤਾਂ ਸ਼ਿਕਾਰੀ ਹਾਂ, ਹੱਛਾ ਹੁਣ ਸ਼ਿਕਾਰੀ ਬਣੀਏ। ਪੜ੍ਹਿਆ ਤਾਂ ਸੀ ਕਿ 'ਅਹਿੰਸਾ ਹਿ ਪਰਮੋ ਧਰਮੋ' ਤੇ ਮੈਂ ਬਣ ਗਿਆ ਸ਼ਿਕਾਰੀ। ਪਰ ਕੀ ਡਰ ਹੈ, ਜੇ ਸ਼ਿਕਾਰੀ ਨਾ ਹੁੰਦੇ ਤਾਂ ਮਹਾਤਮਾ ਦੇ ਬੈਠਣ ਵਾਸਤੇ ਮ੍ਰਿਗਛਾਲਾ ਕਿਥੋਂ ਆਉਂਦੀਆਂ? ਕਸਤੂਰੀ ਕਿਥੋਂ ਬਣਦੀ? ਇਹ ਤਾਂ ਪਰਉਪਕਾਰ ਹੈ। ਇਹ ਮਨ ਸਹੁਰਾ ਬੜਾ ਖੋਟਾ ਹੈ, ਕਹਿੰਦਾ ਹੈ ਤੂੰ ਮਾੜਾ ਕਰਨ ਲੱਗਦਾ ਹੈ। ਮਨ! ਤਕੜਾ ਹੋ, ਤੈਨੂੰ ਕਿੰਨੀ ਰਾਜਨੀਤੀ ਪੜ੍ਹਾਈ, ਪਰ ਤੂੰ ਕੋਈ ਆਵਾਜ਼ ਅੰਦਰੋਂ ਕੱਢ ਹੀ ਮਾਰਦਾ ਹੈਂ। ਹੇ ਮੇਰੇ ਹੰਭਲ ਉੱਦਮ ਕਰ ਅਰ ਇਸ ਘਰ ਦੇ ਵੈਰੀ, ਆਪਣੇ ਮਨ ਨੂੰ ਨੱਪ ਲੈ। ਦੇਖ, ਇਹ ਰਾਜਨੀਤੀ ਤੇ ਸੂਰਬੀਰਤਾ ਦੇ ਉਲਟ ਚਲਦਾ ਹੈ। ਉਠ ਤਕੜਾ ਹੋ ਹੁ, ਉਠ ਹੌਂਸਲਾ ਉਠ। ਦੇਖ ਮੇਰਾ ਆਪਣਾ ਹੀ ਮਨ ਮੇਰਾ ਪ੍ਰਣ ਛੁਡਾਉਂਦਾ ਹੈ....। ਆਹਾ ਆਹਾ, ਵਾਹ ਵਾਹ, ਮਨ ਬੀ ਮੰਨ ਪਿਆ, ਹੁਣ ਮੌਜ ਹੋਈ। ਜਿਸ ਘਰ ਵਿੱਚ ਏਕਾ ਨਹੀਂ ਉਸ ਦਾ ਸਤਿਆਨਾਸ਼ ਹੋ ਜਾਂਦਾ ਹੈ। ਹੰਭਲੇ ਬਈ ਹੰਭਲੇ, ਚੱਲ ਛੂਟ ਕਰ ਚਲ; ਮੇਰੀਓ ਟੰਗੋਂ ਟੁਰੋ। ਮਨਾਂ! ਦੇਖ ਪਰਸਰਾਮ ਬ੍ਰਾਹਮਣ ਸੀ, ਪਰ ਕੈਸਾ ਸੂਰਬੀਰ ਹੋਇਆ, ਤੂੰ ਬੀ ਬ੍ਰਾਹਮਣ ਹੈਂ, ਤਕੜਾ ਹੋ। ਇਹ ਸੋਚ ਕਰਦਿਆਂ ਅੰਤਹਕਰਣ ਤੋਂ ਫੇਰ ਕੁਝ ਸੋਚ ਫੁਰੀ ਕਿ ਮੈਂ ਕੀਹ ਪਿਆ ਕਰਦਾ ਹਾਂ। ਫਿਰ ਉਸ ਅਵਾਜ਼ ਨੂੰ ਠੰਢਿਆਂ ਕਰਨ ਲਈ ਆਪ ਮਨ ਨੂੰ ਕਹਿਣ ਲੱਗੇ, ਮੈਂ ਸਰਵਣ ਪੁੱਤਰ ਹਾਂ, ਮੇਰਾ ਪਿਤਾਮਾ ਪਰਸ ਰਾਮ ਮੈਨੂੰ ਬਚਾਵੇਗਾ; ਪਿਤਰੀ ਭਗਤਾਂ ਦੀ ਬੀ ਬੜੀ ਉਤਮ ਗਤੀ ਹੁੰਦੀ ਹੈ, ਫੇਰ ਕੀ ਅੱਗੇ ਦਾ ਡਰ ਹੈ? ਹੁਣ ਬਈ ਧਾਈ ਕਰੀਏ, ਰਾਤ ਬਹੁਤ ਬੀਤ ਗਈ ਤਾਂ ਕਲੇਸ਼ ਹੋਵੇਗਾ ਤੇ ਦਿਨ ਚੜਦੇ ਸਾਰ ਹੀ ਮੈਨੂੰ ਆਸ ਹੈ ਕਿ ਇਹ ਤਿੰਨੇ ਸਿੱਖ ਤਾਰਿਆਂ ਵਾਂਗੂੰ ਲੋਪ ਹੋ ਜਾਣਗੇ।



# ਨਾਮ ਤੇ ਨਾਮ ਦਾ ਦਾਤਾ ਸਤਿਗੁਰੂ

*ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ*

ਅਰਥਾਤ ਮਨ-ਉਕਤ ਕਿਰਤਮ ਨਾਮਾਂ ਦਾ ਜਾਪ ਅਲਖ ਨੂੰ ਲਖਣ ਵਾਲੇ ਗੁਰਮਤਿ ਤੱਤ ਆਦਰਸ਼ ਨੂੰ ਨਹੀਂ ਪੁੱਜ ਸਕਦਾ, ਅਰ ਨਾ ਹੀ ਅਲਖ ਨੂੰ ਲਖਣ ਵਾਲੇ ਗੁਰਮਤਿ ਤੱਤ ਆਦਰਸ਼ ਨੂੰ ਨਹੀਂ ਪੁੱਜ ਸਕਦਾ, ਅਰ ਨਾ ਹੀ ਪ੍ਰਾਪਤ ਕਰਾ ਸਕਦਾ ਹੈ, ਪਰ ਪੂਰੇ ਕਰਮਾਂ ਕਰਕੇ ਜਿਨ੍ਹਾਂ ਗੁਰਮੁਖਾਂ ਨੇ 'ਗੁਰ ਕਾ ਜਪੁ ਜਪਨਾ' ਵਾਲਾ ਸਤਿਨਾਮ ਗੁਰਮੰਤ੍ਰ ਜਾਪ ਮਈ ਗੁਰਮਤਿ ਮਾਰਗ ਗ੍ਰਹਿਣ ਕੀਤਾ ਹੈ ਅਤੇ ਇਸ ਬਿਧ ਜਿਸ ਵਡਭਾਗੇ ਗੁਰਮੁਖ ਪਿਆਰੇ ਗੁਰਸਿਖ ਉਪਰ 'ਕਰਿ ਕਿਰਪਾ ਜਿਸੁ ਭਗਤੀ ਲਾਵਹੁ' ਵਾਲਾ ਕਿਰਪਾ-ਕਟਾਕਸ਼ ਹੋਇਆ ਹੈ ਉਸ ਨੇ ਹੀ 'ਜਨਮੁ ਪਦਾਰਥੁ ਸੋ ਜਿਨਾ' ਦੀ ਗੁਰਪੰਗਤੀ ਦੇ ਭਾਵ ਅਨੁਸਾਰ, ਜਨਮ ਪਦਾਰਥ ਨੂੰ ਜਿੱਤਿਆ ਹੈ ਅਤੇ ਉਸ ਨੇ ਹੀ 'ਸਰਬ ਨਿਰੰਤਰਿ ਸੋ ਪ੍ਰਭੁ ਜਾਤਾ' ਦੀ ਗੁਰਵਾਕ ਤੁਕ ਦੇ ਸਾਰ ਭਾਵ ਅਨੁਸਾਰ ਅਲੱਖ ਪ੍ਰਭੂ ਪ੍ਰਮਾਤਮਾ ਨੂੰ ਸਰਬ ਘਟਾਂ ਵਿਖੇ ਅਤੇ ਸਰਬ ਨਿਰੰਤਰ ਰਮਿਆ ਹੋਇਆ ਸਾਖਸ਼ਾਤ ਸਾਂਗੋ ਪਾਂਗ ਲਖਿਆ ਪੇਖਿਆ ਹੈ। ਇਹ ਐਵੇਂ ਕੁਦਰਤ-ਕਦਰਾਲੂਆਂ ਕੁਦਰਤ-ਪ੍ਰਸਤਾਂ (naturalists) ਦੀ ਸਥੂਲ ਗਿਆਤ, ਇੰਦ੍ਰਿਆਂ ਵਾਲੀ ਅਨੁਮਾਨਕ ਫਰਜ਼ਾਂ ਫਰਜ਼ੀ ਨਹੀਂ, ਬਲਕਿ ਐਨ ਸਾਖਸ਼ਾਤਕਾਰ ਲਖਤਾ ਵਾਲੀ ਦਿੱਬ-ਦਰਸਾਰ ਹੈ। ਜਿਸ ਗੁਰਮੁਖਿ ਜਨ ਦੀ ਗੁਰਮਤਿ ਨਾਮ ਦੀ ਜਾਪ-ਕਲਾ ਦੁਆਰਾ ਅਜਿਹੀ ਦਿੱਬ ਗਿਆਨ ਦ੍ਰਿਸ਼ਟੀ ਖੁਲ੍ਹ ਗਈ ਹੈ ਸੋ "ਬਹੁੜਿ ਨ ਜੋਨੀ ਭਰਮਿ ਰੁਨਾ' ਵਾਲੇ ਲਖ ਚਉਰਾਸੀ ਦੇ ਗੇੜ ਵਿੱਚ ਪੈ ਪੈ ਕੇ ਤੇ ਭਰਮ ਭਰਮ ਕੇ ਰੋਂਦਾ ਖੁਆਰ ਨਹੀਂ ਹੰਦਾ। ਜਿਸ ਦੇ ਮਨ ਅੰਦਰ ਸਤਿਨਾਮ ਗੁਰਮੰਤ੍ਰ ਰੂਪੀ 'ਗੁਰ ਕਾ ਸਬਦੁ ਵਸੈ' ਵਸ ਜਾਂਦਾ ਹੈ ਤਿਸ ਦਾ 'ਦੂਖੁ ਦਰਦੁ ਭ੍ਰਮੁ' ਨੱਸ ਜਾਂਦਾ ਹੈ (ਨਾਸ ਹੋ ਜਾਂਦਾ ਹੈ), ਉਸ ਦੀ ਆਤਮ-ਬਿਵਸਥਾ ਸਦਾ 'ਸੁਖ ਸਹਜ ਆਨੰਦ ਨਾਮ ਰਸ' ਵਿਚ ਮਸਤ ਅਤੇ ਲਿਵਲੀਨ ਰਹਿੰਦੀ ਹੈ ਅਤੇ ਉਸ ਨੂੰ 'ਅਨਹਦ ਬਾਣੀ' ਮਈ 'ਸਹਜ ਧੁਨਿ' ਆਣ ਉਦੈ ਹੁੰਦੀ ਹੈ। ਇਹ ਬਰਕਤਾਂ ਕੇਵਲ ਗੁਰਮਤਿ ਨਾਮ (ਸਤਿਨਾਮ-ਗੁਰਮੰਤ੍ਰ) ਵਿੱਚ ਹੀ ਹਨ। ਕਿਰਤਮ ਨਾਮ ਏਨ੍ਹਾਂ ਬਰਕਤਾਂ ਤੋਂ ਬੰਚਤ (ਵਾਂਝਿਆ ਹੋਇਆ) ਹੈ। ਸਿਧ ਸਾਧਕ ਬ੍ਰਹਮੇ ਇੰਦ੍ਰ ਆਦਿਕ ਸਭ ਏਨ੍ਹਾਂ ਬਰਕਤਾਂ ਤੋਂ ਬੰਚਤ ਫਿਰਦੇ ਹਨ, ਕਿਉਂਕਿ ਉਹ ਗੁਰਮਤਿ ਨਾਮ ਤੋਂ ਖਾਲੀ ਹਨ। ਅਤੇ ਇਹ ਉੱਚ-ਪ੍ਰਮਾਰਥੀ-ਬਰਕਤਾਂ ਕੇਵਲ ਗੁਰਸ਼ਬਦ ਗੁਰਮੰਤ੍ਰ (ਸਤਿਨਾਮ) ਦੇ ਤੁਫੈਲ ਹੀ ਹੁੰਦੀਆ ਹਨ। ਇਸ ਸਬੂਤ ਦੀ ਪ੍ਰੋੜ੍ਹਤਾ ਲਈ ਇਸ ਪ੍ਰਕਾਰ ਦੇ ਅਨੇਕਾਂ ਗੁਰਪ੍ਰਮਾਣ ਗੁਰਬਾਣੀ ਅੰਦਰ ਵਿਦਮਾਨ ਹਨ -

***ਅੰਤਰਿ ਅਲਖੁ ਨ ਜਾਈ ਲਖਿਆ ॥***
***ਨਾਮੁ ਰਤਨੁ ਲੈ ਗੁਝਾ ਰਖਿਆ ॥***
***ਅਗਮੁ ਅਗੋਚਰੁ ਸਭ ਤੇ ਊਚਾ***
***ਗੁਰ ਕੈ ਸਬਦਿ ਲਖਾਵਣਿਆ ॥ ੧ ॥***
***ਹਉ ਵਾਰੀ ਜੀਉ ਵਾਰੀ***
***ਕਲਿ ਮਹਿ ਨਾਮੁ ਸੁਣਾਵਣਿਆ ॥***
***ਸੰਤ ਪਿਆਰੇ ਸਚੈ ਧਾਰੇ***
***ਵਡਭਾਗੀ ਦਰਸਨੁ ਪਾਵਣਿਆ ॥ ੧ ॥ ਰਹਾਉ ॥***
***ਸਾਧਿਕ ਸਿਧ ਜਿਸੈ ਕਉ ਫਿਰਦੇ ॥***
***ਬ੍ਰਹਮੇ ਇੰਦ੍ਰ ਧਿਆਇਨਿ ਹਿਰਦੇ ॥***
***ਕੋਟਿ ਤੇਤੀਸਾ ਖੋਜਹਿ ਤਾ ਕਉ***
***ਗੁਰ ਮਿਲਿ ਹਿਰਦੈ ਗਾਵਣਿਆ ॥ ੨ ॥***
***ਆਠ ਪਹਰ ਤੁਧੁ ਜਾਪੇ ਪਵਨਾ ॥***
***ਧਰਤੀ ਸੇਵਕ ਪਾਇਕ ਚਰਨਾ ॥***
***ਖਾਣੀ ਬਾਣੀ ਸਰਬ ਨਿਵਾਸੀ***
***ਸਭਨਾ ਕੈ ਮਨਿ ਭਾਵਣਿਆ ॥ ੩ ॥***
***ਸਾਚਾ ਸਾਹਿਬੁ ਗੁਰਮੁਖਿ ਜਾਪੈ ॥***
***ਪੂਰੇ ਗੁਰ ਕੇ ਸਬਦਿ ਸਿਞਾਪੈ ॥***
***ਜਿਨ ਪੀਆ ਸੇਈ ਤ੍ਰਿਪਤਾਸੇ***
***ਸਚੇ ਸਚਿ ਅਘਾਵਣਿਆ ॥ ਅੰਗ - ੧੩੦***

ਇਸ ਗੁਰਵਾਕ ਦਾ ਤੱਤ ਸਾਰ ਭੀ ਓਹੋ ਹੈ ਕਿ ਅਲਖ ਅਗੋਚਰ ਪ੍ਰਭੂ ਭਾਵੇਂ ਘਟ ਅੰਤਰ ਨੇੜੇ ਤੋਂ ਨੇੜੇ ਹੀ ਬਸ ਰਹਿਆ ਹੈ, ਉਹ ਹੋਰ ਕਿਸੇ ਤਰ੍ਹਾਂ ਬੀ ਲਖਿਆ ਨਹੀਂ ਜਾ ਸਕਦਾ, ਲਖਿਆ ਜਾ ਸਕਦਾ ਹੈ ਤਾਂ 'ਗੁਰ ਕੈ ਸਬਦਿ' ਗੁਰਮੰਤ੍ਰ (ਸਤਿਨਾਮ) ਦੁਆਰਾ ਹੀ ਲਖਿਆ ਜਾ ਸਕਦਾ ਹੈ। ਗੁਰਮੰਤ੍ਰ (ਸਤਿਨਾਮ-ਗੁਰਸ਼ਬਦ) ਤੋਂ ਘੁਥੇ ਹੋਏ ਸਿਧ ਸਾਧਿਕ ਬ੍ਰਹਮੇ ਇੰਦ੍ਰ ਆਦਿਕ ਬਥੇਰੇ ਮਨ-ਉਕਤ ਕ੍ਰਿਤਮ-ਨਾਮੀਏ ਜਾਪ ਜਪਿ ਜਪਿ ਅੰਤਰ ਧਿਆਨ ਹੁੰਦੇ ਫਿਰਦੇ ਹਨ, ਇਸੇ ਤਰ੍ਹਾਂ ਤੇਤੀ ਕਰੋੜ ਦੇਵਤੇ ਭੀ ਖੋਜ ਖੋਜ ਕੇ ਹੰਭ ਰਹੇ ਹਨ, ਪ੍ਰੰਤੂ ਉਹ ਅਲੱਖ ਬਿਧਾਤਾ ਪ੍ਰਭੂ ਪਾਇਆ ਲਖਿਆ ਜਾ ਸਕਦਾ ਹੈ ਤਾਂ ਕੇਵਲ ਗੁਰੂ ਸਤਿਗੁਰੂ ਨੂੰ ਮਿਲ ਕੇ ਹੀ ਪਾਇਆ ਧਿਆਇਆ ਜਾ ਸਕਦਾ ਹੈ। ਨਿਗੁਰੇ ਗੁਰਮੰਤ੍ਰ-ਹੀਣਿਆ ਦਾ ਧਿਆਨ ਹੀ ਨਹੀਂ ਬੱਝ ਸਕਦਾ। ਉਨ੍ਹਾਂ ਦਾ ਨਾਮ ਧਿਆਉਣਾ ਕੇਵਲ ਪੰਚ ਇੰਦ੍ਰਕ ਮੈਡੀਟੇਸ਼ਨ ਖੋਜ ਖਬਤ ਹੀ ਬਣਿਆ ਰਹਿੰਦਾ ਹੈ।

ਗੁਰਮਤਿ ਗੁਰਮੰਤ੍ਰ ਦੀ ਅਭਿਆਸ ਕਮਾਈ ਵਾਲਿਆਂ ਨੂੰ ਹਿਰਦੇ ਅੰਦਰ ਹੀ ਅਲੱਖ ਪਾਰਬ੍ਰਹਮ ਦਾ ਲਖਾਰ ਦਰਸ ਝਲਕਾਰ ਝਲਕ ਆਵੰਦਾ ਹੈ ਅਤੇ ਇਹ ਰਿਦੰਤਰੀ ਦਰਸ-ਲਿਖਾਰੀ ਝਲਕਾਰੀ ਸਾਂਗੋ ਪਾਂਗ ਸਨਮੁਖੀ ਦਰਸ਼ਨ ਹੈ। ਏਥੇ ਤਾਂ ਸੱਚਾ ਦਰਸ-ਮਗਨਾਰੀ ਧਿਆਨ ਅੰਦਰ ਉਪਜ ਆਵੰਦਾ ਹੈ। ਸੋ ਏਥੇ ਅੱਖ ਝਮਕਣ ਦੀ ਤਾਬ ਨਹੀਂ। ਏਥੇ ਫੁਰਨੇ ਕੁਫੁਰਨਿਆਂ ਦੀ ਫੁਰਨਾਟ ਉੱਕੀ ਹੀ ਬੰਦ ਹੈ। ਸੱਚਾ ਲਿਵਤਾਰਨੀ ਧਿਆਨ ਏਥੇ ਹੀ ਬੱਝਦਾ ਹੈ। ਏਥੇ ਸੱਚੇ ਧਿਆਨ-ਲਿਵਤਾਰੀ-ਜਨ ਦਰਸ-ਚਕੋਰ ਬਣ ਕੇ, ਇਕ ਟਕ ਦਰਸ-ਲਿਵ-ਧਿਆਨੀ ਹੋ ਕੇ ਹਿਰਦੇ ਅੰਦਰ ਹੀ ਦਿਲਦਾਰ-ਦਰਸ ਕਰਤਾਰ ਦੀ ਝਲਕਾਰ ਦਾ ਸਨਮੁਖ ਧਿਆਨ ਧਰਦੇ ਹੋਏ ਗੁਣ ਗਾਉਂਦੇ ਹਨ। ਜਿਸ ਗੁਣ ਗਾਉਣ ਦੀ ਮਹਿਮਾ ਅਪਰ ਅਪਾਰ ਹੈ। ਇਹ ਹੈ ਅਰਥ-ਪ੍ਰਮਾਰਥ 'ਗੁਰ ਮਿਲਿ ਹਿਰਦੈ ਗਾਵਣਿਆ' ਦਾ।

ਤਾਂ ਤੇ ਸੱਚਾ ਸਾਹਿਬ ਗੁਣੀ ਨਿਧਾਨ ਸਤਿ ਕਰਤਾਰ ਕੇਵਲ

ਗੁਰਮੁਖਾਂ ਨੂੰ ਹੀ ਗੁਰਮੰਤ੍ਰ ਦੇ ਤੁਫੈਲ ਪ੍ਰਗਟ ਪਹਾਰੇ ਜਾਪਦਾ, ਪ੍ਰਤੱਖ ਸਾਂਗੋ ਪਾਂਗ ਨਜ਼ਰੀਂ ਆਵੰਦਾ ਹੈ। ਪੂਰੇ ਗੁਰੂ ਦੇ ਪੂਰੇ ਸ਼ਬਦ ਗੁਰਮੰਤ੍ਰ ਦੀ ਅਭਿਆਸ ਕਮਾਈ ਦੇ ਪ੍ਰਤਾਪ ਕਰ ਕੇ ਅੰਤਰਿ ਆਤਮੇ ਸਿਆਣਿਆਂ ਦਿੱਬ-ਦ੍ਰਿਸ਼ਟਾਣਿਆ ਜਾ ਸਕਦਾ ਹੈ, ਅਤੇ ਸੱਚੀ ਲਿਵ-ਧਿਆਨ-ਮਗਨਤਾ ਦਾ ਅੰਮ੍ਰਿਤ ਰਸ ਮਾਣਿਆ ਜਾ ਸਕਦਾ ਹੈ, ਜਿਨ੍ਹਾਂ ਨੇ ਇਹ ਲਿਵ-ਧਿਆਨ-ਮਗਨਾਰੀ-ਅਮੀ-ਰਸ ਚਾਖਿਆ ਹੈ, ਸੋਈ ਰਜਿ ਰਜਿ ਅੰਮ੍ਰਿਤ ਦੇ ਗਟਾਕ ਭੁੰਚਿ ਭੁੰਚਿ ਤ੍ਰਿਪਤਾਇ ਅਘਾਇ ਰਹੇ ਹਨ। ਗੁਰਮਤਿ ਨਾਮ ਅਭਿਆਸ ਕਮਾਈ ਵਾਲਿਆਂ ਨੂੰ ਹੀ ਇਹ ਰੰਗ ਲਗਦੇ ਹਨ ਅਤੇ ਉਨ੍ਹਾਂ ਦੀ ਹੀ ਘਾਲ ਥਾਇ ਪੈਂਦੀ ਹੈ। ਗੁਰਮਤਿ ਤੋਂ ਘੁੱਥੇ ਅਨਮੱਤ-ਮਤਾਂਤੀ ਕਿਰਤਮ-ਨਾਮੀਏ ਮਨਮਤੀਆਂ ਨੂੰ ਇਸ ਤੱਤ ਵਸਤੂ ਦੀ ਲਖਤਾ ਹੀ ਨਹੀਂ ਹੋ ਸਕਦੀ। ਗੁਰ ਪੂਰੇ ਬਾਝੋਂ ਇਹ ਗੁਰਮਤਿ ਨਾਮ ਰੂਪੀ ਤੱਤ ਅੰਮ੍ਰਿਤ ਪਦਾਰਥ ਪਾਇਆ ਹੀ ਨਹੀਂ ਜਾ ਸਕਦਾ। ਇਸ ਗੁਰਗੰਮ ਭੇਦ ਵਾਲੀ ਤੱਤ ਲਖਤਾ ਤੋਂ ਭੁਲੀ ਹੋਈ ਲੁਕਾਈ ਨੂੰ, ਸੱਚੀ ਸਿਫਤ ਸਾਲਾਹ ਗੁਰਮਤਿ ਨਾਮ ਦੇ ਤੱਤ ਅਭਿਆਸ ਦਾ ਅਹਿਸਾਸ ਹੀ ਨਹੀਂ, ਵੱਲ ਤਾਂ ਕੀ ਹੋਣਾ ਸੀ। ਸਭ ਐਵੇਂ ਦੇਖਾ-ਦੇਖੀ ਤੇ ਸੁਣਤੋ ਸੁਣਤੀ ਹੀ ਸਤਿ ਪੁਰਖ ਪ੍ਰਮੇਸ਼ਰ ਪਾਰਬ੍ਰਹਮ ਨੂੰ ਆਖ ਆਖ ਕੇ ਸਾਲਾਹੁਣ ਸਿਮਰਨ ਦੇ ਤਰਲੇ ਲੈਂਦੇ ਹਨ। ਇਨ੍ਹਾਂ ਵਿਚੋਂ ਜਿਨ੍ਹਾਂ ਉਤੇ ਗੁਰੂ ਕਰਤਾਰ ਦੀ ਨਦਰ ਮੇਹਰ ਹੁੰਦੀ ਹੈ ਉਨ੍ਹਾਂ ਦਾ ਪਰਾਰਬਧੀ ਗੇੜ ਅਨੁਸਾਰ ਗੁਰੂ ਘਰ ਵਿਖੇ ਜਨਮ ਆਣਿ ਹੁੰਦਾ ਹੈ। ਏਸ ਘਰ ਵਿਖੇ ਜਨਮ ਧਾਰ ਕੇ ਅਤੇ ਗੁਰਮੰਤ੍ਰ ਦੀ ਗੁਰ ਦੀਖਿਆ ਪ੍ਰਾਪਤ ਕਰਕੇ ਹੀ ਸੱਚੀ ਸਿਫਤ ਸਲਾਹ ਦਾ ਵੱਲ ਆਉਂਦਾ ਹੈ। ਨਹੀਨ ਤਾਂ, ਗੁਰਮਤਿ ਤੋਂ ਗੁਮਰਾਹ ਬਾਣੀ, ਮਨ-ਭਾਉਂਦੀ ਬਾਉ ਬਾਣੀ ਸੁਣਿ ਸੁਣਿ ਕੇ ਆਖ ਵਖਾਣੀ ਜਾਂਦੇ ਹਨ, ਜੋ ਕਿਸੇ ਲੇਖੇ ਨਹੀਂ ਪੈਂਦੀ। ਏਸ ਅਕਥ ਕਥਾ ਦੀ ਸੱਚੀ ਸੋਝੀ ਉਸ ਗੁਰਮੁਖਿ ਪਿਆਰੇ ਨੂੰ ਪੈਂਦੀ ਹੈ, ਜਿਸ ਨੂੰ ਆਪ ਗੁਰੂ ਅਕਾਲ ਪੁਰਖ ਇਸ ਅਲੱਖ ਅਲੇਖ ਗੁਰਮਤਿ ਭੇਦ ਦੀ ਲਖਤਾ ਕਰਾਏ, ਜੈਸਾ ਕਿ ਇਸ ਅਗਲੇਰੇ ਗੁਰਵਾਕ ਤੋਂ ਨਿਸਚਿਤ ਹੁੰਦਾ ਹੈ -

*ਸਿਮ੍ਰਿਤਿ ਸਾਸਤ੍ਰ ਪੜਹਿ ਪੁਰਾਣਾ ॥*
*ਵਾਦੁ ਵਖਾਣਹਿ ਤਤੁ ਨ ਜਾਣਾ ॥*
*ਵਿਣੁ ਗੁਰ ਪੂਰੇ ਤਤੁ ਨ ਪਾਈਐ*
*ਸਚ ਸੂਚੇ ਸਚੁ ਰਾਹਾ ਹੇ ॥ ੪ ॥*
*ਸਭ ਸਾਲਾਹੇ ਸੁਣਿ ਸੁਣਿ ਆਖੈ ॥*
*ਆਪੇ ਦਾਨਾ ਸਚੁ ਪਰਾਖੈ ॥*
*ਜਿਨ ਕਉ ਨਦਰਿ ਕਰੇ ਪ੍ਰਭ*
*ਅਪਨੀ ਗੁਰਮੁਖਿ ਸਬਦੁ ਸਲਾਹਾ ਹੇ ॥ ੫ ॥*
*ਸੁਣਿ ਸੁਣਿ ਆਖੈ ਕੇਤੀ ਬਾਣੀ ॥*
*ਸੁਣਿ ਕਹੀਐ ਕੋ ਅੰਤੁ ਨ ਜਾਣੀ ॥*
*ਜਾ ਕਉ ਅਲਖੁ ਲਖਾਏ*
*ਆਪੇ ਅਕਥ ਕਥਾ ਬੁਧਿ ਤਾਹਾ ਹੇ ॥*

*ਅੰਗ - ੧੦੩੨*

ਮਨ-ਉਕਤ ਸਿਮਰਨ ਦੀ ਘਾਲ ਕਮਾਈ ਰੂਪੀ ਸੇਵਾ ਘਾਲਣਾ ਬ੍ਰਹਮੇ ਬਿਸ਼ਨ ਮਹੇਸ਼ ਸਾਰਖੇ ਬਥੇਰੇ ਕਰਿ ਕਰਿ ਥਕ ਰਹੇ ਹਨ, ਪਰ ਉਸ ਅਲੱਖ ਅਭੇਵ ਅਕਾਲ ਪੁਰਖ ਦਾ ਭੇਦ ਨਹੀਂ ਪਾ ਸਕੇ। ਜਿਨ੍ਹਾਂ ਅਕਾਲ ਪੁਰਖ ਦੀ ਮਿਹਰ-ਨਦਰਾਲੂਦੇ ਗੁਰਮੁਖ ਜਨਾਂ ਨੂੰ ਗੁਰਮਤਿ ਨਾਮ ਗੁਰਮੰਤ੍ਰ ਦੀ ਦਾਤਿ ਗੁਰੂ ਸਤਿਗੁਰੂ ਦੇ ਦੁਆਰਿਓਂ ਮਿਲੀ ਹੈ, ਉਹਨਾਂ ਵਡਭਾਗੇ ਪੁਰਖਾਂ ਨੂੰ ਅਲੱਖ ਪਾਰਬ੍ਰਹਮ ਦੀ ਲਖਤਾ ਹੋਈ ਹੈ। ਓਹਨਾਂ ਦੇ ਅੰਤਰਿ ਆਤਮੇ ਏਕੋ ਗੁਰਮਤਿ ਨਾਮ ਹੀ ਗੁਰ ਕਿਰਪਾ ਕਰਿ ਵਸ ਜਾਂਦਾ ਹੈ ਅਰਥਾਤ ਦ੍ਰਿੜ੍ਹ ਹੋ ਜਾਂਦਾ ਹੈ। ਜਿਨ੍ਹਾਂ ਨੂੰ ਸੱਚੇ ਸਤਿਗੁਰ ਦੁਆਰਿਓਂ ਸੱਚੀ ਸੋਝੀ ਪ੍ਰਾਪਤ ਹੋਈ ਹੈ, ਓਹੀ ਨਾਮ ਜਪਣਮਈ ਸੱਚਾ ਗੁਰਮਤਿ ਭੇਵਿ ਜਾਣਦੇ ਹਨ ਅਤੇ ਓਹੀ ਇਸ ਨਾਮ-ਜਾਪ ਦੀ ਅਭਿਆਸ ਕਮਾਈ ਦੁਆਰਾ ਸੱਚੇ ਨਾਮ ਨੂੰ ਧਿਆਉਣ ਤੇ ਤੱਤ ਨੂੰ ਜਾਣਦੇ ਹਨ ਅਤੇ ਨਾਮ-ਜਾਪ ਅਤੇ ਨਾਮ ਧਿਆਉਣ ਦੇ ਪ੍ਰਾਪਤ ਕਰਿ ਉਹ ਸੱਚੇ ਮਹਲਮਈ ਨਿਜ ਘਰ ਵਿੱਚ ਵਾਸਾ ਪਾਉਂਦੇ ਹਨ। ਸੱਚੀ ਮਹਿਲ-ਪ੍ਰਾਪਤੀ ਕਰ ਤੇ ਸਨਮੁਖ ਮਹਿਲੀ ਮਹਿਲ ਦੇ ਦਿਦਾਰੇ ਕਰ ਕੇ ਗੁਣਤਾਸ ਅਭਿਆਸ ਕੀਰਤ ਕਮਾਈ ਦਾ ਸੱਚਾ ਅਨੰਦ ਕੇਵਲ ਉਨ੍ਹਾਂ ਨੂੰ ਹੀ ਆਉਂਦਾ ਹੈ। ਯਥਾ ਗੁਰਵਾਕ -

*ਬ੍ਰਹਮਾ ਬਿਸਨੁ ਰੁਦ੍ਰ ਤਿਸ ਕੀ ਸੇਵਾ ॥*
*ਅੰਤੁ ਨ ਪਾਵਹਿ ਅਲਖ ਅਭੇਵਾ ॥*
*ਜਿਨ ਕਉ ਨਦਰਿ ਕਰਹਿ ਤੂ ਅਪਣੀ*
*ਗੁਰਮੁਖਿ ਅਲਖੁ ਲਖਾਹਾ ਹੇ ॥ ੧੦ ॥*
*ਪੂਰੈ ਸਤਿਗੁਰਿ ਸੋਝੀ ਪਾਈ ॥*
*ਏਕੋ ਨਾਮੁ ਮੰਨਿ ਵਸਾਈ ॥*
*ਨਾਮੁ ਜਪੀ ਤੈ ਨਾਮੁ ਧਿਆਈ*
*ਮਹਲੁ ਪਾਇ ਗੁਣ ਗਾਹਾ ਹੇ ॥*

*ਅੰਗ - ੧੦੫੩-੫੪*

'ਮਹਲੁ ਪਾਇ ਗੁਣ ਗਾਹਾ ਹੇ' ਦੇ ਭਾਵ ਵਾਲਾ ਗੁਰਸਿਖਾਂ ਦਾ ਗੁਣ ਗਾਉਣਾ ਹੀ ਪ੍ਰਵਾਣ ਹੈ। ਮਹਿਲੀ ਮਹਲੁ ਪਾਉਣ-ਹਾਰੀ ਗੁਰਮਤਿ-ਕਲਾ ਤੋਂ ਸਖਣੇ ਅਨਮਤਿ ਅਵਤਾਰੀ ਲਖ ਚਉਰਾਸੀ ਮੇਦਨੀ ਦਾ ਗੁਣ ਗਾਵਣਾ ਥਾਇ ਨਹੀਂ ਪੈਂਦਾ, ਸੋਈ ਭਾਵ ਸੋ ਦਰ ਦੀ ਪਉੜੀ ਵਿੱਚ ਪ੍ਰਗਟ ਹੈ। ਦੇਖੋ ਅਕਾਲ ਪੁਰਖ ਨੂੰ ਗਾਵਣਹਾਰੇ ਕਿਤਨੇ ਅਗਿਣਤ ਬੇਅੰਤ ਗਵੱਯੇ ਵਰਨਣ ਕੀਤੇ ਹਨ -

*ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ*
*ਕੇਤੇ ਤੇਰੇ ਗਾਵਣਹਾਰੇ ॥*
*ਗਾਵਨਿ ਤੁਧਨੋ ਪਵਣੁ ਪਾਣੀ ਬੈਸੰਤਰੁ*
*ਗਾਵੈ ਰਾਜਾ ਧਰਮੁ ਦੁਆਰੇ ॥*
*ਗਾਵਨਿ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ*
*ਲਿਖਿ ਲਿਖਿ ਧਰਮੁ ਬੀਚਾਰੇ ॥*
*ਗਾਵਨਿ ਤੁਧਨੋ ਈਸਰੁ ਬ੍ਰਹਮਾ ਦੇਵੀ*
*ਸੋਹਨਿ ਤੇਰੇ ਸਦਾ ਸਵਾਰੇ ॥*
*ਗਾਵਨਿ ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ*
*ਦੇਵਤਿਆ ਦਰਿ ਨਾਲੇ ॥*
*ਗਾਵਨਿ ਤੁਧਨੋ ਸਿਧ ਸਮਾਧੀ ਅੰਦਰਿ*
*ਗਾਵਨਿ ਤੁਧਨੋ ਸਾਧ ਬੀਚਾਰੇ ॥*
*ਗਾਵਨਿ ਤੁਧਨੋ ਜਤੀ ਸਤੀ ਸੰਤੋਖੀ*
*ਗਾਵਨਿ ਤੁਧਨੋ ਵੀਰ ਕਰਾਰੇ ॥*
*ਗਾਵਨਿ ਤੁਧਨੋ ਪੰਡਿਤ ਪੜਨਿ ਰਖੀਸੁਰ*
*ਜੁਗੁ ਜੁਗੁ ਵੇਦਾ ਨਾਲੇ ॥*
*ਗਾਵਨਿ ਤੁਧਨੋ ਮੋਹਣੀਆ*

*ਮਨੁ ਮੋਹਨਿ ਸੁਰਗੁ ਮਛੁ ਪਇਆਲੇ ॥*
*ਗਾਵਨਿ ਤੁਧਨੋ ਰਤਨ ਉਪਾਏ*
*ਤੇਰੇ ਅਠਸਠਿ ਤੀਰਥ ਨਾਲੇ ॥*
*ਗਾਵਨਿ ਤੁਧਨੋ ਜੋਧ ਮਹਾਬਲ ਸੂਰਾ*
*ਗਾਵਨਿ ਤੁਧਨੋ ਖਾਣੀ ਚਾਰੇ ॥*
*ਗਾਵਨਿ ਤੁਧਨੋ ਖੰਡ ਮੰਡਲ ਬ੍ਰਹਮੰਡਾ*
*ਕਰਿ ਕਰਿ ਰਖੇ ਤੇਰੇ ਧਾਰੇ ॥ ਅੰਗ - ੮-੯*

ਇਤਨੇ ਕਈ ਲਖ ਕਰੋੜ ਆਪੋ ਆਪਣਾ ਗਾਵਣਾ ਗਾਵੰਦੇ ਹਨ। ਪਰ ਏਨ੍ਹਾਂ ਉਪਰਲੀਆਂ ਤੁਕਾਂ ਤੋਂ ਅਗਲੇਰੀਆਂ ਤੁਕਾਂ ਵਿੱਚ ਹੁਣ ਸਾਰ-ਸਿਧਾਂਤੀ-ਸਿੱਟਾ ਗੁਰੂ ਸਾਹਿਬ ਇਹ ਉਚਾਰਨ ਕਰਦੇ ਹਨ -

*ਸੇਈ ਤੁਧਨੋ ਗਾਵਨਿ*
*ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥*
*ਹੋਰਿ ਕੇਤੇ ਤੁਧਨੋ ਗਾਵਨਿ*
*ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ ॥*
*ਅੰਗ - ੮-੯*

ਇਹੋ ਭਾਵ ਗੁਰੂ ਸਾਹਿਬ 'ਸੋ ਪੁਰਖ' ਦੀ ਇਸ ਪਉੜੀ ਵਿੱਚ ਦਰਸਾਉਂਦੇ ਹਨ -

*ਤੇਰੀ ਭਗਤਿ ਤੇਰੀ ਭਗਤਿ*
*ਭੰਡਾਰ ਜੀ ਭਰੇ ਬਿਅੰਤ ਬੇਅੰਤਾ ॥*
*ਤੇਰੇ ਭਗਤ ਤੇਰੇ ਭਗਤ ਸਲਾਹਨਿ*
*ਤੁਧੁ ਜੀ ਹਰਿ ਅਨਿਕ ਅਨੇਕ ਅਨੰਤਾ ॥*
*ਤੇਰੀ ਅਨਿਕ ਤੇਰੀ ਅਨਿਕ ਕਰਹਿ*
*ਹਰਿ ਪੂਜਾ ਜੀ ਤਪੁ ਤਾਪਹਿ ਜਪਹਿ ਬੇਅੰਤਾ ॥*
*ਤੇਰੇ ਅਨੇਕ ਤੇਰੇ ਅਨੇਕ*
*ਪੜਹਿ ਬਹੁ ਸਿਮ੍ਰਿਤਿ ਸਾਸਤ ਜੀ*
*ਕਰਿ ਕਿਰਿਆ ਖਟੁ ਕਰਮ ਕਰੰਤਾ ॥*
*ਸੇ ਭਗਤ ਸੇ ਭਗਤ ਭਲੇ*
*ਜਨ ਨਾਨਕ ਜੀ ਜੋ ਭਾਵਹਿ ਮੇਰੇ ਹਰਿ ਭਗਵੰਤਾ ॥*
*ਅੰਗ - ੧੧*

ਪਹਿਲੀਆਂ ਚੌਹਾਂ ਤੁਕਾਂ ਦਾ ਤੱਤ-ਸਿਧਾਂਤੀ-ਸਿੱਟਾ ਪਿਛਲੀ ਪੰਜਵੀਂ ਤੁਕ ਵਿੱਚ ਨਿਰੂਪਨ ਕੀਤਾ ਹੈ, ਗੁਰਮਤਿ ਤੱਤ ਭਗਤੀ ਦੀ ਵਿਲੱਖਣਤਾ ਦਰਸਾਈ ਹੈ ਕਿ ਤਿਨ੍ਹਾਂ ਗੁਰਮੁਖਾਂ ਦੀ ਭਜਨ ਭਗਤੀ ਹੀ ਦਰਿ ਪ੍ਰਵਾਨ ਪੈਂਦੀ ਹੈ ਜੋ ਗੁਰਮਤਿ ਤੱਤ-ਸਾਰ-ਦਰਸੀ ਅਨਿੰਨ ਭਗਤ ਅਕਾਲ ਪੁਰਖ ਦੇ ਹਨ, ਜੈਸਾ ਕਿ ਏਸ ਗੁਰਵਾਕ ਤੋਂ ਭੀ ਪ੍ਰਗਟ ਹੈ -

*ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ*
*ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥*
*ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੁੜੀਏ*
*ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ ॥*
*ਵਣੁ ਤ੍ਰਿਣੁ ਸਭੁ ਆਕਾਰੁ ਹੈ ਮੇਰੀ ਜਿੰਦੁੜੀਏ*
*ਮੁਖਿ ਹਰਿ ਹਰਿ ਨਾਮੁ ਧਿਆਵੈ ਰਾਮ ॥*
*ਨਾਨਕ ਤੇ ਹਰਿ ਦਰਿ ਪੈਨ੍ਹਾਇਆ ਮੇਰੀ ਜਿੰਦੁੜੀਏ ਜੋ ਗੁਰਮੁਖਿ ਭਗਤਿ ਮਨੁ ਲਾਵੈ ਰਾਮ ॥*
*ਅੰਗ - ੫੪੦*

ਅਰਥਾਤ ਗਾਉਣ ਨੂੰ ਤਾਂ ਆਪਣੇ ਆਪਣੇ ਤਰੀਕੇ ਅਨੁਸਾਰ ਸਾਰੇ ਗਾਉਂਦੇ ਹਨ, ਪਰ ਅਸਲ ਗਾਉਣਾ ਉਨ੍ਹਾਂ ਦਾ ਹੀ ਸਫਲਾ ਹੈ ਜਿਨ੍ਹਾਂ ਗੁਰੂ ਦੁਆਰ ਭਗਤੀ ਵਿੱਚ ਮਨ ਲਾਇਆ ਹੈ ਤੇ ਓਹੋ ਹੀ ਅਕਾਲ ਪੁਰਖ ਦੀ ਦਰਗਾਹ ਵਿੱਚ ਨਿਵਾਜੇ ਜਾਂਦੇ ਹਨ।

ਗੁਰਮਤਿ ਤੱਤ-ਸਾਰ-ਦਰਸੀ ਗੁਰਮੁਖ ਸੰਤ ਭਗਤ ਜਨਾਂ ਨੂੰ ਚਾਤ੍ਰਿਕ, ਮੋਰ, ਮ੍ਰਿਗ, ਮੀਨ, ਪੰਖੇਰੂ ਭੀ ਓਸੇ ਪ੍ਰੀਤਮ ਪ੍ਰਮਾਤਮਾ ਦਾ ਰਾਗ ਅਲਾਪਦੇ ਜਾਪਦੇ ਹਨ, ਵਾਸਤਵ ਵਿਚ ਉਹ ਜਪ ਸਿਮਰਨ ਭਜਨ ਨਹੀਂ ਕਰਦੇ। ਉਨ੍ਹਾਂ ਦੇ ਅੰਤਰ ਬੋਲਣਹਾਰ ਪਰਮ ਗੁਰੂ ਜੋਤਿ ਅੰਸ ਓਹੀ ਉਨ੍ਹਾਂ ਨੂੰ ਪ੍ਰਤੱਖ ਪ੍ਰਤੀਤ ਹੁੰਦੀ ਹੈ, ਯਥਾ-

*ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ*
*ਸੁਨਿ ਘਨਿਹਰ ਕੀ ਘੋਰ ॥ ੨ ॥*
*ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ*
*ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥*
*ਅੰਗ - ੧੨੬੫*

'ਸੋ ਦਰ' ਤੇ 'ਸੋ ਪੁਰਖ' ਦੇ ਪਹਿਲੇ ਪਉੜਿਆਂ ਵਾਲਾ ਇਹੋ ਗੁਰਮਤਿ ਭਾਵ ਹੀ ਇਸ ਅਗਲੇਰੇ ਗੁਰਵਾਕ ਅੰਦਰਿ ਹੈ -

*ਸਿਧ ਸਮਾਧਿ ਜਪਿਓ ਲਿਵ ਲਾਈ*
*ਸਾਧਿਕ ਮੁਨਿ ਜਪਿਆ ॥*
*ਜਤੀ ਸਤੀ ਸੰਤੋਖੀ ਧਿਆਇਆ*
*ਮੁਖਿ ਇੰਦ੍ਰਾਦਿਕ ਰਵਿਆ ॥*
*ਸਰਣਿ ਪਰੇ ਜਪਿਓ ਤੇ ਭਾਏ*
*ਗੁਰਮੁਖਿ ਪਾਰਿ ਪਇਆ ॥ ੧ ॥*
*ਮੇਰੇ ਮਨ ਨਾਮੁ ਜਪਤ ਤਰਿਆ ॥*
*ਧੰਨਾ ਜਟੁ ਬਾਲਮੀਕੁ ਬਟਵਾਰਾ*
*ਗੁਰਮੁਖਿ ਪਾਰਿ ਪਇਆ ॥ ੧ ॥ ਰਹਾਉ ॥*
*ਸੁਰਿ ਨਰ ਗਣ ਗੰਧਰਬੇ ਜਪਿਓ*
*ਰਿਖਿ ਬਪੁਰੈ ਹਰਿ ਗਾਇਆ ॥*
*ਸੰਕਰਿ ਬ੍ਰਹਮੈ ਦੇਵੀ ਜਪਿਓ*
*ਮੁਖਿ ਹਰਿ ਹਰਿ ਨਾਮੁ ਜਪਿਆ ॥*
*ਹਰਿ ਹਰਿ ਨਾਮਿ ਜਿਨਾ ਮਨੁ ਭੀਨਾ*
*ਤੇ ਗੁਰਮੁਖਿ ਪਾਰਿ ਪਇਆ ॥ ੨ ॥*
*ਕੋਟਿ ਕੋਟਿ ਤੇਤੀਸ ਧਿਆਇਓ*
*ਹਰਿ ਜਪਤਿਆ ਅੰਤੁ ਨ ਪਾਇਆ ॥*
*ਬੇਦ ਪੁਰਾਣ ਸਿਮ੍ਰਿਤਿ ਹਰਿ ਜਪਿਆ*
*ਮੁਖਿ ਪੰਡਿਤ ਹਰਿ ਗਾਇਆ ॥*
*ਨਾਮੁ ਰਸਾਲੁ ਜਿਨਾ ਮਨਿ ਵਸਿਆ*
*ਤੇ ਗੁਰਮੁਖਿ ਪਾਰਿ ਪਇਆ ॥ ੩ ॥*
*ਅਨਤ ਤਰੰਗੀ ਨਾਮੁ ਜਿਨ ਜਪਿਆ*
*ਮੈ ਗਣਤ ਨ ਕਰਿ ਸਕਿਆ ॥*
*ਗੋਬਿਦੁ ਕ੍ਰਿਪਾ ਕਰੇ ਥਾਇ ਪਾਏ*
*ਜੋ ਹਰਿ ਪ੍ਰਭ ਮਨਿ ਭਾਇਆ ॥*
*ਗੁਰਿ ਧਾਰਿ ਕ੍ਰਿਪਾ ਹਰਿ ਨਾਮੁ ਦ੍ਰਿੜਾਇਓ*
*ਜਨ ਨਾਨਕ ਨਾਮੁ ਲਇਆ ॥ ਅੰਗ - ੯੯੫*



# ਨਾਮ ਤੇ ਸੇਵਾ

*ਸੰਤ ਵਰਿਆਮ ਸਿੰਘ ਜੀ*
*ਬਾਨੀ ਵਿ. ਗੁ. ਰੂ. ਮਿਸ਼ਨ।*

*ਸਤਿਨਾਮ ਸ੍ਰੀ ਵਾਹਿਗੁਰੂ*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ ॥*
*ਅੰਗ - ੨੫੬*

*ਫਿਰਤ ਫਿਰਤ ਪ੍ਰਭ ਆਇਆ*
*ਪਰਿਆ ਤਉ ਸਰਨਾਇ ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ ॥*
*ਅੰਗ - ੨੮੯*

*ਧਾਰਨਾ - ਪ੍ਰਭ ਸਭ ਕਿਛੁ ਤੇਰਾ ਜੀ,*
*ਮੈ ਕਿਛੁ ਨਾਹੀ-ਮੈਂ ਕਿਛੁ ਨਾਹੀ।*

*ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ ॥*
*ਈਘੈ ਨਿਰਗੁਨ ਊਘੈ ਸਰਗੁਨ*
*ਕੇਲ ਕਰਤ ਬਿਚਿ ਸੁਆਮੀ ਮੇਰਾ ॥੧॥ ਰਹਾਉ ॥*
*ਨਗਰ ਮਹਿ ਆਪਿ ਬਾਹਰਿ ਫੁਨਿ ਆਪਨ*
*ਪ੍ਰਭ ਮੇਰੇ ਕੋ ਸਗਲ ਬਸੇਰਾ ॥*
*ਆਪੇ ਹੀ ਰਾਜਨੁ ਆਪੇ ਹੀ ਰਾਇਆ*
*ਕਹ ਕਹ ਠਾਕੁਰੁ ਕਹ ਕਹ ਚੇਰਾ ॥੧॥*
*ਕਾ ਕਉ ਦੁਰਾਉ ਕਾ ਸਿਉ ਬਲਬੰਚਾ*
*ਜਹ ਜਹ ਪੇਖਉ ਤਹ ਤਹ ਨੇਰਾ ॥*
*ਸਾਧ ਮੂਰਤਿ ਗੁਰੁ ਭੇਟਿਓ ਨਾਨਕ*
*ਮਿਲਿ ਸਾਗਰ ਬੂੰਦ ਨਹੀ ਅਨ ਹੇਰਾ ॥*
*ਅੰਗ - ੮੨੭*

ਸਾਧਸੰਗਤਿ ਜੀ ਗੱਜ ਕੇ ਬੋਲਣਾ ਸਤਿਨਾਮ ਸ੍ਰੀ ਵਾਹਿਗੁਰੂ। ਦੂਰ-ਦਰਾਜ ਤੋਂ ਬਹੁਤ ਭਾਵਨਾ ਦੇ ਨਾਲ, ਪਿਆਰ ਦੇ ਨਾਲ, ਜਿਸ ਤਰ੍ਹਾਂ ਦੀ ਵੀ ਸਵਾਰੀ ਮਿਲੀ, ਆਪ ਗੁਰੂ ਮਹਾਰਾਜ ਦੇ ਦਰਬਾਰ 'ਤੇ ਪੂਰਨਮਾਸ਼ੀ ਦਾ ਸਮਾਗਮ ਮਨਾਉਣ ਵਾਸਤੇ ਬੜੇ ਉਤਸ਼ਾਹ ਨਾਲ ਪਹੁੰਚੇ ਓਂ। ਪੂਰਾ ਫਾਇਦਾ ਉਠਾਉਣ ਵਾਸਤੇ ਤਿੰਨ ਚਾਰ ਗੱਲਾਂ ਦਾ ਧਿਆਨ ਰੱਖਣਾ ਚਾਹੀਦਾ ਹੈ, ਕਿਉਂਕਿ ਤੁਸੀਂ ਸੰਗਤ ਵਿੱਚ ਆਏ ਓਂ। ਅਸੀਂ ਦੁਨੀਆਂਦਾਰ ਲੋਕ ਹਾਂ ਸਾਨੂੰ ਦੁਨੀਆਂ ਵੀ ਚਾਹੀਦੀ ਹੈ ਤੇ ਦੀਨ ਵੀ ਚਾਹੀਦੀ ਹੈ। ਦੁਨੀਆਂ ਵਿੱਚ ਰਹਿਣ ਕਰਕੇ ਦੁਨੀਆਂ ਦੀ ਲੋੜ ਪੈਂਦੀ ਹੈ, ਇਸ ਸੰਸਾਰ ਤੋਂ ਜਾਣ ਤੋਂ ਬਾਅਦ ਸਾਨੂੰ ਦੀਨ ਦੀ ਲੋੜ ਹੈ। ਦੋਵੇਂ ਚੀਜ਼ਾਂ ਗੁਰੂ ਘਰ ਵਿਚੋਂ ਮਿਲਦੀਆਂ ਹਨ। ਸੋ ਆਪ ਜਦੋਂ ਸ਼ਰਧਾ ਦੇ ਨਾਲ ਗਾਓਂਗੇ, ਕਿੱਡਾ ਕੁ ਵੱਡਾ ਪੁੰਨ ਤੁਹਾਨੂੰ ਪ੍ਰਾਪਤ ਹੋਏਗਾ, ਹੈਰਾਨ ਹੋ ਜਾਓਂਗੇ। ਇਹ ਕੋਈ ਐਵੇਂ ਗੱਲਾਂਬਾਤਾਂ ਨਹੀਂ ਹਨ। ਇੱਕ ਕੋਈ ਬਹੁਤ ਪੜ੍ਹਿਆ ਲਿਖਿਆ ਜਿਸਦੇ ਚਾਰੇ ਵੇਦ ਯਾਦ ਹੋਣ ਤੇ ਜਿਸਦਾ ਜੀਵਨ ਪੂਰੇ ਬ੍ਰਾਹਮਣ ਦਾ ਹੋਵੇ, ਵੇਦ ਪੜ੍ਹਦਾ ਹੋਵੇ, ਪੜ੍ਹਾਉਂਦਾ ਹੋਵੇ, ਜਗ ਕਰਦਾ ਹੋਵੇ, ਜਗ ਕਰਾਉਂਦਾ ਹੋਵੇ। ਦਾਨ ਲੈਂਦਾ ਹੋਵੇ, ਦਾਨ ਦਿੰਦਾ ਹੋਵੇ, ਉਹ ਸਾਧਨਾ ਸੰਪੰਨ ਬ੍ਰਾਹਮਣ ਜੇ ਇੱਕ ਯੱਗ ਕਰੇ ਉਹਦਾ ਫਲ ਪਿਛਲੇ ਜ਼ਮਾਨਿਆਂ ਦੇ ਅੰਦਰ ਬਹੁਤ ਵੱਡਾ ਗਿਣਿਆ ਜਾਂਦਾ ਸੀ। ਉਹ ਵੀ ਵਿਧੀ ਪੂਰਵਕ ਤੇ ਨਿਸ਼ਾਨੀਆਂ ਰੱਖੀਆਂ ਜਾਂਦੀਆਂ ਸੀ ਉਸ ਯੱਗ ਦੀਆਂ, ਨਿਸ਼ਾਨੀ ਕੀ ਹੋਏਗੀ? ਕੋਈ ਨਾ ਕੋਈ ਨਿਸ਼ਾਨੀ ਜਾਂ ਕੋਈ ਘੜਿਆਲ ਰੱਖ ਦੇਣਾ ਕਿ ਜੇ ਆਪੇ ਵੱਜ ਪਿਆ ਤਾਂ ਸਮਝ ਲਓ ਕਿ ਇਹ ਯੱਗ ਸੰਪੂਰਨ ਹੋ ਗਿਆ ਜਾਂ ਸੰਖ ਰੱਖ ਦਿੱਤਾ, ਜੇ ਆਪੇ ਬੋਲ ਪਿਆ ਤਾਂ ਯੱਗ ਸੰਪੂਰਨ ਹੋ ਗਿਆ। ਉਹ ਜਿਹੜੇ ਯੱਗ ਦਾ ਫਲ ਹੈ ਇਹ ਮਹਾਂਪੁਰਸ਼ ਜਿੰਨੇ ਵੀ ਅਨੁਭਵੀ ਮਹਾਂਪੁਰਸ਼ ਹੋਏ ਨੇ, ਉਨ੍ਹਾਂ ਦਾ ਵਿਚਾਰ ਹੈ ਕਿ ਇੱਕ ਕਦਮ ਜਿਸ ਵਕਤ ਕੋਈ ਪ੍ਰੇਮੀ ਸ਼ਰਧਾ ਧਾਰ ਕੇ ਗੁਰੂ ਵਲ ਨੂੰ ਚੱਲੇ, ਕੀ ਹੁੰਦਾ ਹੈ ਇੱਕ ਕਦਮ ਪੁੱਟਣ ਦੇ ਵਿੱਚ, ਉਸੇ ਵੇਲੇ ਇੱਕ ਯੱਗ ਦਾ ਫਲ ਮਿਲ ਜਾਂਦਾ ਹੈ। ਕਿੰਨਾ ਵੱਡਾ ਫਲ ਹੋਇਆ। ਇਹ ਕੋਈ ਐਸੀ ਬਾਤ ਨਹੀਂ ਕਿ ਬਣਾਈ ਹੋਈ ਗੱਲ ਹੈ। ਇਹ ਪਿਛਲੇ ਵੇਦਾਂ-ਸ਼ਾਸਤਰਾਂ ਤੇ ਮਹਾਂਪੁਰਸ਼ਾ ਦੇ ਅਨੁਭਵ ਤੋਂ ਮੈਂ ਜਿਹੜੀ ਗੱਲ ਸੁਣੀ ਹੈ, ਪੜ੍ਹੀ ਹੈ ਉਹਦਾ ਜ਼ਿਕਰ ਕਰ ਰਿਹਾ ਹਾਂ। ਪਾਂਡਵਾਂ ਨੇ ਮਹਾਂਭਾਰਤ ਦੇ ਯੁੱਧ ਤੋਂ ਬਾਅਦ ਕ੍ਰਿਸ਼ਨ ਮਹਾਰਾਜ ਦੇ ਚਰਨਾਂ 'ਚ ਬੇਨਤੀ ਕੀਤੀ ਕਿ ਮਹਾਰਾਜ! ਏਸ ਯੁੱਧ ਦੇ ਅੰਦਰ ੪੫ ਲੱਖ ਬੰਦਾ, ਜੋ ਵੀ ਆਇਆ ਉਹ ਵਾਪਸ ਘਰਾਂ ਨੂੰ ਨਹੀਂ ਗਿਆ, ਮਾਰਿਆ ਹੀ ਗਿਆ। ਅੱਜਕੱਲ੍ਹ ਵਾਂਗਣ ਨਹੀਂ ਸੀ, ਫੌਜ ਬਚਦੀ ਨਹੀਂ ਸੀ ਹੁੰਦੀ। ਸੂਰਮਿਆਂ ਵਾਂਗਣ ਲੜਦੇ ਸੀ, ਪਿੱਠ 'ਤੇ ਜ਼ਖਮ ਖਾਣਾ ਤਾਂ ਬਹੁਤ ਹੀ ਬੁਰਾ ਗਿਣਿਆ ਜਾਂਦਾ ਸੀ।

ਗੁਰੂ ਮਹਾਰਾਜ ਨੂੰ ਪੁੱਛਿਆ ਕਿ ਜਿਹੜੇ ਧਰਮ ਯੁੱਧ ਦੇ ਵਿੱਚ ਕਿਸੇ ਨੇਕ ਕਾਰਜ ਦੇ ਵਿੱਚ, ਗੁਰੂ ਦੇ ਕਾਰਜ ਵਿੱਚ ਸ਼ਾਮਲ ਹੁੰਦੇ ਨੇ, ਦੀਨਾਂ ਦੀ ਸਹਾਇਤਾਂ ਕਰਨ ਵਾਸਤੇ, ਜਾਂ ਕਿਸੇ ਦੇ ਧਰਮ ਦੀ ਰੱਖਿਆ ਕਰਨ ਵਾਸਤੇ, ਜਿਵੇਂ ਗੁਰੂ ਨੌਵੇਂ ਪਾਤਸ਼ਾਹ ਮਹਾਰਾਜ ਜੀ ਨੇ ਹਿੰਦੂ ਧਰਮ ਦੀ ਰੱਖਿਆ ਕਰੀ।

*ਤਿਲਕ ਜੰਞੂ ਰਾਖਾ ਪ੍ਰਭ ਤਾਕਾ॥*
*ਕੀਨੋ ਬਡੋ ਕਲੂ ਮਹਿ ਸਾਕਾ॥*

ਤਿਲਕ ਦੀ ਰਾਖੀ ਕਰਨੀ ਤੇ ਜੰਞੂ ਦੀ ਰਾਖੀ ਕਰਨੀ, ਦੋਹਾਂ ਨੂੰ ਅਸੀਂ ਮੰਨਦੇ ਨਹੀਂ ਸੀਗੇ, ਲੇਕਿਨ ਇਹ ਵੀ ਨਹੀਂ ਸੀ ਕਹਿੰਦੇ ਕਿ ਇਹਨੂੰ ਤੋੜ ਦਿਓ। ਇਹ ਕਹਿੰਦੇ ਸੀ ਕਿ ਜੇ ਜਨੇਊ ਪਾਉਣਾ ਹੈ ਤਾਂ ਥੋੜ੍ਹਾ ਜਿਹਾ ਧਿਆਨ ਰੱਖੋ, ਐਵੇਂ ਧਾਗਾ ਨਾ ਵੱਟ ਕੇ ਗਲ ਵਿੱਚ ਪਾਓ। ਜਿਹੜਾ ਵੱਟਣ ਵਾਲਾ ਹੈ ਉਹਦੇ ਵਿੱਚ ਵੀ ਸੱਤਿਆ ਨਹੀਂ ਹੈ ਤੇ ਜਿਹੜਾ ਪਾ ਰਿਹਾ ਹੈ ਉਹਨੂੰ ਪਤਾ ਹੀ ਨਹੀਂ ਕਿ ਧਾਗਾ ਮੈਂ ਗਲ ਵਿੱਚ ਕਿਉਂ ਪਾ ਰਿਹਾ ਹਾਂ। ਮਹਾਰਾਜ ਕਹਿੰਦੇ ਧਾਗਾ ਪਾਓ ਪਰ ਦਇਆ ਦਾ -

*ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥*
*ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥*
*ਨਾ ਏਹੁ ਤੁਟੈ ਨ ਮਲੁ ਲਗੈ*
*ਨਾ ਏਹੁ ਜਲੈ ਨ ਜਾਇ ॥ ਅੰਗ - ੪੭੧*

ਕਹਿੰਦੇ ਐਸਾ ਜਨੇਊ ਪਾਉਣਾ ਸਿੱਖ ਲਓ। ਜੇ ਪਾਉਣਾ ਹੀ ਹੈ ਉਹਦੇ ਪਿਛਲੇ ਪਾਸੇ ਦੇਖੋ ਕਿ ਮੇਰੇ ਵਿੱਚ ਦਇਆ ਵੀ ਹੋਣੀ ਚਾਹੀਦੀ ਹੈ, ਸਤਿ ਵੀ ਹੋਣਾ ਚਾਹੀਦਾ ਹੈ, ਸੰਤੋਖ ਵੀ ਹੋਣਾ ਚਾਹੀਦਾ ਹੈ, ਮੇਰੇ ਜੀਵਨ ਦੇ ਅੰਦਰ ਜਤ ਵੀ ਹੋਣਾ ਚਾਹੀਦਾ ਹੈ। ਉਹ ਕਹਿੰਦੇ ਪਾਓ ਜਨੇਊ, ਨਮਾਜ਼ ਪੜ੍ਹੋ ਲੇਕਿਨ ਸਮਝ ਕੇ ਪਾਓ।

***ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ ॥***
***ਚਉਥੀ ਨੀਅਤਿ ਰਾਸਿ***
***ਮਨੁ ਪੰਜਵੀ ਸਿਫਤਿ ਸਨਾਇ ॥ ਅੰਗ - ੧੪੧***

ਪੰਜ ਕਿਸਮ ਦੇ ਗੁਣ ਜੇ ਹੈਗੇ ਤਾਂ ਪੰਜੇ ਨਮਾਜ਼ਾਂ ਤੇਰੀਆਂ ਸਫਲ ਨੇ। ਗੁਰੂ ਗ੍ਰੰਥ ਸਾਹਿਬ ਵਿੱਚ ਕਿਹਾ ਹੈ ਨਮਾਜ਼ੀਆਂ ਨੂੰ ਕਿ ਐ ਨਮਾਜ਼ੀਓ! ਜੇ ਤੁਸੀਂ ਨਮਾਜ਼ ਨਹੀਂ ਨਾ ਪੜ੍ਹਦੇ, ਤੁਸੀਂ ਮਨੁੱਖ ਨਹੀਂ ਓਂ, ਨਮਾਜ਼ ਨਾ ਪੜ੍ਹਨ ਵਾਲਾ ਗੁਰੂ ਮਹਾਰਾਜ ਕਹਿੰਦੇ ਮਨੁੱਖ ਨਹੀਂ ਹੈ। ਗੁਰੂ ਗ੍ਰੰਥ ਸਾਹਿਬ ਗੁਰੂ ਦਸਵੇਂ ਪਾਤਸ਼ਾਹ ਦੇ ਮੁਖਾਰਬਿੰਦ ਤੋਂ ਹੋ ਕੇ ਬਾਣੀ ਆਈ ਹੈ ਸਾਰੀ। ਇਹਦੇ ਵਿੱਚ ਜਿਹੜੇ ਬੰਦੇ ਕਹਿੰਦੇ ਨੇ ਕਿ ਜੀ ਇਹ ਤਾਂ ਫਲਾਣੇ ਭਗਤ ਦੀ ਬਾਣੀ ਹੈ, ਫਲਾਣੇ ਦੀ ਹੈ, ਉਹ ਬੜੇ ਭੁਲੇਖੇ ਵਿੱਚ ਨੇ। ਦਮਦਮਾ ਸਾਹਿਬ ਗੁਰੂ ਦਸ਼ਮੇਸ਼ ਪਿਤਾ ਨੇ ਬੈਠ ਕੇ ਗੁਰੂ ਗ੍ਰੰਥ ਸਾਹਿਬ ਸਾਰਾ ਉਚਾਰਨ ਕੀਤਾ ਤੇ ਭਾਈ ਮਨੀ ਸਿੰਘ ਜੀ ਤੇ ਬਾਬਾ ਦੀਪ ਸਿੰਘ ਚਾਰ ਲਿਖਾਰੀ ਲੱਗੇ ਹੋਏ ਸੀ, ਜਿਹੜੇ ਵਾਰੀ ਵਾਰੀ ਲਿਖਦੇ ਜਾਂਦੇ ਸੀ ਤੇਜ਼ ਲਿਖਾਈ ਕਰਦੇ ਸੀ, ਬਾਅਦ ਵਿੱਚ ਸੋਧ ਸੁਧਾਈ ਕਰਕੇ ਵਧੀਆ ਕਾਗਜ਼ਾਂ 'ਤੇ ਲਿਖਦੇ ਸੀ। ਸੋ ਇਹ ਸਤਿਗੁਰੂ ਦੇ ਮੁੱਖ ਤੋਂ ਉਚਾਰਨ ਹੋਈ ਬਾਣੀ ਸਾਰੀ ਹੀ ਸਤਿਗੁਰੂ ਦੀ ਬਾਣੀ ਹੈ। ਇਹਦੇ ਵਿੱਚ ਚਾਹੇ ਬਾਬਾ ਫਰੀਦ ਦੀ ਬਾਣੀ ਹੈ, ਚਾਹੇ ਕਬੀਰ ਸਾਹਿਬ ਦੀ ਹੈ, ਅਸੀਂ ਵੰਡ ਨਹੀਂ ਸਕਦੇ ਇਸ ਗੱਲ ਨੂੰ। ਵੰਡਣਾ ਸਾਡੀ ਮਨਮੱਤ ਹੋਏਗੀ। ਇਹਦੇ ਨਾਲ ਸਾਡਾ ਭਰੋਸਾ ਟੁੱਟ ਜਾਏਗਾ, ਗੁਰੂ ਗ੍ਰੰਥ ਸਾਹਿਬ ਦੇ ਕੁਛ ਪੰਨਿਆਂ ਨੂੰ ਮੰਨਾਂਗੇ ਕੁਛ ਨੂੰ ਜਵਾਬ ਦੇ ਦੇਵਾਂਗੇ ਇਹਦੇ ਨਾਲੋਂ ਵੱਡੀ ਮਨਮੱਤ ਦੁਨੀਆਂ 'ਚ ਹੋਰ ਕੋਈ ਨਹੀਂ ਹੈ। ਸਾਡੇ ਨਾਲ ਬੜਾ ਭਾਰੀ ਧੋਖਾ ਹੋਏਗਾ। ਇਹ ਸਾਰੀ ਬਾਣੀ ਗੁਰੂ ਦੀ ਹੋ ਕੇ, ਗੁਰੂ ਗ੍ਰੰਥ ਸਾਹਿਬ ਚੌਰ ਤਖਤ ਦੇ ਮਾਲਕ ਨੇ। ਜਿਹੜਾ ਰਾਜਾ ਤਖਤ 'ਤੇ ਬੈਠ ਜਾਵੇ, ਉਹਦਾ ਹੁਕਮ ਚੱਲਿਆ ਕਰਦਾ। ਪਹਿਲੇ ਰਜਿਆਂ ਦੇ ਕਾਨੂੰਨਾਂ ਨੂੰ ਨਵੇਂ ਰਾਜੇ ਆ ਕੇ ਬਦਲ ਦਿੰਦੇ ਨੇ। ਹੁਣ ਕਾਨੂੰਨ ਕੀ ਹੈ? ਪਹਿਲਾਂ ਚਾਹੇ ਕੋਈ ਹੋਵੇ ਜਾਂ ਨਾ ਹੋਵੇ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਜਿਹੜੀ ਹੈ ਇਹ ਸਾਡਾ ਰੂਹਾਨੀ ਕਾਨੂੰਨ ਹੈ, ਅਸੀਂ ਇਸ ਤੋਂ ਇੱਕ ਕੌਮਾ (') ਵੀ ਬਾਹਰ ਨਹੀਂ ਜਾ ਸਕਦੇ। ਇੱਕ ਅੱਖਰ ਵੀ ਨਹੀਂ ਬਾਹਰ ਜਾ ਸਕਦੇ, ਜੇ ਇੱਕ ਅੱਖਰ ਜਾਂਦੇ ਹਾਂ ਤਾਂ ਕਿੰਨਾ ਵੱਡਾ ਫਰਕ ਹੁੰਦਾ ਹੈ। ਇੱਕ ਅੱਖਰ ਘਟਾ ਕੇ ਦੇਖ ਲਓ -

***ਕਰਤੇ ਕੀ ਮਿਤਿ ਕਰਤਾ ਜਾਣੈ***
***ਕੈ ਜਾਣੈ ਗੁਰੁ ਸੂਰਾ ॥ ਅੰਗ - ੯੩੦***

'ਕੈ' ਨੂੰ ਦੁਲਾਵਾਂ ਲੱਗੀਆ ਹੋਇਆ ਨੇ ਜੇ 'ਕਿ' ਕਹਿ ਦਓ ਗਲਤੀ ਨਾਲ ਤਾਂ ਅਨਰਥ ਹੋ ਗਿਆ ਇਹਦਾ। ਪਹਿਲੇ ਦਾ ਅਰਥ ਹੈ ਕਿ ਵਾਹਿਗੁਰੂ ਆਪਣੀ ਗਤੀ ਨੂੰ ਆਪ ਜਾਣਦਾ ਹੈ, ਜਾਂ ਗੁਰੂ ਜਾਣਦਾ ਹੈ। ਇਹ ਜਿਹੜੀ ਇੱਕ ਲਾਂਵ ਘਟਾ ਕੇ ਬੋਲਦੇ ਹਾਂ ਅਸੀਂ ਇਹਦਾ ਅਰਥ ਹੋ ਗਿਆ ਕਿ ਵਾਹਿਗੁਰੂ ਦੀ ਗਤੀ ਨੂੰ ਵਾਹਿਗੁਰੂ ਜਾਣਦਾ ਹੈ, ਗੁਰੂ ਨੂੰ ਕੋਈ ਪਤਾ ਨਹੀਂ ਹੈ। ਕਿੱਡੀ ਵੱਡੀ ਗਲਤੀ ਹੋ ਗਈ ਪੜ੍ਹਨ ਵੇਲੇ। ਸੋ ਗੁਰੂ ਗ੍ਰੰਥ ਸਾਹਿਬ ਨੂੰ ਕਿਸੇ ਤਰੀਕੇ ਦੇ ਨਾਲ ਨਾ ਘਟਾਇਆ ਜਾ ਸਕਦਾ ਹੈ ਨਾ ਵਧਾਇਆ ਜਾ ਸਕਦਾ ਹੈ। ਇਹਦੇ ਸਿਧਾਂਤ ਨੂੰ ਬਦਲਿਆ ਨਹੀਂ ਜਾ ਸਕਦਾ। ਨਾ ਕੌਮਾ (') ਇਧਰ ਪਾਇਆ ਜਾ ਸਕਦਾ ਹੈ ਨਾ ਓਧਰ ਪਾਇਆ ਜਾ ਸਕਦਾ ਹੈ। ਚਾਹੇ ਇੱਕ ਅੱਖਰ ਵਧ ਜਾਵੇ-

***ਇਛਾ ਪੂਰਕੁ ਸਰਬ ਸੁਖਦਾਤਾ ..........॥***
***ਅੰਗ - ੬੬੯***

ਕਈ ਇੱਥੇ ਰੁਕ ਜਾਂਦੇ ਨੇ, ਇੱਥੇ ਗਲਤ ਹੋ ਗਈ ਚੀਜ਼। ਇਹ ਜਾ ਕੇ ਰੁਕਦਾ ਹੈ -

***ਇਛਾ ਪੂਰਕੁ ਸਰਬ ਸੁਖਦਾਤਾ ਹਰਿ.......॥***
***ਅੰਗ - ੬੬੯***

***ਇਛਾ ਪੂਰਕੁ ਸਰਬ ਸੁਖਦਾਤਾ ਹਰਿ***
***ਜਾ ਕੈ ਵਸਿ ਹੈ ਕਾਮਧੇਨਾ ॥ ਅੰਗ - ੬੬੯***

ਹਰਿ ਏਧਰਲੇ ਪਾਸੇ ਲਗ ਜਾਏ ਅਰਥ ਹੋਰ ਹੋ ਜਾਂਦਾ ਹੈ ਓਧਰ ਲਗ ਜਾਏ ਅਰਥ ਹੋਰ ਹੋ ਜਾਂਦਾ ਹੈ। ਸੋ ਇਹ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਨਾ ਬਦਲਿਆ ਜਾ ਸਕਦਾ ਹੈ। ਸਿਧਾਂਤ ਬਦਲੇ ਨਹੀਂ ਜਾਂਦੇ। ਜੋ ਕੁਛ ਹੈ ਸਾਨੂੰ ਉਸੇ ਤਰ੍ਹਾਂ ਮੰਨਣਾ ਪੈਂਦਾ ਹੈ। ਸੋ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਵਿੱਚ ਇਹ ਸਵਾਲ ਨਹੀਂ ਹੈ ਕਿ ਗੁਰੂ ਨਾਨਕ ਪਾਤਸ਼ਾਹ ਨੇ ਇਹ ਕਿਹਾ ਹੈ, ਹੁਣ ਦੂਜੇ ਪਾਤਸ਼ਾਹ ਇਹ ਕਹਿੰਦੇ ਨੇ। ਇਹ ਕੇਵਲ ਉਹ ਬੰਦੇ ਕਹਿੰਦੇ ਨੇ ਜਿਨ੍ਹਾਂ ਨੇ ਗੁਰੂ ਨਾਨਕ ਨੂੰ ਇੱਕ ਰੂਪ ਨਹੀਂ ਜਾਣਿਆ। ਅੱਡ-ਅੱਡ ਕਰਕੇ ਦੇਖਿਆ ਹੈ। ਮਹਾਰਾਜ ਕਹਿੰਦੇ, ਜਿਹੜੇ ਅੱਡ-ਅੱਡ ਕਰਕੇ ਦੇਖਦੇ ਨੇ ਉਨ੍ਹਾਂ ਨੂੰ ਕੁੱਛ ਵੀ ਪ੍ਰਾਪਤੀ ਨਹੀਂ ਹੋਣੀ। ਕਿਉਂਕਿ ਗੁਰੂ ਇੱਕੋ ਜੋਤ ਹੈ, ਓਹੀ ਜੋਤ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ 'ਚ ਉਵੇਂ ਜਿਵੇਂ ਹੀ ਹੈ। ਗੁਰੂ ਗ੍ਰੰਥ ਸਾਹਿਬ ਕਹਿ ਲਓ, ਚਾਹੇ ਇਹਨੂੰ ਗੁਰੂ ਨਾਨਕ ਸਾਹਿਬ ਕਹਿ ਲਓ। ਕੋਈ ਫਰਕ ਨਹੀਂ ਹੈ ਇਸ ਗੱਲ ਦੇ ਅੰਦਰ। ਸੋ ਇਹ ਬਾਣੀ ਸਾਰੀ ਗੁਰੂ ਮੁੱਖ ਤੋਂ ਨਿਕਲੀ ਹੋਈ ਹੋਣ ਕਰਕੇ ਇਹ ਸਾਰੀ ਗੁਰੂ ਦੀ ਬਾਣੀ ਹੈ। ਇਹਦੇ ਵਿੱਚ ਕਈ ਮੈਂ ਦੇਖੇ ਨੇ ਐਸੇ ਕੱਚੇ ਪ੍ਰਚਾਰਕ ਕਿ ਜੀ ਕਬੀਰ ਸਾਹਿਬ ਐਉਂ ਕਹਿੰਦੇ ਨੇ, ਕਈ ਪ੍ਰੋਫੈਸਰ ਤਾਂ ਗੁਰੂ ਨਾਨਕ ਨੂੰ ਕਵੀ ਹੀ ਦਸਦੇ ਨੇ ਕਿ ਬੜੀ ਸੋਹਣੀ ਕਵਿਤਾ ਰਚੀ ਹੈ। ਗੁਰੂ ਨਾਨਕ ਕਹਿੰਦੇ ਮੈਂ ਤਾਂ ਰਚਿਆ ਹੀ ਨਹੀਂ ਕੁਛ -

***ਜੈਸੀ ਮੈ ਆਵੈ ਖਸਮ ਕੀ ਬਾਣੀ***
***ਤੈਸੜਾ ਕਰੀ ਗਿਆਨੁ ਵੇ ਲਾਲੋ ॥ ਅੰਗ - ੭੨੨***
***ਹਉ ਆਪਹੁ ਬੋਲਿ ਨ ਜਾਣਦਾ***
***ਮੈ ਕਹਿਆ ਸਭੁ ਹੁਕਮਾਉ ਜੀਉ ॥ ਅੰਗ - ੭੬੩***

ਮੈਂ ਤਾਂ ਕੁਛ ਵੀ ਨਹੀਂ ਜਾਣਦਾ ਜੋ ਅੰਦਰੋਂ ਆ ਰਿਹਾ ਹੈ, ਉਹ ਕਹਿੰਦਾ ਹਾਂ, ਕਿਉਂਕਿ ਇਨ੍ਹਾਂ ਨੂੰ ਪਤਾ ਨਹੀਂ ਹੁੰਦਾ ਕਿ ਬਾਣੀ ਦੇ ਕਿੰਨੇ ਹਿੱਸੇ ਹੁੰਦੇ ਨੇ। ਚਾਰ ਹਿੱਸੇ ਹੁੰਦੇ ਨੇ, ਪਹਿਲਾ ਜੋ ਮੈਂ ਬੋਲਦਾ ਹਾਂ ਉਹਨੂੰ ਬੈਖਰੀ ਕਹਿੰਦੇ ਨੇ, ਗਲ ਵਿੱਚ ਬੋਲਾਂ ਉਹਨੂੰ ਮਧਮਾ ਕਹਿੰਦੇ ਨੇ; ਸੋਚਾਂ, ਕੋਈ ਫੁਰਨਾ ਆਵੇ ਅੰਦਰ ਉਹ ਬਾਣੀ

ਮੈਂ ਲਿਖ ਰਿਹਾ ਹਾਂ ਕੁਛ, ਚੁੱਪ ਕਰਿਆ ਹੋਇਆ, ਇਹਨੂੰ ਪਸੰਤੀ ਕਹਿੰਦੇ ਨੇ, ਇਸ ਤੋਂ ਅੱਗੇ ਪਰਾ ਹੁੰਦੀ ਹੈ। ਪਰਾ ਤੋਂ ਅੱਗੇ ਬਾਣੀ ਨਹੀਂ ਹੁੰਦੀ, ਭਾਵ ਹੋਇਆ ਕਰਦਾ ਹੈ। ਉਹ ਅਕਾਲ ਪੁਰਖ ਦੇ ਦਰ ਦਾ ਹੁੰਦਾ ਹੈ, ਕਿਉਂਕਿ ਚਾਰ ਬਾਣੀਆ ਜਿਹੜੀਆਂ ਨੇ ਇਨ੍ਹਾਂ ਦੀ ਪਹੁੰਚ ਉਥੇ ਨਹੀਂ ਹੈ, ਉਥੇ ਜਿਹੜੀ ਪਹੁੰਚ ਹੈ ਉਹ ਹੋਰ ਹੈ ਉਹ ਇੱਕ Flow ਆਉਂਦਾ ਹੈ, ਅੱਗੇ ਆ ਕੇ ਬਾਣੀ ਦਾ ਰੂਪ ਧਾਰਦਾ ਹੈ। ਗੁਰੂ ਨਾਨਕ ਕਹਿੰਦੇ ਨੇ ਮਰਦਾਨਿਆਂ! ਰਬਾਬ ਸੁਰ ਕਰ, ਬਾਣੀ ਆ ਰਹੀ ਹੈ, ਕਿੱਥੋਂ ਆ ਰਹੀ ਹੈ? ਕਵਿਤਾ ਆ ਰਹੀ ਹੈ ਕਿਤੋਂ? ਉਹ ਬਾਣੀ ਆ ਰਹੀ ਹੈ ਅਕਾਲ ਮੰਡਲ 'ਚੋਂ। ਸੋ ਅਕਾਲ ਮੰਡਲ 'ਚੋਂ ਜੋ ਬਾਣੀ ਆ ਰਹੀ ਹੈ ਉਹ ਧੁਰ ਕੀ ਬਾਣੀ ਹੈ। ਸੋ ਇਸ ਬਾਣੀ ਦੇ ਅੰਦਰ ਫੁਰਮਾਨ ਆਉਂਦਾ ਹੈ ਕਿ –

***ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ॥***
***ਕਬ ਹੀ ਚਲਿ ਨ ਆਇਆ***
***ਪੰਜੇ ਵਖਤ ਮਸੀਤਿ ॥ ਅੰਗ – ੧੩੮੧***

ਪੰਜ ਨਮਾਜ਼ਾਂ ਨੂੰ ਮਾੜਾ ਤਾਂ ਨਹੀਂ ਕਿਹਾ ਮਹਾਰਾਜ ਨੇ। ਕਹਿੰਦੇ ਸਮਝ ਕੇ ਪੜ੍ਹੋ, ਚਾਹੇ ਅਰਬੀ 'ਚ ਭਜਨ ਕਰੋ, ਚਾਹੇ ਅੰਗਰੇਜ਼ੀ 'ਚ ਕਰੋ, ਚਾਹੇ ਸੰਸਕ੍ਰਿਤ 'ਚ ਕਰੋ, ਚਾਹੇ ਹਿੰਦੀ 'ਚ ਕਰੋ, ਚਾਹੇ ਪੰਜਾਬੀ 'ਚ ਬੋਲੋ, ਚਾਹੇ ਉੜੀਆ 'ਚ ਬੋਲੋ, ਚਾਹੇ ਤਾਮਿਲ ਵਿੱਚ ਬੋਲੋ, ਚਾਹੇ ਚਾਈਨਾ 'ਚ ਬੋਲੋ; ਚਾਹੇ ਕਿਸੇ ਜ਼ੁਬਾਨ 'ਚ ਬੋਲੋ, ਗੱਲ ਤਾਂ ਸਾਰੀ ਰੱਬ ਨਾਲ ਹੀ ਹੋਣੀ ਹੈ। ਸੋ ਮਹਾਰਾਜ ਕਹਿੰਦੇ ਕਿ ਤੂੰ ਇਸ ਤਰ੍ਹਾਂ ਦੇ ਨਾਲ ਚੱਲ ਪ੍ਰੇਮੀਆਂ। ਨਮਾਜ਼ ਵੀ ਠੀਕ ਹੈ, ਗਾਇਤ੍ਰੀ ਵੀ ਠੀਕ ਹੈ, ਸਭ ਠੀਕ ਹੈ ਕਿਉਂਕਿ ਪ੍ਰਮੇਸ਼ਰ ਵਲ ਨੂੰ ਜਾ ਰਹੀਆਂ ਨੇ ਸਾਰੀਆ ਚੀਜ਼ਾਂ। ਜੋ ਵਾਹਿਗੁਰੂ ਵਾਸਤੇ ਜਾ ਰਹੀਆਂ ਨੇ, ਉਨ੍ਹਾਂ ਨੂੰ ਕੋਈ ਗਲਤ ਨਹੀਂ ਕਹਿ ਸਕਦਾ। ਸੋ ਜਦੋਂ ਏਸ ਸਤਿਸੰਗ ਦੇ ਵਿੱਚ ਅਸੀਂ ਆਉਂਦੇ ਹਾਂ ਉਸ ਵੇਲੇ ਸਾਨੂੰ ਫਲ ਪ੍ਰਾਪਤ ਹੁੰਦਾ ਹੈ ਗੁਰੂ ਦੇ ਦਰ 'ਤੇ ਆਉਣ ਦਾ। ਸਿਰਫ ਇੱਕ ਕਦਮ ਪੁੱਟਣ ਦੇ ਨਾਲ ਕਿੰਨੇ ਯੱਗਾਂ ਦਾ ਫਲ ਪ੍ਰਾਪਤ ਹੋ ਜਾਂਦਾ ਹੈ, ਕਿੰਨੇ ਭਾਗਾਂ ਵਾਲੇ ਓਂ ਤੁਸੀਂ। ਸ਼ਰਧਾ ਦੇ ਨਾਲ ਘਰੋਂ ਚੱਲੋ, ਅਰਦਾਸ ਕਰਕੇ ਕਿ ਹੇ ਸੱਚੇ ਪਾਤਸ਼ਾਹ! ਤੇਰੇ ਦਰ ਨੂੰ ਆ ਰਹੇ ਹਾਂ, ਉਸ ਵੇਲੇ ਤੋਂ ਹੀ ਮੂਲਮੰਤਰ ਦਾ ਪਾਠ ਜਾਂ ਵਾਹਿਗੁਰੂ-ਵਾਹਿਗੁਰੂ ਕਰਦੇ ਆਓ, ਘਰੇਲੂ ਗੱਲਾਂ ਨਹੀਂ ਕਰਨੀਆਂ। ਮਨ ਨੂੰ ਗੁਰੂ ਦੇ ਚਰਨਾਂ 'ਚ ਜੋੜ ਦੇਣਾ, ਹਾਜ਼ਰੀ 'ਚ ਲਾ ਦੇਣਾ। ਕਿੱਡੀ-ਕਿੱਡੀ ਦੂਰ ਤੋਂ ਤੁਸੀਂ ਆਉਂਦੇ ਓਂ, ਜਿੰਨੀ ਦੂਰ ਤੋਂ ਆਉਂਦੇ ਓਂ, ਉਹਦਾ ਫਲ ਸਹਿਜ ਸੁਭਾਅ ਪ੍ਰਾਪਤ ਹੋ ਜਾਂਦਾ ਹੈ। ਇਸੇ ਕਰਕੇ ਸਤਿਸੰਗ ਦਾ ਜਿਹੜਾ ਫਲ਼ ਹੈ ਉਹਨੂੰ ਕੋਈ ਦੁਨੀਆਂ ਦੇ ਵਿੱਚ ਦੱਸ ਨਹੀਂ ਸਕਦਾ ਕਿ ਕਿੰਨਾ ਫਲ ਹੈ। ਵੱਡੇ-ਵੱਡੇ ਰਿਸ਼ੀ ਮੁਨੀ ਇਹ ਗੱਲ ਦੱਸ ਨਹੀਂ ਸਕੇ।

ਪਾਡਵਾਂ ਨੇ ਯੱਗ ਕਰਿਆ, ਬਾਲਮੀਕ ਆਇਆ ਨਾ, ਤੇ ਯੱਗ ਸੰਪੂਰਨ ਨਾ ਹੋਇਆ। ਕ੍ਰਿਸ਼ਨ ਮਹਾਰਾਜ ਨੇ ਪੰਜੋ ਪਾਂਡਵ ਭੇਜੇ, ਲੇਕਿਨ ਉਹ ਕਹਿਣ ਲੱਗੇ ਕਿ ਮੈਂ ਤਾਂ, ਤਾਂ ਜਾਵਾਂਗਾ ਪਹਿਲਾਂ ਮੈਨੂੰ ਇੱਕ ਯੱਗ ਦਾ ਫਲ ਦੇਵੋ। ਹੁਣ ਯੱਗ ਤਾਂ ਪਹਿਲਾ ਹੀ ਕਰਿਆ ਸੀ, ਫਲ ਕਿੱਥੋਂ ਦਿੰਦੇ। ਉਸ ਵੇਲੇ ਦ੍ਰੋਪਤੀ ਨੂੰ ਭੇਜਿਆ ਕਿ ਤੂੰ ਲਿਆ ਜਾ ਕੇ ਉਨ੍ਹਾਂ ਨੂੰ। ਦ੍ਰੋਪਤੀ ਨੇ ਅਰਦਾਸ ਕਰੀ ਮਹਾਂਪੁਰਸ਼ੋ! ਮੈਂ ਤੁਹਾਡੇ ਚਰਨਾਂ 'ਚ ਪਹੁੰਚ ਰਹੀ ਹਾਂ, ਪੂਰਨ ਸ਼ਰਧਾ ਦੇ ਨਾਲ ਮੱਥਾ ਟੇਕਿਆ ਧਰਤੀ 'ਤੇ, ਫੇਰ ਕਦਮ ਪੁੱਟਿਆ, ਹੱਥ ਦੋਵੇਂ ਜੋੜੀ ਜਾਂਦੀ ਹੈ, ਨੰਗੇ ਪੈਰੀਂ ਜਾ ਰਹੀ ਹੈ, ਜਦੋਂ ਪਹੁੰਚੀ ਰਿਸ਼ੀ ਦੇ ਪਾਸ, ਕਹਿਣ ਲੱਗੇ ਬੀਬੀ! ਮੇਰੀ ਤਾਂ ਜਾਤ ਛੋਟੀ ਹੈ, ਮੈਨੂੰ ਦੋਸ਼ ਲੱਗੇਗਾ, ਤੁਹਾਡੇ ਵਿੱਚ ਬੈਠ ਕੇ, ਤੁਹਾਡੇ ਯੱਗ ਵਿੱਚ ਬੈਠ ਕੇ ਪ੍ਰਸ਼ਾਦਾ ਛਕਣ ਨਾਲ; ਕਿਉਂਕਿ ਤੁਹਾਡੇ ਵੇਸ ਸ਼ਾਸਤਰ ਇਸ ਤਰ੍ਹਾਂ ਕਹਿੰਦੇ ਨੇ, ਸਾਡਾ ਮੱਤ ਨਹੀਂ ਸਾਡਾ ਮਤ ਤਾਂ ਇੱਕ ਆਤਮਾ ਸਾਰੇ ਪ੍ਰੀਪੂਰਨ ਹੈ। ਕੋਈ ਛੋਟਾ ਨਹੀਂ, ਕੋਈ ਵੱਡਾ ਨਹੀਂ, ਓਸ ਦੋਸ਼ ਨੂੰ ਦੂਰ ਕਰਨ ਵਾਸਤੇ, ਮੈਨੂੰ ਤੂੰ ਇੱਕ ਯੱਗ ਦਾ ਫਲ ਦੇ ਦੇ। ਕਹਿਣ ਲੱਗੀ, ਲੈ ਲਓ ਮਹਾਰਾਜ। ਪਹਿਲਿਆਂ ਨੇ ਜਵਾਬ ਦੇ ਦਿੱਤਾ ਸੀ, ਇਹ ਕਹਿੰਦੀ ਲੈ ਲਓ। ਇਸ ਨੇ ਕਿਹਾ ਕਿ ਦੇਖੋ, ਆਪ ਦੇ ਚਰਨਾਂ 'ਚ ਬੇਨਤੀ ਹੈ ਕਿ ਮੈਂ ਆਪ ਨੂੰ ਪ੍ਰਮੇਸ਼ਰ ਰੂਪ ਸਮਝ ਕੇ ਆਈ ਹਾਂ, ਸਾਧੂ ਸਮਝ ਕੇ ਨਹੀਂ ਤੁਹਾਡੇ ਕੋਲ ਆਈ, ਕਿਉਂਕਿ ਮੈਨੂੰ ਗਿਆਨ ਹੈ –

***ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ॥***
***ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥***
***ਅੰਗ – ੨੭੩***

ਤੁਹਾਡੇ ਅੰਦਰ ਬ੍ਰਹਮ ਦੀ ਲਖਤਾ ਹੈ, ਤੁਸੀਂ ਬ੍ਰਹਮ ਦੇ ਵਿੱਚ ਨਿਵਾਸ ਰਖਦੇ ਓਂ, ਬ੍ਰਹਮ ਸ੍ਰੋਤਰੀ ਓਂ, ਬ੍ਰਹਮ ਬਕਤਾ ਓਂ, ਤੇ ਬ੍ਰਹਮ ਨੂੰ ਦ੍ਰਿਸ਼ਟੇ ਓਂ। ਸੋ ਬ੍ਰਹਮਗਿਆਨੀ ਮਹਾਂਪੁਰਸ਼ ਵਲ ਕੋਈ ਸ਼ਰਧਾ ਧਾਰ ਕੇ ਘਰੋਂ ਚਲਦਾ ਹੈ ਤਾਂ ਕਹਿੰਦੇ ਇੱਕ ਕਦਮ ਦਾ ਫਲ ਇੱਕ ਯੱਗ ਦੇ ਬਰਾਬਰ ਹੁੰਦਾ ਹੈ। ਮਹਾਰਾਜ! ਹੁਣ ਕਦਮ ਹੁਣ ਜਾਂਦੇ ਹੋਏ ਗਿਣ ਲੈਣਾ, ਦੱਸ ਹਜ਼ਾਰ ਜਾਂ ਪੰਜ ਹਜ਼ਾਰ; ਇੱਕ ਯੱਗ ਦਾ ਫਲ ਕੱਟ ਲੈਣਾ, ਬਾਕੀ ਮੇਰੀ ਝੋਲੀ 'ਚ ਪਾ ਦੇਣਾ, ਮਸ਼ਹੂਰ ਗੱਲ ਹੈ ਇਹ ਜਿਹੜੀ ਮਹਾਂਪੁਰਸ਼ ਦਸਦੇ ਆਏ ਨੇ। ਉਸ ਵੇਲੇ ਬਾਲਮੀਕ ਆ ਜਾਂਦਾ ਹੈ ਯੱਗ ਦੇ ਵਿੱਚ ਆ ਕੇ ਪ੍ਰਸ਼ਾਦਾ ਛਕਦਾ ਹੈ, ਸੰਖ ਜ਼ੋਰ-ਜ਼ੋਰ ਨਾਲ ਵਜਦਾ ਹੈ। ਦੂਜੀ ਵਾਰੀ 'ਚ ਵੱਜਿਆ, ਪਹਿਲੀ ਵਾਰ ਤਰਕ ਹੋ ਗਈ ਸੀ।

ਸੋ ਇਸ ਤਰ੍ਹਾਂ ਦੇ ਨਾਲ ਤੁਸੀਂ ਸਾਧਸੰਗਤਿ ਜੀ! ਘਰੋਂ ਆਏ ਓਂ, ਇਹ ਗੱਲ ਮੈਂ ਪੂਰੇ ਵਿਸ਼ਵਾਸ਼ ਦੇ ਨਾਲ ਕਹਿ ਸਕਦਾ ਹਾਂ ਕਿ ਜਿਹੜੇ ਸ਼ਰਧਾ ਧਾਰ ਕੇ ਆਏ ਨੇ ਉਨ੍ਹਾਂ ਨੂੰ ਬੇਅੰਤ ਫਲ ਪ੍ਰਾਪਤ ਹੁੰਦਾ ਹੈ।

***ਤੀਰਥ ਕੀਏ ਏਕ ਫਲ ਸੰਤ ਮਿਲੇ ਫਲ ਚਾਰ।***
***ਗੁਰੂ ਮਿਲੇ ਫਲ ਅਨੇਕ ਹੈ ਕਹਤ ਕਬੀਰ ਬੀਚਾਰ।***

ਗੰਗਾ 'ਤੇ ਨਾਹੁੰਣ ਚਲੇ ਜਾਓ, ਸਿਰਫ ਇੱਕ ਫਲ ਮਿਲੇਗਾ। ਕਿੰਨਾ ਔਖਾ ਹੈ। ਪਰਿਆਗ ਚਲੇ ਜਾਓ, ਦੂਰ-ਦਰਾਜ ਚਲੇ ਜਾਓ ਕਿਸੇ ਤੀਰਥ 'ਤੇ, ਉਹਦੇ ਕੋਲ ਇੱਕੋ ਹੀ ਫਲ ਹੁੰਦਾ ਹੈ ਤੀਰਥ ਦਾ, ਕਿਸੇ ਕੋਲ ਕੋਈ ਹੈ, ਕਿਸੇ ਕੋਲ ਕੋਈ ਹੈ। ਦੋ ਕਿਸਮ ਦੇ ਤੀਰਥ ਹੁੰਦੇ ਨੇ ਇੱਕ ਜੜ੍ਹ ਤੀਰਥ ਹੁੰਦਾ ਹੈ ਇੱਕ ਜੰਗਮ ਤੀਰਥ ਹੁੰਦਾ ਹੈ। ਜੜ੍ਹ ਕਹਿੰਦੇ ਨੇ ਜਿਹੜਾ ਇੱਕ ਥਾਉਂ ਤੋਂ ਹਿੱਲ ਨਾ ਸਕੇ, ਜੰਗਮ ਤੀਰਥ ਉਹ ਹੁੰਦਾ ਹੈ ਜਿੱਥੇ ਬੈਠ ਜਾਵੇ ਉਥੇ ਤੀਰਥ ਬਣ ਜਾਂਦਾ ਹੈ; ਉਹ ਹੁੰਦੇ ਨੇ ਮਹਾਂਪੁਰਸ਼, ਸਾਧੂ, ਬੰਦਗੀ ਕਰਨ ਵਾਲੇ, ਜਿਹੜੇ ਪ੍ਰਮੇਸ਼ਰ ਨਾਲ ਹਰ ਵਕਤ ਜੁੜੇ ਰਹਿੰਦੇ ਨੇ। ਕਹਿੰਦੇ, ਓਸ ਤੀਰਥ ਦਾ ਜੇ ਇਸ਼ਨਾਨ ਕਰਨ ਜਾਓ, ਮਹਾਂਪੁਰਸ਼ਾਂ

ਦੇ ਬਚਨ ਸਰਵਣ ਕਰਨ ਜਾਓ ਤਾਂ 'ਸੰਤ ਮਿਲੇ ਫਲ ਚਾਰ' ਚਾਰ ਫਲ ਪ੍ਰਾਪਤ ਹੁੰਦੇ ਨੇ - ਧਰਮ, ਅਰਥ, ਕਾਮ, ਮੋਖਸ਼। 'ਗੁਰੂ ਮਿਲੇ ਫਲ ਅਨੇਕ ਹੈਂ ਕਹਤ ਕਬੀਰ ਬੀਚਾਰ।' ਜਦੋਂ ਗੁਰੂ ਕੋਲ ਜਾਈਏ ਤਾਂ ਫਲਾਂ ਦੀ ਕੋਈ ਗਿਣਤੀ ਮਿਣਤੀ ਹੀ ਨਹੀਂ ਕਰ ਸਕਦਾ। ਸੋ ਆਪ ਗੁਰੂ ਦਰਬਾਰ 'ਚ ਆਏ ਓਂ, ਪੂਰਾ-ਪੂਰਾ ਫਲ ਲੈਣ ਵਾਸਤੇ ਆਪ ਦੇ ਚਰਨਾਂ ਵਿੱਚ ਬੇਨਤੀ ਹੈ ਕਿ ਚਿੱਤ ਨੂੰ ਇਕਾਗਰ ਕਰੋ, ਜਦੋਂ ਤੱਕ ਅਸੀਂ ਚਿੱਤ ਨਹੀਂ ਇਕਾਗਰ ਕਰਦੇ ਉਸ ਵੇਲੇ ਤੱਕ ਐਉਂ ਸਮਝ ਲਓ ਕਿ ਇੱਕ ਬੋਤਲ ਆਪਾਂ ਨਲਕੇ ਦੇ ਥੱਲੇ ਰੱਖ ਦਿੱਤੀ। ਉਹਦੇ 'ਚੋਂ ਪਾਣੀ ਗਿਰ ਰਿਹਾ ਹੈ ਥੱਲੇ, ਬੋਤਲ ਦਾ ਮੂੰਹ ਹੈ ਭੀੜਾ, ਜੇ ਬੋਤਲ ਨੂੰ ਹਿਲਾਈ ਜਾਓ, ਤੇਜ਼ੀ ਨਾਲ ਹਿੱਲੀ ਜਾਵੇ, ਕਦੇ ਇਧਰ ਕਦੇ ਓਧਰ ਮੂੰਹ ਗਿਆ, ਬੋਤਲ ਦੇ ਉੱਤੇ ਤਾਂ ਪਾਣੀ ਗਿਰੀ ਜਾਏਗਾ, ਪਰ ਵਿੱਚ ਨਹੀਂ ਪੈਣਾ। ਚਾਹੇ ਸਵੇਰ ਤੋਂ ਸ਼ਾਮ ਤੱਕ ਨਲਕਾ ਖੋਲ੍ਹ ਲਓ। ਏਸੇ ਤਰ੍ਹਾਂ ਦੇ ਨਾਲ ਜਦੋਂ ਅਸੀਂ ਸਤਿਸੰਗ 'ਚ ਆਉਂਦੇ ਹਾਂ, ਜੇ ਗੁਰੂ ਦੀ ਬਾਣੀ ਦੇ ਬਚਨ ਤੇ ਸਿਧਾਂਤ ਸਾਡੇ ਹਿਰਦੇ 'ਚ ਨਾ ਵਸੇ ਤਾਂ ਅਸੀਂ ਖਾਲੀ ਰਹਿ ਜਾਂਦੇ ਹਾਂ। ਇੱਕ ਫਲ ਤਾਂ ਅਸੀਂ ਲੈ ਲਿਆ, ਹੁਣ ਦੂਜਾ ਨਹੀਂ ਲੈ ਸਕੇ। ਦੂਜਾ ਫਲ ਜੇ ਅਸੀਂ ਪੂਰੀ ਤਰ੍ਹਾਂ ਲੈ ਲਈਏ, ਚਿੱਤ ਨੂੰ ਇਕਾਗਰ ਕਰੀਏ। ਕਿਉਂਕਿ ਮੈਂ ਬੇਨਤੀ ਪਹਿਲਾਂ ਹੀ ਕਰਦਾ ਹਾਂ ਸਤਿਸੰਗ ਦਾ ਫਲ ਜਿਹੜਾ ਹੈ ਗੁਰੂ ਮਹਾਰਾਜ ਨੇ ਕੋਈ ਨਿਰਣੇ ਨਾਲ ਇਹ ਗੱਲ ਨਹੀਂ ਦੱਸੀ ਕਿ ਕਿੰਨਾ ਫਲ ਹੈ, ਘੱਟ ਵੀ ਹੁੰਦਾ ਹੈ, ਵੱਧ ਵੀ ਹੁੰਦਾ। ਲੇਕਿਨ ਘੱਟ ਤੋਂ ਘੱਟ ਜਿਹੜਾ ਫਲ ਹੈ ਉਹ -

***ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥***
***ਅੰਗ - ੫੪੬***

ਇੱਕ ਦੋ ਕਰੋੜ ਨਹੀਂ ਮਹਾਰਾਜ ਕਹਿੰਦੇ ਕਈ ਕਰੋੜ। ਜਿੰਨਾਂ ਕੋਈ ਚਿੱਤ ਬਿਰਤੀ ਇਕਾਗਰ ਕਰਕੇ ਸੁਣ ਲਏਗਾ ਓਨਾਂ ਹੀ ਫਲ ਵੱਧ ਹੋ ਜਾਏਗਾ। ਸੋ ਇਸ ਗੱਲ ਨੂੰ ਹਿਰਦੇ 'ਚ ਧਾਰ ਕੇ ਆਓ ਤੇ ਇਹਦਾ ਫਲ ਪ੍ਰਾਪਤ ਹੋਏਗਾ। ਚਿੱਤ ਨੂੰ ਇਕਾਗਰ ਕਰੋ, ਚਿੱਤ ਨੂੰ ਇਕਾਗਰ ਕਰਕੇ ਜਦੋਂ ਅਸੀਂ ਹਰੀ ਦਾ ਜਸ ਕਰਦੇ ਹਾਂ, ਉਸ ਵੇਲੇ ਗੁਰੂ ਦਾ ਸਿਧਾਂਤ ਸਾਡੀ ਸਮਝ 'ਚ ਆਉਣਾ ਸ਼ੁਰੂ ਹੋ ਜਾਂਦਾ ਹੈ, ਫੇਰ ਅਸੀਂ ਹਿਰਦੇ 'ਚ ਧਾਰਨ ਕਰਦੇ ਹਾਂ। ਪਹਿਲਾਂ ਤਾਂ ਮਨ ਨੂੰ ਰੋਕੋ, ਮਨ ਜਿਹੜਾ ਹੈ ਇਹ ਬੜੀ ਔਖੀ ਚੀਜ਼ ਹੈ, ਇਹਨੂੰ ਵੱਡੇ-ਵੱਡੇ ਨਹੀਂ ਰੋਕ ਸਕੇ।

ਪਾਰਸਨਾਥ ਇੱਕ ਰਾਜਾ ਹੋਇਆ ਹੈ, ਉਹਨੂੰ ਚਿਖਾ ਵਿੱਚ ਜਲ ਕੇ ਮਰਨਾ ਪਿਆ ਕਿਉਂਕਿ ਉਹਨੇ ਪ੍ਰਣ ਕਰ ਲਿਆ ਸੀ ਕਿ ਮੈਂ ਮਨ ਨੂੰ ਕਾਬੂ ਕਰ ਲੈਣਾ ਹੈ। ਮਨ ਨਹੀਂ ਕਾਬੂ ਹੁੰਦਾ, ਮਨ ਬਹੁਤ ਵੱਡਾ ਹੈ। ਕੋਈ ਵਿਰਲਾ ਪੁਰਸ਼ ਹੈ ਜਿਹੜਾ ਮਨ ਦੇ ਫੁਰਨੇ ਨੂੰ ਰੋਕ ਲਏ। ਲੇਕਿਨ ਇਹ ਤਾਂ ਉਤੋਂ ਦੀ ਹੈ ਸਾਡੇ, ਹੇਠਾਂ ਦੀ ਤਾਂ ਹੈ ਨਹੀਂ। ਇੱਥੇ ਇੱਕ ਤਰੀਕਾ ਹੈਗਾ ਕਿ ਨੇਤਰਾਂ ਦੇ ਨਾਲ ਗੁਰੂ ਸਰੂਪ ਦੇ ਦਰਸ਼ਨ ਕਰੋ, ਕੰਨਾਂ ਦੇ ਨਾਲ ਬਾਣੀ ਸਰਵਣ ਕਰੋ, ਰਸਨਾ ਦੇ ਨਾਲ ਗੱਜ ਵੱਜ ਕੇ ਸ਼ਬਦ ਵਿੱਚ ਬੋਲੋ, ਜਦੋਂ ਤੁਸੀਂ ਬੋਲੋਂਗੇ, ਉਸ ਵੇਲੇ ਕੁਦਰਤੀ ਅੰਦਰ ਰਸ ਆ ਜਾਏਗਾ, ਰਸ ਆਉਣ ਦੇ ਨਾਲ ਸਾਡਾ ਮਨ ਰੁਕ ਜਾਏਗਾ, ਜਦੋਂ ਮਨ ਰੁਕ ਗਿਆ ਫੇਰ -

***ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥***
***ਅੰਗ - ੫੪੬***

ਜਿਹੜੇ ਸੁਣਦੇ ਨੇ ਤੇ ਗਾਉਂਦੇ ਨੇ, ਕਈ ਕਰੋੜ ਯੱਗਾਂ ਦਾ ਫਲ ਉਨ੍ਹਾਂ ਨੂੰ ਪ੍ਰਾਪਤ ਹੋ ਜਾਇਆ ਕਰੇਗਾ, ਸਹਿਜੇ ਹੀ। ਸੋ ਇਸ ਕਰਕੇ ਕੀਰਤਨ ਦੇ ਵਿੱਚ ਬੈਠਣ ਵੇਲੇ ਇਸ ਗੱਲ ਦਾ ਪੂਰਾ-ਪੂਰਾ ਧਿਆਨ ਰੱਖੋ -

***ਧਾਰਨਾ - ਕੰਨੀਂ ਸੁਣੀਏ ਗੁਰਾਂ ਦੀ ਬਾਣੀ,***
***ਜਿਹਬਾ ਨਾਲ ਨਾਮ ਜਪੀਏ।***

***ਰੇ ਮਨ ਰਾਮ ਸਿਉ ਕਰਿ ਪ੍ਰੀਤਿ ॥***
***ਸ੍ਰਵਨ ਗੋਬਿੰਦ ਗੁਨੁ ਸੁਨਉ***
***ਅਰੁ ਗਾਉ ਰਸਨਾ ਗੀਤਿ ॥ ੧ ॥ ਰਹਾਉ ॥***
***ਕਰਿ ਸਾਧਸੰਗਤਿ ਸਿਮਰੁ ਮਾਧੋ***
***ਹੋਹਿ ਪਤਿਤ ਪੁਨੀਤ ॥ ਅੰਗ - ੬੩੧***

ਕਹਿੰਦੇ ਧਿਆਨ ਦੇ ਕੇ ਕਰ ਲੈ, ਕਿਉਂਕਿ ਪਤਾ ਨਹੀਂ ਕਿਹੜੇ ਵੇਲੇ ਸੰਸਾਰ ਤੋਂ ਚਲੇ ਜਾਣਾ ਹੈ -

***ਕਾਲੁ ਬਿਆਲੁ ਜਿਉ ਪਰਿਓ ਡੋਲੈ***
***ਮੁਖੁ ਪਸਾਰੇ ਮੀਤ ॥ ੧ ॥***
***ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ***
***ਸਮਝਿ ਰਾਖਉ ਚੀਤਿ ॥ ਅੰਗ - ੬੩੧***

ਪਤਾ ਨਹੀਂ ਅੱਜ ਝਪਟਾ ਮਾਰੇ ਕਿ ਕੱਲ੍ਹ ਨੂੰ ਮਾਰੇ। ਇਹਦੇ 'ਚ ਸਵਾਲ ਨਹੀਂ ਹੁੰਦਾ ਕਿ ਬੁੱਢੇ ਹੋ ਕੇ ਜਾਵਾਂਗੇ -

***ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ ॥***
***ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ॥***
***ਅੰਗ - ੨੫੪***

ਪਤਾ ਨਹੀਂ ਜਮਾਂ ਦਾ ਫੰਧਾ ਕਿੱਥੇ ਗਲ 'ਚ ਪੈ ਜਾਏ, ਉਸ ਤੋਂ ਪਹਿਲਾਂ-ਪਹਿਲਾਂ ਮਹਾਰਾਜ ਕਹਿੰਦੇ ਕਰ ਲੈ। ਪ੍ਰਮੇਸ਼ਰ ਦਾ ਭਜਨ ਕਰ ਲੈ ਪ੍ਰੇਮੀਆਂ! ਤੇਰੇ ਕੰਮ ਆਏਗਾ। ਇਸ ਤਰ੍ਹਾਂ ਦੇ ਨਾਲ ਜਦੋਂ ਅਸੀਂ ਹਰੀ ਦਾ ਜਸ ਕਰਾਂਗੇ, ਸਾਨੂੰ ਪੂਰਾ-ਪੂਰਾ ਫਲ ਪ੍ਰਾਪਤ ਹੋਏਗਾ। ਧਿਆਨ ਦੇ ਨਾਲ ਗੁਰੂ ਸਿਧਾਂਤ ਨੂੰ ਜਾਨਣ ਦਾ ਯਤਨ ਕਰੋ -

***ਧਾਰਨਾ - ਨਾਮ ਜਪੀਏ ਤਾਂ ਦੂਰ ਹੁੰਦੇ ਦੁਖੜੇ,***
***ਸੇਵਾ ਕਰਕੇ ਮਾਣ ਪਾਈਦੈ।***

ਦੋ ਸਾਧਨ ਨੇ ਗੁਰੂ ਘਰ ਦੇ, ਜਿਹੜੇ ਸਾਰਿਆਂ ਨਾਲੋਂ supreme ਨੇ, ਸਭ ਤੋਂ ਨੰਬਰ ਇੱਕ 'ਤੇ ਸਾਧਨ ਨੇ, ਨਾਮ ਜਪਣਾ ਤੇ ਸੇਵਾ ਕਰਨੀ । ਨਾਮ ਜਪਣਾ ਤਾਂ ਸਾਡੇ ਸਮਝ ਵਿੱਚ ਆ ਜਾਂਦਾ ਹੈ, ਸੇਵਾ ਕਰਨੀ ਨਹੀਂ ਆਉਂਦੀ ਹੈ ਕਿ ਸੇਵਾ ਕਰਨ ਨਾਲ ਕੀ ਹੁੰਦਾ ਹੈ। ਕੀ ਇਹਦਾ ਵੀ ਪੁੰਨ ਹੈ, ਕੋਈ ਫਲ ਹੈ। ਮਹਾਰਾਜ ਕਹਿੰਦੇ, ਨਾਮ ਦਾ ਤਾਂ ਕੋਈ ਦੱਸ ਨਹੀਂ ਸਕਦਾ।

***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥***
***ਜਿਨਾ ਭਾਗ ਮਥਾਹਿ ਸੇ***
***ਨਾਨਕ ਹਰਿ ਰੰਗੁ ਮਾਣਦੋ॥ ਅੰਗ - ੮੧***

ਇਹਦੀ ਨਾ ਕੋਈ ਕੀਮਤ ਪਾ ਸਕਦਾ ਹੈ, ਨਾ ਇਹਦੇ ਫਲ

ਬਾਰੇ ਕੋਈ ਪੂਰੀ ਤਰ੍ਹਾਂ ਦਸ ਸਕਦਾ ਹੈ। ਕੋਈ ਨਹੀਂ ਦੱਸ ਸਕਦਾ ਕਿਉਂਕਿ ਬਹੁਤ ਵੱਡੀ ਚੀਜ਼ ਹੈ। ਇਹਦੀ ਮਹਿਮਾ ਨੂੰ ਸੰਤ ਜਾਣ ਸਕਦੇ ਨੇ, ਸੰਸਾਰ ਨਹੀਂ ਜਾਣ ਸਕਦਾ -

***ਨਾਮ ਕੀ ਮਹਿਮਾ ਸੰਤ ਰਿਦ ਵਸੈ ॥ਅੰਗ - ੨੬੫***

ਸੇਵਾ ਦੇ ਨਾਲ? ਮਹਾਰਾਜ ਕਹਿੰਦੇ ਦੇਖੋ ਭਾਈ, ਪਹਿਲਿਆਂ ਜ਼ਮਾਨਿਆਂ 'ਚ ਸਤਿਜੁਗ ਵਿੱਚ, ਤ੍ਰੇਤੇ ਵਿੱਚ, ਦੁਆਪਰ ਵਿੱਚ ੧੭ ਲੱਖ ੨੮ ਹਜ਼ਾਰ ਸਾਲ ਦਾ ਸਤਿਜੁਗ ਸੀ, ੧੨ ਲੱਖ ੯੬ ਹਜ਼ਾਰ ਸਾਲ ਤ੍ਰੇਤਾ ਯੁੱਗ ਸੀ, ੮ ਲੱਖ ੬੪ ਹਜ਼ਾਰ ਸਾਲ ਦੀ ਉਮਰ ਦੁਆਪਰ ਯੁੱਗ ਦੀ ਸੀ, ਇਹ ਜਿਹੜਾ ਕਲਜੁਗ ਹੈ ਇਹਦੀ ਉਮਰ ੪ ਲੱਖ ੩੨ ਹਜ਼ਾਰ ਸਾਲ ਹੈ। ਪਰ ਇਹ ਸਾਰੀ ਉਮਰ ਨਹੀਂ ਭੋਗਿਆ ਕਰਦਾ ਕਦੇ, ਉਹਦਾ ਕਾਰਨ ਇਹ ਹੈ ਕਿ ਜਿਹੜੇ ਆਪਾਂ ਲੋਕ ਰਹਿੰਦੇ ਹਾਂ ਨਾ ਕਲਜੁਗ 'ਚ, ਇਹ ਸਾਡੇ ਨਾਲ ਐਨੀ ਜ਼ਿਆਦਤੀ ਸ਼ੁਰੂ ਕਰ ਦਿੰਦਾ, ਐਨਾ ਸੰਸਾਰ ਦਾ ਨਿਯਮ ਬਦਲ ਜਾਂਦਾ ਹੈ, ਰਾਜੇ ਐਨੇ ਕਸਾਈ ਹੋ ਜਾਂਦੇ ਨੇ, ਪਰਜਾ ਐਨੀ ਨਿਰਦਈ ਹੋ ਜਾਂਦੀ ਹੈ, ਬੇਚੈਨੀ ਹੱਦ ਤੋਂ ਜ਼ਿਆਦਾ ਵੱਧ ਜਾਂਦੀ ਹੈ, ਕਲ੍ਹਾ ਤੇ ਕਲੇਸ ਐਨਾ ਵੱਧ ਜਾਂਦਾ ਹੈ ਕਿ ਲੜ-ਲੜ ਕੇ ਮਰ ਜਾਂਦੇ ਨੇ ਆਪੇ ਹੀ। ਐਹੋ ਜਿਹੇ ਹਥਿਆਰ ਬਣ ਜਾਂਦੇ ਨੇ ਕਿ ਇੱਕ ਬੰਦੇ ਨੇ ਚਲਾ ਦਿੱਤਾ ਕਿ ਸਾਰੀ ਹੀ ਮਰ ਸਕਦੀ ਹੈ ਦੁਨੀਆਂ ਜਿੰਨੀ ਹੈ ਧਰਤੀ 'ਤੇ। ਕੁਛ ਪਾਪਾਂ ਦੇ ਬਲ ਵਧਣ ਨਾਲ, ਆਦਮੀ ਦੀ ਗੈਰ ਜ਼ਿੰਮੇਵਾਰੀ ਵਧਣ ਦੇ ਨਾਲ ਜਿਹੜਾ ਸਮਾਨ ਹੈ ਸਾਡੇ ਉੱਤੇ, (ਇਹ ਗੱਲ ਧਿਆਨ ਨਾਲ ਪੜਿਆਂ ਲਿਖਿਆਂ ਦੇ ਸਮਝਣ ਵਾਲੀ ਹੈ, ਉਹ ਇਹ ਹੈ ਕਿ) ੩੦ ਮੀਲ ਉੱਤੇ ਅਸੀਂ ਜਾਂਦੇ ਹਾਂ, ਇਥੇ ਇੱਕ ਆਲੇ-ਦੁਆਲੇ ਇੱਕ ਪੜਦਾ ਜਿਹਾ ਹੈ, ਕਈ ਮੀਲ ਚੌੜਾ, ਜਿਵੇਂ ਆਂਡਾ ਹੁੰਦਾ ਹੈ, ਆਂਡੇ ਦੇ ਉੱਤੇ ਹੁੰਦਾ ਹੈ ਨਾ ਪਤਲਾ ਜਿਹਾ ਛਿਲਕਾਮ ਇਕ ਉਹਦੇ ਹੋਰ ਹੁੰਦਾ ਹੈ ਵਿੱਚ। ਇਹਨੂੰ ਤਾਂ ਹੀ ਅੰਡ ਕਹਿੰਦੇ ਨੇ, ਕਿਉਂਕਿ ਇਹ ਆਂਡਿਆਂ ਵਰਗੇ ਨੇ ਸਾਰੇ। ਇਹ ਬੰਦੇ ਜਦੋਂ ਗਲਤ ਹੋ ਜਾਣ ਲਗ ਜਾਣ, ਤਮਾਕੂ ਬਹੁਤਾ ਪੀਣ ਲਗ ਜਾਣ; ਵਾਤਾਵਰਣ ਗੰਦਾ ਕਰ ਦੇਣ ਤਾਂ ਉਹਦਾ ਸੰਤੁਲਨ ਵਿਗੜ ਜਾਂਦਾ ਹੈ ਉਤੋਂ। ਉਤੋਂ ਵਿਗੜ ਕੇ ਉਹਦੇ ਵਿੱਚ ਗਲੀ ਹੋ ਜਾਂਦੀ ਹੈ ਹੌਲੀ-ਹੌਲੀ। ਜਦ ਗਲੀ ਹੋ ਗਈ ਤਾਂ ਗਰਮੀ ਵਧ ਜਾਏਗੀ। ਗਰਮੀ ਵਧੀ ਤਾਂ ਸਮੁੰਦਰ ਜਿਹੜਾ ਜਮਿਆ ਹੋਇਆ ਹੈ ਪਿਘਲਣਾ ਸ਼ੁਰੂ ਹੋ ਜਾਏਗਾ, ਪਹਾੜਾਂ ਦੇ ਗਲੇਸ਼ੀਅਰ ਪਿਘਲਣੇ ਸ਼ੁਰੂ ਹੋ ਜਾਣਗੇ ਤੇ ਪਾਣੀ ਐਨਾ ਚੜ੍ਹ ਜਾਏਗਾ, ਧਰਤੀ ਉਹਦੇ ਵਿੱਚ ਡੁੱਬ ਜਾਂਦੀ ਹੈ। ਇਹਨੂੰ ਕਹਿੰਦੇ ਨੇ ਪਾਣੀ ਦੀ ਪਰਲੋਂ ਆ ਗਈ। ਐਨੀਆ ਬੀਮਾਰੀਆਂ ਪੈ ਜਾਣਗੀਆਂ ਕਿ ਕੋਈ ਵਿਰਲਾ-ਵਿਰਲਾ ਪੁਰਸ਼ ਬਚੇਗਾ ਜਾਂ ਆਦਮੀ ਦੀ ਬੁੱਧੀ ਐਸੀ ਭ੍ਰਿਸ਼ਟ ਹੋ ਜਾਏਗੀ ਕਿ ਉਹ ਬੰਬ ਚਲਾਉਣੇ ਸ਼ੁਰੂ ਕਰ ਦਏਗਾ, ਜ਼ਹਿਰੀਲੀਆਂ ਗੈਸਾਂ ਚਲਾ ਦਏਗਾ ਤੇ ਬੰਦੇ ਮਰ ਜਾਣਗੇ, ਕਲਜੁਗ ਦੀ ਉਮਰ ਅੱਜ ਤੱਕ ਨਹੀਂ ਕਦੇ ਪੂਰੀ ਹੋਈ। ੪ ਲੱਖ ੪੨ ਹਜ਼ਾਰ ਸਾਲ, ਇਹਦੇ 'ਚ ਬੰਦੇ ਨਹੀਂ ਰਹਿੰਦੇ, ਇਹ ਵੱਧ ਤੋਂ ਵੱਧ ਵੀਹ ਕੁ ਹਜ਼ਾਰ ਸਾਲ ਹੁੰਦਾ ਹੈ, ਉਸ ਤੋਂ ਬਾਅਦ ਫੇਰ ਸੁੰਨਾ ਪਿਆ ਰਹਿੰਦਾ ਹੈ। ਖਤਮ ਹੋ ਜਾਂਦੀ ਹੈ ਦੁਨੀਆਂ। ਕੋਈ-ਕੋਈ ਬੰਦਾ, ਕਿਤੇ-ਕਿਤੇ ਸ਼ਾਇਦ ਬਚ ਜਾਵੇ ਤਾਂ ਬਚ ਜਾਵੇ, ਮੁੜ ਕੇ ਫੇਰ ਆਬਾਦੀ ਸ਼ੁਰੂ ਹੁੰਦੀ ਹੈ। ਇਸ ਕਲਜੁਗ ਦੇ ਅੰਦਰ, ਐਨੇ ਰੌਲੇ-ਗੋਲੇ ਦੇ ਅੰਦਰ ਸਾਡਾ ਫੇਰ ਲੰਘਣ ਦਾ ਇੰਤਜ਼ਾਮ ਕੀ ਪ੍ਰਮੇਸ਼ਰ ਨੇ ਕਰਿਆ। ਉਹ ਮਹਾਰਾਜ ਜੀ ਨੇ 'ਨਾਮ' ਲੈ ਆਂਦਾ-

***ਨਾਨਕ ਕੈ ਘਰਿ ਕੇਵਲ ਨਾਮੁ ॥ ਅੰਗ - ੧੧੩੬***

ਨਾਮ ਦਾ ਫਲ ਕਿੰਨਾ ਹੈ? ਕਰੋੜਾਂ ਯੱਗ ਕਰੇ ਹੋਏ ਇਹਦੇ ਮੁਕਾਬਲੇ 'ਤੇ ਨਹੀਂ ਪਹੁੰਚਦੇ, ਪੁੰਨ ਦਾਨ, ਤੀਰਥ ਯਾਤਰਾਂ ਕੀਤੀਆਂ ਹੋਈਆਂ ਨਾਮ ਦੇ ਬਰਾਬਰ ਨਹੀਂ ਪਹੁੰਚਦੀਆਂ। ਇੱਕ ਤਾਂ ਸਾਨੂੰ 'ਨਾਮ' ਮਹਾਰਾਜ ਨੇ ਦੱਸ ਦਿੱਤਾ ਕਿ ਤੁਸੀਂ ਨਾਮ ਜਪੋ, ਨਾਮ ਦਾ ਜਿਹੜਾ ਯੋਗ ਹੈ, ਇਹਨੂੰ ਨਾਮ ਯੋਗ ਕਹਿੰਦੇ ਨੇ। ਸਿਮਰਨ ਯੋਗ, ਇਹ ਸ਼ਬਦ ਤੇ ਸੁਰਤ ਦੇ ਨਾਲ ਜੋੜ ਦਿੱਤਾ ਅੰਦਰ ਸਾਡੇ। ਉਹ ਜੋੜ ਕੇ ਜਦ ਅਸੀਂ ਨਾਮ ਜਪਦੇ ਹਾਂ, ਨਾਮ ਜਪਣ ਦਾ ਪ੍ਰਭਾਵ ਇਹ ਹੁੰਦਾ ਹੈ ਕਿ ਆਦਮੀ ਦੇ ਸਾਰੇ ਹੀ ਸੰਸਾਰਕ ਦੁੱਖ ਖਤਮ ਹੋ ਜਾਂਦੇ ਨੇ। ਸਰੀਰਕ ਦੁੱਖ ਖਤਮ ਹੋ ਜਾਂਦੇ ਨੇ, ਆਰਥਕ ਦੁੱਖ, ਭਾਈਚਾਰਕ, ਰਾਜਸੀ ਸਭ ਖਤਮ ਹੋ ਜਾਂਦੇ ਨੇ ਉਸ ਬੰਦੇ ਦੇ, ਜਿਹੜਾ ਬੰਦਗੀ ਕਰਦਾ ਹੈ। ਸੋ ਮਹਾਰਾਜ ਕਹਿੰਦੇ ਨੇ ਕਿ ਸਾਰੀਆਂ ਬੀਮਾਰੀਆਂ, ਸਾਰੇ ਘਾਟੇ, ਸਾਰੀਆਂ ਪਰੇਸ਼ਾਨੀਆਂ ਦਾ ਇਲਾਜ ਕੀ ਹੈ -

***ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥***
***ਕਲਿ ਕਲੇਸ ਤਨ ਮਾਹਿ ਮਿਟਾਵਉ ॥***
***ਅੰਗ - ੨੬੨***

ਇਥੇ ਮਹਾਰਾਜ ਨੇ ਸੁੱਖ ਪਾਉਣਾ ਕਿਹਾ ਹੈ, ਯਾਦ ਕਰੋ, ਯਾਦ ਕਰੋ, ਯਾਦ ਕਰੋ ਤੇ ਸੁੱਖ ਪਾਵੋ। ਅਸੀਂ ਕਹਿੰਦੇ ਹਾਂ ਇਹ ਤਾਂ ਨਹੀਂ - 'ਪੈਸੇ ਕਮਾਓ, ਪੈਸੇ ਕਮਾਓ, ਪੈਸੇ ਕਮਾਓ; ਪੈਸੇ ਕਮਾ ਕੇ ਸੁੱਖ ਪਾਓ। ਫਰਕ ਹੋ ਗਿਆ ਨਾ ਬਹੁਤ ਵੱਡਾ। ਮਹਾਰਾਜ ਜੀ ਨਹੀਂ ਇਸ ਗੱਲ ਨੂੰ ਕਹਿੰਦੇ -

***ਧਾਰਨਾ - ਸਿਮਰ ਪਿਆਰੇ ਨੂੰ,***
***ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥***

ਸੋ ਸੁੱਖ ਦਾ ਜੋ ਨੁਸਖਾ ਗੁਰੂ ਮਹਾਰਾਜ ਨੇ ਦੱਸਿਆ ਹੈ ਸਾਨੂੰ, ਫਾਰਮੂਲਾ, ਉਹ ਇਹ ਹੈ ਕਿ ਤੁਸੀਂ ਵਾਹਿਗੁਰੂ ਨੂੰ ਯਾਦ ਕਰਦੇ ਰਹੋ, ਹਰ ਵਕਤ ਯਾਦ ਰੱਖੋ; ਫੇਰ ਵਾਹਿਗੁਰੂ ਤੋਂ ਸੁੱਖ ਕਿਵੇਂ ਆ ਜਾਂਦਾ ਹੈ ਸਾਡੇ ਕੋਲ। ਵਾਹਿਗੁਰੂ ਹੈ ਨਿਰਾ ਹੀ ਸੁੱਖ ਦਾ ਸਮੁੰਦਰ; ਜੇ ਸੁੱਖ ਦੇ ਸਮੁੰਦਰ ਦੇ ਨਾਲ ਸਾਡੀ ਸੁਰਤੀ ਦੀ ਤਾਰ ਜਾ ਰਲੇ; ਉਥੋਂ ਕੀ ਆਏਗਾ ਸਾਡੇ ਕੋਲ ਦੁੱਖ ਆਏਗਾ? ਨਾਂਹ ਸੁਖ ਆਏਗਾ। ਇਹਦੇ ਮੁਕਾਬਲੇ 'ਤੇ ਜਿਹੜੀ ਮਾਇਆ ਹੈ ਇਹ ਜੜ੍ਹ ਤੇ ਦੁੱਖ ਰੂਪ ਕਹਿੰਦੇ ਨੇ ਇਹਨੂੰ। ਇਹ ਅਨੰਦ ਨਹੀਂ ਦਿੰਦੀ -

***ਸੁਖੁ ਨਾਹੀ ਬਹੁਤੈ ਧਨਿ ਖਾਟੇ ॥***
***ਸੁਖੁ ਨਾਹੀ ਪੇਖੇ ਨਿਰਤਿ ਨਾਟੇ ॥***
***ਸੁਖੁ ਨਾਹੀ ਬਹੁ ਦੇਸ ਕਮਾਏ ॥***
***ਸਰਬ ਸੁਖਾ ਹਰਿ ਹਰਿ ਗੁਣ ਗਾਏ ॥***
***ਅੰਗ - ੧੧੪੭***

ਮਹਾਰਾਜ ਕਹਿੰਦੇ ਜਿਹੜੀ ਚੀਜ਼ ਵਿੱਚ ਸੁੱਖ ਹੈ ਹੀ ਨਹੀਂ ਉਥੋਂ ਤੂੰ ਕਿੱਥੋਂ ਭਾਲਦਾ ਹੈਂ ਸੁੱਖ।

***ਐਸਾ ਜਗੁ ਦੇਖਿਆ ਜੁਆਰੀ ॥***
***ਸਭਿ ਸੁਖ ਮਾਗੈ ਨਾਮੁ ਬਿਸਾਰੀ ॥ ਅੰਗ - ੨੨੨***

***ਸੁਖੁ ਨਾਹੀ ਰੇ ਹਰਿ ਭਗਤਿ ਬਿਨਾ ॥***

***ਅੰਗ - ੨੧੦***

ਭਗਤੀ ਤੋਂ ਬਿਨਾਂ ਸੁੱਖ ਦੀ ਪ੍ਰਾਪਤੀ ਨਹੀਂ ਹੁੰਦੀ, ਆਹ ਗੱਲ ਹਿਰਦੇ 'ਚ ਵਸਾ ਲਓ। ਜੇ ਕਹੋ ਕਿ ਪੈਸੇ ਨਾਲ ਸੁੱਖ ਹੁੰਦਾ ਹੈ ਮਹਾਰਾਜ ਕਹਿੰਦੇ, ਜਿਹੜੀ ਮਾਇਆ ਹੈ ਨਾ ਇਕੱਲਾ ਪੈਸਾ ਮਾਇਆ ਨਹੀਂ ਹੁੰਦੀ, ਬਾਲ-ਬੱਚੇ ਵੀ ਮਾਇਆ, ਜ਼ਮੀਨ ਜਾਇਦਾਦ, ਕਾਰੋਬਾਰ, ਸਭ ਮਾਇਆ ਹੁੰਦੀ ਹੈ ਆਪਣਾ ਸਰੀਰ ਵੀ ਮਾਇਆ ਹੁੰਦਾ ਹੈ। ਉਹ ਕਹਿੰਦੇ ਮਾਇਆ 'ਚ ਤਾਂ ਸੁੱਖ ਹੈ ਨਹੀਂ ਪ੍ਰੇਮੀਓਂ। ਵੱਡੇ ਤੋਂ ਵੱਡਾ ਜਿਹਦੇ ਮੁਕਾਬਲੇ 'ਤੇ ਕੋਈ ਬਾਦਸ਼ਾਹ ਨਹੀਂ ਪਹੁੰਚ ਸਕਦਾ, ਜਿਹੜਾ ਸਾਰੀ ਦੁਨੀਆਂ ਦਾ ਬਾਦਸ਼ਾਹ ਹੈ, ਪੂਰੀ ਧਰਤੀ ਦਾ ਬਾਦਸ਼ਾਹ ਹੋਵੇ ਉਹਨੂੰ ਸੁੱਖ ਦੀ ਇਕ ਯੂਨਿਟ ਕਹਿੰਦੇ ਨੇ, ਉਹ ਵੀ ਬਾਦਸ਼ਾਹ ਉਹ ਹੋਵੇ ਜਿਹੜਾ ਨਾ ਬੁੱਢਾ ਹੋਵੇ, ਸਭ ਕੁਛ ਖਾ ਕੇ ਉਹਨੂੰ ਹਜ਼ਮ ਹੁੰਦਾ ਹੋਵੇ, ਉਹਦੀ ਪਰਜਾ ਐਨੀ ਸੁੱਖੀ ਹੋਵੇ ਕਿ ਕਦੇ ਕੋਈ ਘਾਟਾ ਨਾ ਪਵੇ। ਚੋਰ ਚਕਾਰ ਦੁਸ਼ਮਣ ਉਹਦੇ ਹੋਣ ਹੀ ਨਾ, ਫੌਜ ਦੀ ਜਿਸ ਰਾਜੇ ਨੂੰ ਲੋੜ ਹੀ ਨਾ ਹੋਵੇ ਤੇ ਜਿਸ ਚੀਜ਼ ਨੂੰ ਚਾਹੇ ਉਹ ਉਹਨੂੰ ਮਿਲ ਜਾਵੇ ਕਹਿੰਦੇ ਉਹ ਰਾਜੇ ਨੂੰ ਜਿਹੜਾ ਸੁੱਖ ਹੈ, ਸਦਾ ਜੁਆਨੀ 'ਚ ਰਹੇ, ਬੁਢਾਪੇ ਦਾ ਨਾਮ ਨਿਸ਼ਾਨ ਨਾ ਰਹੇ, ਕਦੇ ਬਿਮਾਰ ਨਾ ਹੋਵੇ ਉਹ ਇਕ ਯੂਨਿਟ ਬਣਾ ਲਓ, ਇੱਕ ਸੇਰ ਬਣਾ ਲਓ। ਇੱਕ ਸੇਰ ਦੇ ਮੁਕਾਬਲੇ 'ਤੇ ਇੱਕ ਕੁਇੰਟਲ ਸੁੱਖ ਜਿਹੜਾ ਹੈ ਉਹ ਗੰਧਰਬ ਮਨੁੱਖ ਨੂੰ ਹੋਇਆ ਕਰਦਾ ਹੈ, ਗੰਧਰਬ ਲੋਕ ਜਿਹਨੂੰ ਕਹਿੰਦੇ ਨੇ। ਇਸ ਤੋਂ ਸੌ ਕੁਇੰਟਲ ਜਾਂ ਸੌ ਗੁਣਾਂ ਕਹਿ ਲਓ, ਜ਼ਿਆਦਾ ਸੁੱਖ ਦੇਵ ਗੰਧਰਬ ਨੂੰ ਹੋਇਆ ਕਰਦਾ ਹੈ, ਇਸ ਤੋਂ ਸੌ ਗੁਣਾਂ ਸੁੱਖ ਪਿਤਰ ਲੋਕ 'ਚ ਹੋਇਆ ਕਰਦਾ ਹੈ, ਪਿੱਤਰ ਲੋਕ ਤੋਂ ਸੌ ਗੁਣਾਂ ਜ਼ਿਆਦਾ ਸੁੱਖ ਸਵਰਗ ਲੋਕ 'ਚ ਹੋਇਆ ਕਰਦਾ ਹੈ, ਸਵਰਗ ਲੋਕ ਤੋਂ ਸੌ ਗੁਣਾਂ ਜ਼ਿਆਦਾ ਸੁੱਖ ਇੰਦਰ ਲੋਕ 'ਚ ਹੁੰਦਾ ਹੈ, ਯਾਨਿ ਦੁਨੀਆਂ ਦੇ ਬਾਦਸ਼ਾਹ ਨਾਲੋਂ ਦੱਸ ਕਰੋੜ ਗੁਣਾਂ ਜ਼ਿਆਦਾ ਸੁੱਖ ਇੰਦਰ ਨੂੰ ਹੁੰਦਾ ਹੈ। ਮਹਾਰਾਜ ਕਹਿੰਦੇ, ਫੇਰ ਇੰਦਰ ਕੀ ਸੁਖੀ ਹੈ ਭਾਈ? ਉਹਦੀ ਤਾਂ ਕਲਪਨਾ ਤੇ ਵਾਸ਼ਨਾ ਹੀ ਨਹੀਂ ਹਟਦੀ।

***ਗੋਤਮੁ ਤਪਾ ਅਹਿਲਿਆ ਇਸਤ੍ਰੀ***
***ਤਿਸੁ ਦੇਖਿ ਇੰਦ੍ਰੁ ਲੁਭਾਇਆ ॥***
***ਸਹਸ ਸਰੀਰ ਚਿਹਨ ਭਗ ਹੂਏ***
***ਤਾ ਮਨਿ ਪਛੋਤਾਇਆ ॥ ਅੰਗ - ੧੩੪੪***

ਰੋਂਦਾ ਸੀਗਾ -

***ਸਹੰਸਰ ਦਾਨ ਦੇ ਇੰਦ੍ਰੁ ਰੋਆਇਆ ॥***
***ਪਰਸ ਰਾਮੁ ਰੋਵੈ ਘਰਿ ਆਇਆ ॥ ਅੰਗ - ੯੫੩***

ਪਰਸਰਾਮ ਬਲ ਵਾਲਾ ਸੀਗਾ, 'ਨਾਮ' ਹੈ ਨਹੀਂ ਸੀ ਉਹਦੇ ਕੋਲ ਤਪ ਵਾਲਾ ਸੀਗਾ। ਤਪਸਵੀ ਉਹਦੇ ਨਾਲ ਦਾ ਕੋਈ ਨਹੀਂ ਹੋਇਆ, ਸੂਰਮਾ ਉਹਦੇ ਨਾਲ ਦਾ ਕੋਈ ਨਹੀ ਹੋਇਆ। ਪਰਸਰਾਮ ਦੇ ਨਾਲ ਦਾ। ਕੋਈ ਉਹਦੇ ਨਾਲ ਮੈਦਾਨ-ਏ-ਜੰਗ 'ਚ ਆ ਹੀ ਨਹੀਂ ਸੀ ਸਕਦਾ। ਸ੍ਰੀ ਰਾਮ ਚੰਦਰ ਜੀ ਨੇ ਨਿਮਰਤਾ ਦੇ ਨਾਲ ਉਹਦੇ ਚਰਨਾਂ ਨੂੰ ਹੱਥ ਲਾ ਕੇ ਸ਼ਕਤੀ ਖਿੱਚ ਲਈ ਸੀ, ਉਹ ਵੀ ਕਹਿੰਦੇ ਜਦੋਂ ਘਰ ਪਿਉ ਮਰ ਗਿਆ ਤਾਂ ਉਹ ਰੋਇਆ ਫੇਰ।

***ਅਜੈ ਸੁ ਰੋਵੈ ਭੀਖਿਆ ਖਾਇ ॥***
***ਐਸੀ ਦਰਗਹ ਮਿਲੈ ਸਜਾਇ ॥ ਅੰਗ - ੯੫੩***

ਅਜ ਰਾਜਾ ਬਹੁਤ ਬਲਵਾਨ ਸੀ, ਉਹ ਵੀ ਆਪਣੀ ਗਲਤੀ ਦੇ ਨਾਲ ਰੋਂਦਾ ਰਿਹਾ।

***ਰੋਵੈ ਰਾਮੁ ਨਿਕਾਲਾ ਭਇਆ ॥***
***ਸੀਤਾ ਲਖਮਣੁ ਵਿਛੁੜਿ ਗਇਆ ॥ ਅੰਗ - ੯੫੪***

ਰਾਮ ਚੰਦਰ ਜੀ ਰੋ ਰਹੇ ਨੇ। ਕਹਿੰਦੇ ਸੀ ਅਸੀਂ ਮਰਿਆਦਾ ਪੁਰਸ਼ੋਤਮ ਸੀ, ਇੱਕ ਡਰਾਮਾ ਕਰਦੇ ਸੀ, ਲੇਕਿਨ ਰੋਏ ਤਾਂ ਹੈ ਨਾ। ਗੁਰੂ ਦਸਵੇਂ ਪਾਤਸ਼ਾਹ ਵੀ ਕਹਿੰਦੇ ਅਸੀਂ ਡਰਾਮਾ ਕਰਨ ਆਏ -

***ਮੈ ਹੋ ਪਰਮ ਪੁਰਖ ਕੋ ਦਾਸਾ।***
***ਦੇਖਨ ਆਯੋ ਜਗਤ ਤਮਾਸਾ।***

ਤਮਾਸ਼ਾ ਦੇਖਣ ਆਇਆ ਹਾਂ, ਡਰਾਮਾ ਕਰਨ ਆਇਆ ਹਾਂ ਮੈਂ। ਮੈਂ ਇਹਦੇ ਵਿੱਚ ਇੱਕ ਪਾਤਰ ਹਾਂ। ਸਾਹਿਬਜ਼ਾਦਿਆਂ ਨੂੰ ਹੱਥੀਂ ਤਿਆਰ ਕਰ-ਕਰ ਕੇ ਤੋਰਦੇ ਨੇ। ਜਦੋਂ ਸ਼ਹੀਦ ਹੋ ਗਏ ਅਰਦਾਸ 'ਚ ਹੋ ਗਏ। ਹੇ ਪ੍ਰਭੂ! ਤੂੰ ਅਮਾਨਤ ਜੋ ਦਿੱਤੀ ਸੀ, ਉਹ ਈਮਾਨਦਾਰੀ ਨਾਲ ਤੇਰੇ ਚਰਨਾਂ 'ਚ ਵਾਪਸ ਹੋ ਗਈ, ਮੈਂ ਅੱਜ ਬੜਾ ਹੀ ਪ੍ਰਸੰਨ ਹਾਂ। ਰੋਣ ਦਾ ਸਵਾਲ ਹੀ ਨਹੀਂ ਆਇਆ। ਕਵੀ ਲੋਕ ਨੇ ਇਨ੍ਹਾਂ ਨੂੰ ਗੁਰਮਤਿ ਦੇ ਸਿਧਾਂਤ ਨਾ ਪਤਾ ਹੋਣ ਕਰਕੇ ਉਲਟ-ਪੁਲਟ ਗੱਲਾਂ ਕਰ ਦਿੰਦੇ ਨੇ। ਹੌਲੀ-ਹੌਲੀ ਸੌ, ਦੋ ਸੌ ਸਾਲ ਨੂੰ ਇਨ੍ਹਾਂ ਨੇ ਵੀ ਕਰ ਲੈਣਾ ਹੈ ਕਿ ਗੁਰੂ ਦਸਵੇਂ ਪਾਤਸ਼ਾਹ ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ 'ਤੇ ਜ਼ਾਰ-ਜ਼ਾਰ ਰੋਏ। ਉਹਦਾ ਤੇ ਇਨ੍ਹਾਂ ਦਾ ਕੀ ਫਰਕ ਸੀ ਉਹ ਕਿਉਂ ਰੋਏ, ਇਹ ਕਿਉਂ ਨਾ ਰੋਏ? ਹਾਲਾਂਕਿ ੧੪ ਕਲਾਂ ਸੰਪੂਰਨ ਅਵਤਾਰ ਸੀ। ਲੇਕਿਨ ਉਹ ਸਹਿ ਨਾ ਸਕੇ ਦੋਵੇਂ ਚੀਜ਼ਾਂ ਨੂੰ, ਸੀਤਾ ਤੇ ਲਛਮਣ ਦੇ ਵਿਛੋੜੇ ਨੂੰ।

***ਰੋਵਹਿ ਪਾਂਡਹ ਭਏ ਮਜੂਰ ॥***
***ਜਿਨ ਕੈ ਸੁਆਮੀ ਰਹਤ ਹਦੂਰਿ ॥ ਅੰਗ - ੯੫੪***

ਪਾਂਡਵਾਂ ਦੇ ਨਾਲ ਸੋਲਾਂ ਕਲਾਂ ਸੰਪੂਰਨ ਕ੍ਰਿਸ਼ਨ ਮਹਾਰਾਜ ਹਰ ਵਕਤ ਰਹਿੰਦੇ ਸੀ। ਜਿੱਥੇ ਵੀ ਜਾਂਦੇ ਸੀ ਉਥੇ ਰਹਿੰਦੇ ਸੀ। ਆਹ ਪਿੰਜੋਰ ਦੇ ਇਲਾਕੇ ਵਿੱਚ ਇੱਕ ਮਕਾਨ ਬਣਾ ਕੇ ਦਿੱਤਾ ਉਨ੍ਹਾਂ ਨੂੰ ਲਾਖ ਦਾ ਤੇ ਮੂਹਰੇ ਨਾਹੁੰਣ ਵਾਸਤੇ ਚੁਬੱਚੇ ਬਣਾਏ ਹੋਏ ਸੀ ਜਿਹਨੂੰ ਭੀਮ ਤਾਲ ਹੁਣ ਵੀ ਕਹਿੰਦੇ ਨੇ। ਇਸ ਦੀਆਂ ਕੰਧਾਂ ਦੇ ਵਿੱਚ ਚਰਬੀ ਭਰ ਦਿੱਤੀ। ਬਿਦਰ ਨੂੰ ਲਗ ਗਿਆ ਪਤਾ ਕਿ ਓਹਨੇ ਦਸ ਦਿੱਤਾ ਕਿ ਤੁਹਾਨੂੰ ਜਾਲ ਦੇਣਗੇ, ਸੁਰੰਗ ਰੱਖੋ ਤਿਆਰ। ਸੁਰੰਗ ਰੱਖ ਲਈ। ਉਹ ਵੀ ਨਿਕਲ ਕੇ ਆ ਗਏ, ਉਹ ਵੀ ਜਿਥੇ

ਆਪਾਂ ਬੈਠੇ ਹਾਂ (ਰਤਵਾੜਾ ਸਾਹਿਬ), ਇਨ੍ਹਾਂ ਇਲਾਕਿਆਂ 'ਚ ਰਹੇ ਸੀ। ਆਹ ਨਦੀਆਂ ਜਦ ਖੁਸ਼ਕ ਨਹੀਂ ਸੀ ਚਲਦੀਆਂ ਹੁੰਦੀਆਂ ਸੀ ਹਰ ਵਕਤ। ਸਮੇਂ ਦੇ ਫੇਰ ਨਾਲ ਖੁਸ਼ਕ ਹੋ ਗਈਆਂ, ਜੰਗਲ ਸੀ ਬਹੁਤ ਭਾਰਾ, ਦੂਰ ਤੱਕ ਜੰਗਲ ਸੀ। ਇਸ ਤੋਂ ਬਾਅਦ ਜਦੋਂ ਗੁਪਤ ਵਾਸ ਕਰਿਆ ਫੇਰ ਰੋਏ ਇਹ। ਮਜੂਰ ਬਣ-ਬਣ ਕੇ ਰੋਏ। ਸੋ ਇਸ ਤਰ੍ਹਾਂ ਦੇ ਨਾਲ ਸਾਰੇ ਰੋਏ। ਰਾਵਣ ਰੋਇਆ-

*ਰੋਵੈ ਦਹਸਿਰੁ ਲੰਕ ਗਵਾਇ ॥*
*ਜਿਨਿ ਸੀਤਾ ਆਦੀ ਡਉਰੂ ਵਾਇ ॥*
*ਰੋਵਹਿ ਪਾਂਡਹ ਭਏ ਮਜੂਰ ॥*
*ਜਿਨ ਕੈ ਸੁਆਮੀ ਰਹਤ ਹਦੂਰਿ ॥*
*ਰੋਵੈ ਜਨਮੇਜਾ ਖੁਇ ਗਇਆ ॥*
*ਏਕੀ ਕਾਰਣਿ ਪਾਪੀ ਭਇਆ ॥ ਅੰਗ - ੯੫੪*

ਅਖੀਰ ਮਹਾਰਾਜ ਲਿਖਦੇ ਨੇ ਕਿ -

*ਬਾਲੀ ਰੋਵੈ ਨਾਹਿ ਭਤਾਰੁ ॥*
*ਨਾਨਕ ਦੁਖੀਆ ਸਭੁ ਸੰਸਾਰੁ ॥ ਅੰਗ - ੯੫੪*

ਕਿਉਂ ਦੁੱਖੀ ਹੈ ਸੰਸਾਰ। ਉਹਦੇ ਕੋਲ ਨਾਮ ਨਹੀਂ ਹੈ। ਨਾਮ ਤੋਂ ਖਾਲੀ ਰੋਂਦਾ ਹੈ -

*ਮੰਨੇ ਨਾਉ ਸੋਈ ਜਿਣਿ ਜਾਇ ॥*
*ਅਉਰੀ ਕਰਮ ਨ ਲੇਖੈ ਲਾਇ ॥ ਅੰਗ - ੯੫੪*

ਜਿਹੜੇ 'ਨਾਮ' ਦੇ ਵਿੱਚ ਵਿਸ਼ਵਾਸ਼ ਲੈ ਆਉਣ, ਪ੍ਰੀਪੂਰਨ ਨਾਮ ਦੀ ਜਿਨ੍ਹਾਂ ਨੂੰ ਸੋਝੀ ਹੋ ਜਾਏ ਤੇ ਹਿਰਦੇ ਵਿੱਚ ਮੰਨ ਲੈਣ-

*ਮੰਨੇ ਕੀ ਗਤਿ ਕਹੀ ਨ ਜਾਇ ॥*
*ਜੇ ਕੋ ਕਹੈ ਪਿਛੈ ਪਛੁਤਾਇ ॥*
*ਕਾਗਦਿ ਕਲਮ ਨ ਲਿਖਣਹਾਰੁ ॥*
*ਮੰਨੇ ਕਾ ਬਹਿ ਕਰਨਿ ਵੀਚਾਰੁ ॥ ਅੰਗ - ੩*

'ਅਉਰੀ ਕਰਮ ਨ ਲੇਖੈ ਲਾਇ ॥' ਬਾਕੀ ਕਰਮ ਨਹੀਂ ਲੇਖੇ ਲਗਦੇ। ਸਿਰਫ 'ਨਾਮ' ਇਲਾਜ ਹੈ -

***ਧਾਰਨਾ - ਤੇਰੇ ਸਾਰਿਆਂ ਦੁਖਾਂ ਦੀ ਹੈ ਦਾਰੂ***
***ਏਕੋ ਨਾਮ ਵਾਹਿਗੁਰੂ ਦਾ।***

ਸਾਰੇ ਦੁੱਖ ਜਿੰਨੇ ਵੀ ਨੇ 'ਸਰਬ ਰੋਗ ਕਉ ਅਉਖਦੁ ਨਾਮ' ਇੱਕ ਨਾਮ ਸਾਰੀਆਂ ਬਿਮਾਰੀਆਂ ਦਾ, ਸਾਰੀਆਂ ਤਕਲੀਫਾਂ ਦਾ ਇਲਾਜ ਹੈ। ਮਹਾਰਾਜ ਇਸ ਕਰਕੇ ਕਹਿੰਦੇ ਨੇ -

*ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥*
*ਕਲਿ ਕਲੇਸ ਤਨ ਮਾਹਿ ਮਿਟਾਵਉ ॥*
*ਅੰਗ - ੨੬੨*

ਫਾਇਦਾ ਕੀ ਹੋਏਗਾ? ਕਲ੍ਹਾ ਤੇ ਕਲੇਸ਼ ਦੋਵੇਂ ਮਿਟ ਜਾਣਗੇ। ਹੁਣ ਕਲਾ ਤੇ ਕਲੇਸ਼ ਨੂੰ ਮਿਟਾਉਣ ਵਾਸਤੇ ਤਾਂ 'ਨਾਮ' ਲਿਆਂਦਾ ਹੈ ਗੁਰੂ ਮਹਾਰਾਜ ਨੇ ਤੇ ਜਿਹੜੀ ਸੇਵਾ ਹੈ ਇਹਦੇ ਬਾਰੇ ਵੀ ਸਮਝੋ ਥੋੜ੍ਹਾ ਜਿਹਾ। ਤਿੰਨ ਯੁੱਗ ਜਿਹੜੇ ਮੈਂ ਗਿਣੇ ਨੇ, ੧੭ ਲੱਖ ੨੮ ਹਜ਼ਾਰ ਸਾਲ ਸਤਿਜੁਗ ਦੇ, ੧੨ ਲੱਖ ੯੬ ਹਜ਼ਾਰ ਸਾਲ ਤ੍ਰੇਤੇ ਯੁੱਗ ਦੇ, ੮ ਲੱਖ ੬੪ ਹਜ਼ਾਰ ਸਾਲ ਦੁਆਪਰ ਯੁੱਗ ਦੇ; ਇਨ੍ਹਾਂ ਯੁੱਗਾਂ ਦੇ ਅੰਦਰ, ਜਿੱਡੀ ਯੁੱਗ ਦੀ ਉਮਰ ਵੱਡੀ ਹੈ, ਓਨੀਓਂ ਇਨਸਾਨ ਦੀ ਉਮਰ ਵੱਡੀ ਸੀ। ਲੇਕਿਨ ਤ੍ਰਿਸ਼ਨਾ ਓਨੀਓਂ ਘੱਟ ਸੀ, ਲੱਖ ਸਾਲ ਦਾ ਬੰਦੇ ਦਾ ਸਰੀਰ ਰਹਿੰਦਾ ਸੀ ਸਤਿਜੁਗ ਦੇ ਅੰਦਰ, ਕਲਪਨਾ ਕੋਈ ਨਹੀਂ ਸੀ। 'ਸਤਿ' ਦੇ ਆਸਰੇ ਜੀਉਂਦਾ ਸੀ, ਸਤਿ ਬੋਲਦੇ ਸੀ। ਪ੍ਰਮੇਸ਼ਰ ਦਿੰਦਾ ਸੀ ਖਾਣ ਨੂੰ ਕਲਪਨਾ ਨਹੀਂ ਸੀ ਕਰਦੇ। ਮਰਿਆਦਾ ਵਿੱਚ ਰਹਿੰਦੇ ਸੀ ਸੰਜਮ ਵਿੱਚ ਰਹਿੰਦੇ ਸੀ। 'ਸੰਜਮ' ਦੀ ਗੱਲ ਸਮਝਣ ਵਾਲੀ ਹੈ। ਸੰਜਮ ਇਹ ਹੁੰਦਾ ਹੈ ਕਿ ਹਰ ਚੀਜ਼ ਦਾ ਸੰਜਮ ਹੁੰਦਾ ਹੈ ਦੁਨੀਆਂ 'ਚ। ਗ੍ਰਹਿਸਤ ਦਾ ਵੀ ਉਨ੍ਹਾਂ ਦਾ ਸੰਜਮ ਸੀ, ਇੱਕ ਜਾਂ ਦੋ ਬੱਚੇ ਪੈਦਾ ਕਰਨੇ ਸੀ। ਐਨੇ ਬ੍ਰਹਮਚਾਰੀ ਰਹਿੰਦੇ ਸੀ। ਉਮਰਾਂ ਵੱਡੀਆਂ ਹੁੰਦੀਆਂ ਸੀ, ਕਿਉਂਕਿ ਨਾ ਕਾਮ ਵਾਸ਼ਨਾ, ਨਾ ਕ੍ਰੋਧ ਵਾਸ਼ਨਾ, ਨਾ ਲੋਭ ਦੀ ਵਾਸ਼ਨਾ, ਨਾ ਅਹੰਕਾਰ ਦੀ, ਨਾ ਮੋਹ ਦੀ। ਇਨ੍ਹਾਂ ਤੋਂ ਉੱਪਰ ਸੀ ਉਹ ਲੋਕ, ਸਤਿ ਦਾ ਜੀਵਨ ਬਤੀਤ ਕਰਦੇ ਸੀ ਤੇ ਉਮਰਾਂ ਉਨ੍ਹਾਂ ਦੀਆਂ ਵੱਡੀਆਂ ਹੁੰਦੀਆਂ ਤੇ ਉਸ ਵੇਲੇ ਘਾਲ ਕਮਾਈ ਬਹੁਤ ਕਰਦੇ ਸੀ। ਹੱਡੀ ਵਿੱਚ ਜਾਨ ਹੋਇਆ ਕਰਦੀ ਸੀ। ਦਸਵੇਂ ਦੁਆਰ ਸਵਾਸ ਚੜ੍ਹਾ ਕੇ ਹਜ਼ਾਰਾਂ ਸਾਲ ਬੈਠੇ ਰਹਿੰਦੇ ਸੀ, ਯੋਗ ਸਾਰੇ ਕਰਦੇ ਸੀ। ਇਕੱਲੀ-ਇਕੱਲੀ ਨਾੜ ਦਾ ਗਿਆਨ ਸੀ ਉਨ੍ਹਾਂ ਨੂੰ। ਉਨ੍ਹਾਂ ਸਮਿਆਂ ਦੇ ਵਿੱਚ ਦੱਸਿਆ ਹੋਇਆ ਹੈ ਕਿ ਆਹ ਸਰੀਰ ਦੇ ਅੰਦਰ -

*ਨਉ ਦਰਵਾਜੇ ਕਾਇਆ ਕੋਟੁ ਹੈ*
*ਦਸਵੈ ਗੁਪਤੁ ਰਖੀਜੈ ॥ ਅੰਗ - ੯੫੪*

ਉਨ੍ਹਾਂ ਖੋਜ ਕਰੀ ਹੋਈ ਸੀ ਇਹ; ਉਨ੍ਹਾਂ ਨੇ ਹੀ ਦੱਸਿਆ ਹੈ ਕਿ ਇਸ ਸਰੀਰ ਦੇ ਅੰਦਰ ੭੨ ਕਰੋੜ ੭੨ ਲੱਖ ੭੨, ਹਜ਼ਾਰ ਦੋ ਸੌ ਖੂਨ ਦੀਆਂ ਨਾੜੀਆਂ ਨੇ। ਦੋ ਖਰਬ ੧੫ ਅਰਬ ਸੈਲ ਲੱਗੇ ਹੋਏ ਨੇ। ਬੜੀ ਉਨ੍ਹਾਂ ਨੇ ਖੋਜ ਕਰੀ, ਇਥੇ ਦੀ ਵੀ ਕਰੀ, ਉਪਰਲੀ ਵੀ ਕਰੀ, ਦਰਗਾਹ ਦੀ ਵੀ ਕਰੀ। ਸਾਡੇ ਵਾਸਤੇ ਆਪਣੇ ਤਜਰਬੇ ਜਿਵੇਂ ਸਾਇੰਸਦਾਨ ਲਿਖਦੇ ਨੇ ਇਸ ਤਰ੍ਹਾਂ ਲਿਖ ਗਏ, ਸਾਇੰਸਦਾਨਾਂ ਨੂੰ ਨਹੀਂ ਪਤਾ ਕਿ ਉੱਤੇ ਦਰਗਾਹ ਵੀ ਕੋਈ ਚੀਜ਼ ਹੈ। ਹਾਲੇ ਤੱਕ ਤਾਂ ਪਤਾ ਨਹੀਂ ਲੱਗਿਆ। ਲੇਕਿਨ ਇਨ੍ਹਾਂ ਦੇ ਦਿਮਾਗ 'ਚ ਆਉਣ ਲੱਗ ਗਿਆ ਕਿ ਕੁਛ ਅੱਗੇ-ਅੱਗੇ, ਹੋਰ ਕੁਛ ਹੈ। ਪ੍ਰਕ੍ਰਿਤੀ ਤੋਂ ਅੱਗੇ ਨਹੀਂ ਅਜੇ ਸਮਝੇ, ਲੇਕਿਨ ਇਹ ਇਹ ਸਮਝ ਗਏ ਕਿ ਆਹ ਜਿਹੜਾ matter ਹੈ, ਇਸ ਤੋਂ ਸੂਖਸ਼ਮ ਹੋਰ ਵੀ ਚੀਜ਼ਾਂ ਹੁੰਦੀਆਂ ਨੇ, ਦਰਗਾਹ ਦਾ ਨਹੀਂ ਪਤਾ ਲੱਗਿਆ, ਨਾ ਦੇਵਤਿਆ ਦਾ ਪਤਾ ਲੱਗਿਆ, ਉਨ੍ਹਾਂ ਨੂੰ ਪਤਾ ਸੀ। ੧੪ ਸਵਰਗ ਲਿਖੇ ਨੇ ਉਨ੍ਹਾਂ ਨੇ। ਇੱਕ ਤੋਂ ਇੱਕ ਚੜ੍ਹਦਾ। ਉਨ੍ਹਾਂ ਦਿਨਾਂ 'ਚ ਉਹ ਜਪ ਤਪ ਕਰਦੇ ਸੀ। ਸਰੀਰ ਕਰੜੇ ਸੀ, ਧੂਣੀਆਂ ਤਾਪਦੇ ਸੀ, ਜਲ ਧਾਰੇ ਕਰਦੇ ਸੀ, ਜੰਗਲਾਂ 'ਚ ਰਹਿੰਦੇ ਸੀ, ਰੋੜ੍ਹਾਂ 'ਤੇ ਸੌਂਦੇ ਸੀ, ਬੇਅੰਤ-ਬੇਅੰਤ ਚਿਰ ਭੁੱਖੇ ਰਹਿੰਦੇ ਸੀ, ਵਰਤ ਬੜੇ ਲੰਮੇ ਰਖਦੇ ਸੀ।

***'ਚਲਦਾ'***

# ਮਾਰਗ ਚੋਣ
# (Choosing A Path)

*ਡਾ. ਸਵਾਮੀ ਰਾਮ ਜੀ*
*ਅਨੁਵਾਦਕ ਡਾ. ਤੇਜਿੰਦਰ ਮਲਹੋਤਰਾ*

**ਈਸਾ ਜੀ ਭਗਤੀ ਦੇ ਮਾਰਗ ਤੇ ਚੱਲੇ, ਵਿਹਾਰਕ ਪੱਖੋਂ ਈਸਾਈ ਮਤ ਭਗਤੀ ਮਾਰਗ ਹੈ, ਪਹਿਲੇ ਈਸਾਈ, ਇਸੇ ਮਤ ਨੂੰ ਮੰਨਦੇ ਸੀ ਇਸੇ ਤੇ ਹੀ ਚਲਦੇ ਸੀ, ਪਰ ਅੱਜ ਦੇ ਈਸਾਈ ਇਸ ਤੇ ਨਹੀਂ ਚਲਦੇ। ਈਸਾ ਜੀ ਇਸ ਧਰਤੀ ਉਤੇ ਇੱਕ ਮਨੁੱਖ ਦੇ ਰੂਪ ਵਿੱਚ ਆਏ ਸੀ ਪਰ ਉਨ੍ਹਾਂ ਨੇ ਇਹ ਸਾਬਤ ਕਰ ਦਿੱਤਾ ਕਿ ਮਨੁੱਖਾਂ ਕੋਲ ਉਹ ਗੁਣ ਹਨ ਉਹ ਸਮਰੱਥਾ ਹੈ ਕਿ ਮਨੁੱਖ ਸੰਪੂਰਣ ਹੋ ਸਕਦਾ ਹੈ, ਈਸਾ ਜੀ ਦੀ ਫਿਲੌਸਫੀ ਪਿਆਰ ਦੀ ਫਿਲੌਸਫੀ ਹੈ, ਭਗਤੀ ਦੀ ਫਿਲੌਸਫੀ ਹੈ। ਈਸਾ ਜੀ ਨੇ ਕਿਹਾ ਹੈ ਜੀਵਨ ਦਾ ਸਭ ਤੋਂ ਵੱਡਾ ਕਾਨੂੰਨ ਹੈ ਪ੍ਰਭੂ ਨੂੰ ਪਿਆਰ ਕਰਨਾ, ਪੂਰੇ ਮਨ ਨਾਲ ਸੱਚੇ ਦਿਲ ਨਾਲ ਪਿਆਰ ਕਰਨਾ, ਆਤਮਾ ਨਾਲ ਪਿਆਰ ਕਰਨਾ, ਗੁਆਂਢੀ ਨੂੰ ਉਸ ਤਰ੍ਹਾਂ ਹੀ ਪਿਆਰ ਕਰਨਾ ਜਿਵੇ ਆਪਣੇ ਆਪ ਨੂੰ। ਈਸਾ ਜੀ ਦੇ ਸਭ ਤੋਂ ਨੇੜੇ ਦੇ ਚੇਲੇ ਨੇ ਕਿਹਾ ਸੀ ਜਿਸ ਦਾ ਨਾਮ ਜੌਨ ਸੀ (John) ਜਿਹੜਾ ਪਿਆਰ ਨਹੀਂ ਕਰਨਾ ਜਾਣਦਾ ਉਹ ਪ੍ਰਮਾਤਮਾ ਨੂੰ ਨਹੀਂ ਜਾਣ ਸਕਦਾ, ਪਿਆਰ ਹੀ ਪ੍ਰਮਾਤਮਾ ਹੈ....ਜਿਹੜਾ ਪਿਆਰ ਵਿੱਚ ਰਹਿੰਦਾ ਹੈ ਉਹ ਪ੍ਰਭੂ ਵਿੱਚ ਨਿਵਾਸ ਕਰਦਾ ਹੈ। (Paul) ਪੌਲ** ਜਿਹੜਾ ਕਿ ਇੱਕ ਅਤਿਆਚਾਰੀ ਸੀ, ਉਸ ਨੂੰ ਈਸਾ ਜੀ ਨੇ ਸੰਤ ਬਣਾਇਆ, ਪਿਆਰ ਦੀ ਸ਼ਕਤੀ ਨਾਲ, ਜੌਨ ਆਪਣੀ ਇੱਕ ਧਾਰਮਿਕ ਪੱਤਰ ਵਿੱਚ ਦੱਸਿਆ ਹੈ, ਪਿਆਰ ਸਦਾ ਹੈ ਸਬਰ, ਸੰਤੋਖ, ਦਇਆਲੂ ਹੁੰਦਾ, ਪਿਆਰ ਕਦੀ ਵੀ ਈਰਖਾ ਨਹੀਂ ਰਖਦਾ, ਪਿਆਰ ਕਦੀ ਵੀ ਸ਼ੇਖੀ ਖੋਰ, ਅਹੰਕਾਰੀ, ਕੁਰੱਖਤ, ਸੁਆਰਥੀ ਨਹੀਂ ਹੁੰਦਾ, ਪਿਆਰ ਕਦੀ ਵੀ ਅਪਰਾਧ ਨਹੀਂ ਕਰਦਾ, ਪਿਆਰ ਕਦੀ ਵੀ ਕ੍ਰੋਧ ਨਹੀਂ ਕਰਦਾ, ਬੁਰਾ ਨਹੀਂ ਮਨਾਉਂਦਾ। ਪਿਆਰ ਕਦੀ ਵੀ ਦੂਸਰਿਆਂ ਦੀ ਕਮਜ਼ੋਰੀ ਵਿੱਚ ਗਲਤੀ ਵਿੱਚ ਖੁਸ਼ ਨਹੀਂ ਹੁੰਦਾ, ਪਿਆਰ ਤਾਂ ਸੱਚ ਵਿੱਚ ਖੁਸ ਹੁੰਦਾ ਹੈ, ਪਿਆਰ ਸਦਾ ਹੀ ਖਿਮਾ ਕਰਨ ਨੂੰ ਤਿਆਰ ਹੈ, ਭਰੋਸਾ ਕਰਦਾ ਹੈ, ਆਸ ਬੰਨ੍ਹਦਾ ਹੈ ਤਾਂ ਜੋ ਉਹ ਸਭ ਕੁਝ ਸਹਿ ਸਕੇ ਜੋ ਵੀ ਕੁਝ ਉਸ ਦੇ ਰਾਹ ਤੇ ਆਵੇ। ਪਿਆਰ ਜੀਵਨ ਦਾ ਇੱਕ ਸਥਾਈ ਨਿਯਮ ਹੈ। ਈਸਾਈ ਮਤ ਦੀ ਬੁਨਿਆਦ ਪਿਆਰ ਦੀ ਫਿਲੌਸਫੀ ਹੀ ਹੈ, ਬਹੁਤ ਸਾਰੇ ਈਸਾਈ ਸੰਤ ਜਿਵੇਂ ਕਿ ਫਰਾਂਸਿਸ (Frances) ਮਦਰ ਟਰੀਸਾ (Teresa) ਇਹ ਬਹੁਤ ਵੱਡੇ ਉੱਘੇ ਭਗਤ ਹੋਏ ਹਨ। ਸਾਰੇ ਹੀ ਮਜ਼ਹਬ ਸ਼ਰਧਾ ਦਾ ਮਾਰਗ ਦਸਦੇ ਹਨ, ਪਰ ਬਹੁਤ ਸਾਰੇ ਲੋਕ ਨਹੀਂ ਜਾਣਦੇ ਸ਼ਰਧਾ ਕੀ ਹੈ। ਜਦੋਂ ਅਸੀਂ ਵੱਡੇ-ਵੱਡੇ ਮਜ਼ਹਬਾਂ ਦੇ ਤੱਤ ਜਾਣ ਜਾਂਦੇ ਹਾਂ, ਅਸੀਂ ਇਹ ਵੀ ਜਾਣ ਲੈਂਦੇ ਹਾਂ ਕਿ ਇਹ ਸਭ ਇੱਕ ਹੀ ਹਨ। ਸਾਰੇ ਹੀ ਮਜ਼ਹਬਾਂ ਦਾ ਅਧਾਰ ਪ੍ਰੇਮ ਹੀ ਹੈ, ਸਾਰੇ ਹੀ ਦਸਦੇ ਹਨ ਪਿਆਰ ਕਰੋ, ਦਇਆਲੂ ਹੋਵੋ, ਹਲੀਮ ਹੋਵੋ, ਸੱਚੇ ਬਣੋ। ਮਜ਼ਹਬਾਂ ਵਿੱਚ ਕਿੱਥੇ-ਕਿੱਥੇ ਮਤਭੇਦ ਹੈ? ਭੇਦ ਤਾਂ ਉਨ੍ਹਾਂ ਚੀਜ਼ਾਂ ਵਿੱਚ ਹੈ ਜਿਹੜੇ ਤੱਤ ਨਹੀਂ ਹਨ, ਅਧਾਰ ਨਹੀਂ ਹਨ। ਬਹੁਤ ਸਾਰੇ ਲੋਕ ਸੋਚਦੇ ਹਨ,

## ਪ੍ਰਾਪਤੀ ਦੇ ਚਿੰਨ

ਭਗਤੀ ਮਾਰਗ ਤੇ ਤੁਸੀਂ ਸਭ ਕੁਝ ਪ੍ਰਮਾਤਮਾ ਲਈ ਹੀ ਕਰਦੇ ਹੋ, ਮਨੁੱਖ ਨੂੰ ਕੋਈ ਮਹੱਤਵ ਨਹੀਂ ਦਿੱਤਾ ਜਾਂਦਾ, ਤੁਸੀਂ ਆਪਣੇ ਲਈ ਕੁਝ ਵੀ ਨਹੀਂ ਕਰਦੇ, ਸਭ ਕੁਝ ਪ੍ਰਮਾਤਮਾ ਨੂੰ ਹੀ ਅਰਪਣ ਹੈ। ਕਰਮ ਦੇ ਮਾਰਗ ਤੇ, ਤੁਸੀਂ ਕਿਸੇ ਲਈ ਕਰਮ ਕਰ ਰਹੇ ਹੋ, ਕਿਸੇ ਦੇ ਦੁਆਰਾ ਤੁਸੀਂ ਪ੍ਰਭੂ ਨਾਲ ਜੁੜ ਰਹੇ ਹੋ। ਪਤੀ ਆਪਣੀ ਪਤਨੀ ਦੀ ਸੇਵਾ ਕਰ ਰਿਹਾ ਹੈ ਕਿਉਂਕਿ ਉਹ ਪ੍ਰਮਾਤਮਾ ਦੀ ਭੇਜੀ ਹੋਈ ਹੈ, ਜੋ ਵੀ ਤੁਸੀਂ ਆਪਣੇ ਪਤੀ ਲਈ, ਪਤਨੀ ਲਈ, ਬੱਚਿਆਂ ਲਈ ਕਰਦੇ ਹੋ, ਗੁਆਂਢੀਆਂ ਲਈ ਕਰਦੇ ਹੋ, ਮਾਨਵਤਾ ਲਈ ਕਰਦੇ ਹੋ ਉਹ ਪ੍ਰਮਾਤਮਾ ਲਈ ਹੀ ਹੈ। ਇਸ ਨੂੰ ਕਰਮ ਦਾ ਮਾਰਗ ਕਹਿੰਦੇ ਹਨ। ਪਰ ਭਗਤੀ ਦੇ ਮਾਰਗ ਤੇ, ਪ੍ਰਭੂ ਹੀ ਸਭ ਤੋਂ ਪਹਿਲੇ ਹੈ, ਭਗਤੀ ਦੇ ਮਾਰਗ ਤੁਸੀਂ ਸਭ ਕੁਝ ਸਮਰਪਣ ਕਰਦੇ ਹੋ, ਭਗਤ ਕਹਿੰਦਾ ਹੈ, ਮੇਰੇ ਕਰਮ, ਕੰਮ, ਮੇਰੀ ਕਥਨੀ, ਮੇਰੀ ਸੋਚਣੀ, ਜੋ ਕੁਝ ਵੀ ਮੇਰਾ ਹੈ ਉਹ ਤੇਰਾ ਹੀ ਹੈ, ਮੈਂ ਤੇਰਾ, ਤੂੰ ਮੇਰਾ ਜਦੋਂ ਤੁਸੀਂ ਆਪਣੀਆਂ ਭਾਵਨਾਵਾਂ ਨੂੰ ਪ੍ਰਭੂ ਪਾਸੇ ਲਗਾ ਲੈਂਦੇ ਹੋ, ਜਦੋਂ ਭਾਵਨਾਵਾਂ ਸਕਾਰਾਤਮ ਸ਼ਕਤੀ ਨੂੰ ਜਾਣ ਲੈਂਦੇ ਹੋ, ਜਦੋਂ ਤੁਸੀਂ ਪਿਆਰ ਕਰਨਾ ਸਿੱਖ ਲੈਂਦੇ ਹੋ, ਫੇਰ ਤੁਸੀਂ ਸਭ ਕੁਝ ਹੀ ਪ੍ਰਮਾਤਮਾ ਨੂੰ ਅਰਪਣ ਕਰ ਦਿੰਦੇ ਹੋ, ਜੋ ਕੁਝ ਵੀ ਕਹਿਣ ਵਿੱਚ ਉਸਦਾ ਹੈ ਉਹ ਪ੍ਰਭੂ ਨੂੰ ਸਮਰਪਣ ਕਰਕੇ ਕਹੇਗਾ, ਇਹ ਤੇਰਾ ਹੈ, ਤੇਰਾ ਹੈ, ਤੇਰਾ ਹੈ, ਇੱਕ ਸੱਚਾ ਸ਼ਰਧਾਲੂ, ਇੱਕ ਸੱਚਾ ਸੇਵਕ ਉਹ ਹੈ ਜਿਹੜਾ ਚੁੱਪ ਕਰਕੇ ਸਭ ਕੁਝ ਸਮਰਪਣ ਕਰ ਦਿੰਦਾ ਹੈ। ਉਹ ਅਗਲੇ ਜਨਮ ਮੁਕਤੀ ਪ੍ਰਾਪਤ ਕਰਨ ਦੀ ਉਡੀਕ ਨਹੀਂ ਕਰਦਾ, ਉਹ ਤਾਂ ਏਥੇ ਹੀ ਮੁਕਤ ਹੋ ਚੁੱਕਾ ਹੈ।

**ਭਗਤੀ ਦੀਆਂ ਤਿੰਨ ਪੌੜੀਆਂ ਹਨ, ਭਗਤੀ ਮਾਰਗ ਉਸ ਸਿਸ਼ ਲਈ ਹੈ ਜਿਹੜਾ ਦਵੈਤਵਾਦ ਦੀ ਫਿਲੌਸਫੀ ਵਿੱਚ ਵਿਸ਼ਵਾਸ਼ ਰਖਦਾ ਹੈ ਇਸ ਦਾ ਪਹਿਲਾ ਚਿੰਨ੍ਹ ਹੈ, "ਮੈਂ ਤੇਰਾ ਹਾਂ, ਦੂਸਰਾ ਚਿੰਨ ਹੈ, ਤੂੰ ਮੇਰਾ ਹੈ, ਇਸ ਤੋਂ ਪਿਛੋਂ ਤੁਸੀਂ ਆਪਣੇ ਆਪ ਨੂੰ ਪ੍ਰਮਾਤਮਾ ਨਾਲ ਅਭੇਦ ਹੋਣਾ ਸ਼ੁਰੂ ਕਰਦੇ ਹੋ, ਇਕਾਗਰ ਹੋ ਕੇ ਤੁਸੀਂ ਪ੍ਰਭੂ ਨਾਲ ਇੱਕ ਹੋ ਜਾਂਦੇ ਹੋ, ਪੂਰੀ ਸ਼ਰਧਾ ਨਾਲ ਪੂਰੀ ਨਿਸ਼ਠਾ ਨਾਲ, ਉਹ ਇਹ ਜਾਣ ਲੈਂਦਾ ਹੈ ਕਿ ਉਹ ਪ੍ਰਮਾਤਮਾ ਨਾਲ ਇੱਕ ਹੋ ਗਿਆ ਹੈ, ਉਹ ਤੇ ਪ੍ਰਭੂ ਇੱਕੋ ਹੀ ਹੈ, ਇਹ ਚਿੰਨ ਕੇਵਲ ਕਹਿਣ ਲਈ ਹੀ ਨਹੀਂ ਹਨ, ਇਨ੍ਹਾਂ ਦੀ ਪ੍ਰਾਪਤੀ ਕਰਨੀ ਹੁੰਦੀ ਹੈ, ਇਹ ਚਿੰਨ ਇਹ ਪੌੜੀਆਂ ਪ੍ਰਭੂ ਲਈ ਨਿਰਮਲ ਸੁੱਚੇ ਸੱਚੇ ਪਿਆਰ ਦੀਆਂ ਹਨ। ਜਦੋਂ ਈਸਾ ਜੀ ਨੇ ਕਿਹਾ ਸੀ, ਮੈਂ ਤੇ ਮੇਰਾ ਪ੍ਰਭੂ ਪ੍ਰਮ ਪਿਤਾ ਇੱਕ ਹਾਂ, ਉਹ ਅਭੇਦ ਅਵਸਥਾ ਵਿੱਚ ਸਨ, ਜਦੋਂ ਉਨ੍ਹਾਂ ਨੇ ਕਿਹਾ, ਇਹ ਮੇਰੀ ਸ਼ਕਤੀ ਨਹੀਂ ਇਹ ਤਾਂ ਮੇਰੇ ਪਰਮ ਪਿਤਾ ਦੀ ਸ਼ਕਤੀ ਹੈ, ਉਸ ਨਾਲ ਹੀ ਮੈਂ ਤੁਹਾਨੂੰ ਬਖਸ਼ਿਸ਼ ਕਰ ਰਿਹਾ ਹਾਂ, ਉਸ ਸਮੇਂ ਉਨ੍ਹਾਂ ਦੀ ਅਵਸਥਾ ਸੀ, "ਪ੍ਰਭੂ ਮੈਂ ਤੇਰਾ"।**

ਸ਼ਰਧਾ ਤੋਂ ਭਾਵ ਹੈ ਕਰਮ ਕਾਂਡ, ਨਿਯਮਬੱਧ ਹੈ ਫਾਰਮੂਲਾ ਹੈ। ਬ੍ਰਹਮਗਿਆਨੀਆਂ ਨੇ ਰਿਸ਼ੀਆਂ-ਮੁਨੀਆਂ ਨੇ ਰਹੱਸਵਾਦੀਆਂ ਨੇ ਇਸ ਦਾ ਅਰਥ ਸਮਝਿਆ ਹੈ, ਉਨ੍ਹਾਂ ਨੇ ਪ੍ਰਮਾਤਮਾ ਦੀ ਪ੍ਰਾਪਤੀ ਕੀ ਪ੍ਰਮਾਤਮਾ ਨਾਲ ਇੱਕ ਹੋ ਗਏ, ਸਾਰੀਆਂ ਖੁਸ਼ੀਆਂ ਦੁੱਖ, ਸਾਰੇ ਉਹਨਾਂ ਨੇ ਜੀਵਨ ਦੇ ਸੰਗੀਤ ਬਣਾ ਲਏ।

ਭਗਤੀ ਦੇ ਮਾਰਗ ਤੇ ਦੁਖ ਸੁਖ ਇਨ੍ਹਾਂ ਦੀ ਕੋਈ ਮਹੱਤਤਾ ਹੀ ਨਹੀਂ ਰਹਿੰਦੀ, ਮਨੁੱਖ ਇਸ ਤੋਂ ਉਪਰ ਉੱਠ ਜਾਂਦਾ ਹੈ, ਉਸ ਨੇ ਤਾਂ ਸਭ ਸਮਰਪਣ ਕਰ ਦਿੱਤਾ ਹੈ। ਉਹ ਤਾਂ ਕਹਿੰਦਾ ਹੈ, ਜੋ ਤੈਨੂੰ ਭਾਵੇ ਜਿਵੇਂ ਤੂੰ ਰੱਖੇ ਓਵੇਂ ਹੀ ਰਹਿਣਾ, ਤੂੰ ਮੇਰੀ ਪਰਾਲਬਧ ਬਨਾਉਣ ਵਾਲਾ ਹੈਂ ਮੈਂ ਕਿਸ ਗੱਲ ਦੀ ਚਿੰਤਾ ਕਰਾਂ, ਜੇ ਪੂਰਾ ਸਮਰਪਣ ਨਹੀਂ ਹੈ ਉਹ ਪਿਆਰ ਨਹੀਂ ਹੋ ਸਕਦਾ, ਪੂਰਾ ਸਤਿਕਾਰ ਨਹੀਂ ਹੋ ਸਕਦਾ, ਉਸ ਨੂੰ ਭਗਤੀ ਨਹੀਂ ਕਿਹਾ ਜਾ ਸਕਦਾ, ਪਿਆਰ ਦੇ ਮਾਰਗ ਤੇ ਸਭ ਕੁਝ ਆਤਮ ਸਮਰਪਣ ਹੈ, ਦੁੱਖ ਸੰਤਾਪ ਇਸ ਮਾਰਗ ਤੇ ਕੋਈ ਜਗ੍ਹਾ ਨਹੀਂ ਹੈ, ਦੁੱਖ ਸੰਤਾਪ ਇਸ ਮਾਰਗ ਦੀ ਖੁਸ਼ੀ ਹੈ ਅਨੰਦ ਹੈ। ਇਸ ਮਾਰਗ ਤੇ ਸ਼ਰਧਾ ਪਿਆਰ ਐਨਾ ਹੁੰਦਾ ਹੈ ਕਿ ਸਾਰੇ ਕਰਮ ਪਿਆਰ ਵਿੱਚ ਹੀ ਬਦਲ ਜਾਂਦੇ ਹਨ, ਕੋਈ ਦੁੱਖ ਨਹੀਂ ਰਹਿੰਦਾ ਕਿਉਂਕਿ ਸ਼ਰਧਾਲੂ ਨੇ ਸਭ ਕੁਝ ਨੂੰ ਪਿਆਰ ਹੀ ਮੰਨ ਲਿਆ ਹੈ, ਜੇਕਰ ਦੁੱਖ ਹੈ ਤਾਂ ਇਹ ਪਿਆਰ ਦਾ ਹੀ ਹਿੱਸਾ ਹੈ।

**ਸੱਚੇ ਭਗਤ**

ਸੱਚੇ ਭਗਤਾਂ ਦੀ ਸਦਾ ਇੱਕ ਉੱਤੇ ਸ਼ਰਧਾ ਹੁੰਦੀ ਹੈ, ਇੱਕ ਲਈ ਸਤਿਕਾਰ ਹੁੰਦਾ ਹੈ, ਆਪਣੇ ਪਿਆਰੇ ਲਈ ਪੂਰਾ-ਪੂਰਾ ਸਮਰਪਣ ਹੁੰਦਾ ਹੈ, ਕੋਈ ਮੰਗ ਨਹੀਂ ਹੁੰਦੀ ਕੋਈ ਆਵੇਦਨਾ ਨਹੀਂ ਹੁੰਦੀ, ਕੋਈ ਆਸ ਨਹੀ ਹੁੰਦੀ। ਭਗਤੀ ਮਨੁੱਖ ਨੂੰ ਸੁਖ-ਦੁਖ ਤੋਂ ਪਰ੍ਹੇ ਲੈ ਜਾਂਦੀ ਹੈ। ਸੱਚੇ ਭਗਤਾਂ ਲਈ ਸਭ ਸੁਖ ਹੈ, ਖੁਸੀ ਹੀ ਹੈ। ਸੱਚੇ ਭਗਤ ਇੱਕ ਨਦੀ ਦੀ ਤਰ੍ਹਾਂ ਹਨ ਜਿਹੜੀ ਨਚਦੀ, ਟਪਦੀ, ਗਾਉਂਦੀ, ਪਹਾੜਾਂ ਤੋਂ ਤੁਰਦੀ ਮੈਦਾਨਾਂ ਤੋਂ ਲੰਘਦੀ ਹੈ। ਉਹ ਤਾਂ ਖੁਸ਼ ਹੈ ਉਹ ਆਪਣੇ ਪ੍ਰੀਤਮ ਨੂੰ ਮਿਲਣ ਜਾ ਰਹੀ ਹੈ, ਆਪਣੇ ਪਿਆਰੇ ਸਾਗਰ ਨਾਲ ਉਸ ਦਾ ਮਿਲਾਪ ਹੋਣਾ ਹੈ।

ਭਗਤ ਦੋ ਪ੍ਰਕਾਰ ਦੇ ਹਨ। ਇੱਕ ਤਾਂ ਸੱਚੇ ਭਗਤ ਹਨ, ਦੂਸਰੇ ਜਿਹੜੇ ਕੇਵਲ ਦੁੱਧ ਪੀਣ ਵਾਲੇ ਹਨ। ਇਸ ਗੱਲ ਦੇ ਸਪਸ਼ਟੀਕਰਨ ਲਈ ਇਕ ਬਹੁਤ ਹੀ ਰੌਚਕ ਕਹਾਣੀ ਹੈ ਜਿਹੜੀ ਇਤਿਹਾਸ ਦੇ ਆਧਾਰ ਤੇ ਹੈ। ਅਸੀਂ ਸਾਰੇ ਹੀ ਲੈਲਾ ਮਜਨੂੰ ਦੀ ਕਹਾਣੀ ਤੋਂ ਚੰਗੀ ਤਰ੍ਹਾਂ ਨਾਲ ਜਾਣੂ ਹਾਂ। ਲੈਲਾ ਰਾਜ ਘਰਾਣੇ ਤੋਂ ਸੀ, ਮਜਨੂੰ ਇੱਕ ਗਰੀਬ ਮਾਂ-ਬਾਪ ਦਾ ਬੱਚਾ ਸੀ, ਦੋਨੋਂ ਇੱਕੋ ਸਕੂਲ ਵਿੱਚ ਪੜ੍ਹਦੇ ਸੀ ਦੋਨੋਂ ਇੱਕ ਦੂਸਰੇ ਨੂੰ ਪਿਆਰ ਕਰਨ ਲਗ ਪਏ ਕਿਉਂਕਿ ਪਰਿਵਾਰ ਦਾ ਜੋੜ ਨਹੀਂ ਸੀ ਹੋ ਸਕਦਾ ਜਿਸ ਕਰਕੇ ਉਨ੍ਹਾਂ ਦਾ ਵਿਆਹ ਨਹੀਂ ਸੀ ਹੋ ਸਕਦਾ। ਮਜਨੂੰ ਆਪਣੀ ਪੜ੍ਹਾਈ ਕਰਨ ਦੀ ਥਾਂ ਲੈਲਾ ਦਾ ਨਾ ਹੀ ਲੈਂਦਾ ਰਹਿੰਦਾ ਸੀ। ਜੇ ਅਧਿਆਪਕ ਕਹਿੰਦਾ ਲਿਖੋ 'ਅੱਲਾਹ' ਉਹ ਲੈਲਾ ਦਾ ਨਾਂ ਹੀ ਲਿਖਦਾ ਸੀ ਜੇ ਅਧਿਆਪਕ ਕਹਿੰਦਾ ਕਹਿ 'ਅੱਲਾਹ' ਉਹ ਕਹਿੰਦਾ ਲੈਲਾ ਭਾਵ ਉਹ ਲੈਲਾ ਤੋਂ ਬਿਨ੍ਹਾਂ ਸਭ ਕੁਝ ਭੁੱਲ ਚੁੱਕਾ ਸੀ ਉਹਦੇ ਲਈ ਕੇਵਲ ਲੈਲਾ ਹੀ ਸੀ ਐਥੋਂ ਤਕ ਕੇ ਉਹ ਤਾਂ ਆਪਣਾ ਨਾਲ ਵੀ ਭੁੱਲ ਚੁੱਕਾ ਸੀ, ਉਹ ਤਾਂ ਲੈਲਾ ਦੇ ਪਿਆਰ ਵਿੱਚ ਪੂਰੀ ਤਰ੍ਹਾਂ ਨਾਲ ਗੜੂੰਦਿਆ ਗਿਆ ਸੀ। ਲੈਲਾ ਸ਼ਹਿਜ਼ਾਦੀ ਸੀ, ਮਹਿਲਾਂ ਵਿੱਚ ਰਹਿੰਦੀ ਸੀ, ਮਜਨੂੰ ਦਾ ਸਾਰਾ ਧਿਆਨ ਲੈਲਾ ਵਲ ਹੀ ਲੱਗਾ ਰਹਿੰਦਾ ਹੈ। ਮਜਨੂੰ ਸ਼ਹਿਰ ਤੋਂ ਬਾਹਰ ਇੱਕ ਦਰਖਤ ਦੇ ਥੱਲੇ ਰਹਿੰਦਾ ਸੀ। ਲੈਲਾ ਲਈ ਇਹ ਅਸੰਭਵ ਸੀ ਕਿ ਉਹ ਮਜਨੂੰ ਨਾਲ ਵਿਆਹ ਕਰਾ ਸਕੇ। ਮਜਨੂੰ ਲਈ ਸਾਰਾ ਸੰਸਾਰ ਹੀ ਕੇਵਲ ਲੈਲਾ ਸੀ, ਉਹ ਤਾਂ ਕੇਵਲ ਲੈਲਾ ਦੇ ਪਿਆਰ ਵਿੱਚ ਹੀ ਰੰਗਿਆ ਪਿਆ ਸੀ, ਉਹ ਤਾਂ ਆਪਣੀ ਹੋਂਦ ਹੀ ਭੁੱਲ ਚੁੱਕਾ ਸੀ। ਲੈਲਾ ਇੱਕ ਰਾਜਕੁਮਾਰੀ ਸੀ, ਮਹਿਲਾਂ ਵਿੱਚ ਰਹਿੰਦੀ ਸੀ। ਮਜਨੂੰ ਦਾ ਸਾਰਾ ਧਿਆਨ ਲੈਲਾ ਹੀ ਸੀ ਦੋਨਾਂ ਦਾ ਮੇਲ ਤਾਂ ਸੰਭਵ ਹੀ ਨਹੀਂ ਸੀ।

ਮਜਨੂੰ ਨੇ ਕਦੀ ਅੱਖਾਂ ਖੋਲ੍ਹ ਕੇ ਕਿਸੇ ਨੂੰ ਦੇਖਿਆ ਹੀ ਨਹੀਂ ਸੀ। ਲੈਲਾ ਮਜਨੂੰ ਲਈ ਰਾਤ ਨੂੰ ਆਪਣੀ ਇੱਕ ਦਾਸ ਦੇ ਹੱਥ ਮਜਨੂੰ ਲਈ ਦੁੱਧ ਭੇਜਦੀ ਸੀ। ਉਥੇ ਇੱਕ ਹੋਰ ਨੌਜਵਾਨ ਸੀ ਉਸ ਨੇ ਸੋਚਿਆ, ਮੈਂ ਕਿਉਂ ਨਾ ਮਜਨੂੰ ਬਣ ਜਾਵਾਂ ਤੇ ਦੁੱਧ ਪੀਵਾਂ? ਉਹ ਤਾਂ ਨੇਤਰ ਬੰਦ ਹੀ ਰਖਦਾ ਹੈ ਉਸ ਨੇ ਤਾਂ ਮੈਨੂੰ ਦੇਖਣਾ ਹੀ ਨਹੀਂ, ਸੋ ਉਹ ਨੌਜਵਾਨ ਨਕਲੀ ਮਜਨੂੰ ਬਣ ਕੇ ਬੈਠ ਗਿਆ। ਉਹ ਦਰਖਤ ਦੇ ਥੱਲੇ ਬੈਠਾ ਸੀ ਦਾਸੀ ਨੇ ਭੁਲੇਖੇ ਨਾਲ ਦੁੱਧ ਉਸਨੂੰ ਦੇ ਦਿੱਤਾ। ਉਸਨੇ ਬੜੇ ਸੁਆਦ ਨਾਲ ਦੁੱਧ ਪੀਤਾ, ਵਿਚਾਰਾ ਮਜਨੂੰ ਭੁੱਖਾ ਹੀ ਰਿਹਾ ਪ੍ਰਮਾਤਮਾ ਨੇ ਸੋਚਿਆ ਇਹ ਤਾਂ ਠੀਕ ਨਹੀਂ। ਸੋ ਉਸ ਨੇ ਤਾਂ ਪ੍ਰੀਖਿਆ ਲੈਣੀ ਚਾਹੀ ਇਹ ਦੇਖਣ ਲਈ ਕਿ ਕੀ ਅਸਲੀ ਮਜਨੂੰ ਕੌਣ ਹੈ। ਸੋ ਪ੍ਰਭੂ ਆਪ ਇਸਤਰੀ ਦਾ ਰੂਪ ਧਾਰਬ ਕਰਕੇ ਆਏ ਤੇ ਨਕਲੀ ਮਜਨੂੰ ਨੂੰ ਕਹਿਣ ਲੱਗੇ, ਮੈਂ ਲੈਲਾ ਹਾਂ ਮੈਂ ਦੁੱਧ ਲੈ ਕੇ ਆਈ ਹਾਂ, ਉਹ ਨਕਲੀ ਮਜਨੂੰ ਕਹਿਣ ਲੱਗਾ, ਆਓ, ਆ ਪਿਆਰੀਏ! ਮੇਰੇ ਕੋਲ ਆ ਕੇ ਬੈਠ, ਫੇਰ ਪ੍ਰਮਾਤਮਾ ਕਹਿਣ ਲੱਗੇ, ਮੈਨੂੰ ਤੇਰੇ ਸਰੀਰ ਵਿੱਚੋਂ ਇੱਕ ਪਿਆਲਾ ਖੂਨ ਚਾਹੀਦਾ ਹੈ ਪਰ ਉਹ ਤਾਂ ਝੂਠਾ ਮਜਨੂੰ ਸੀ ਉਹ ਕਹਿਣ ਲੱਗਾ, ਮੈਂ ਤਾਂ ਦੁੱਧ ਪੀਣ ਵਾਲਾ ਪ੍ਰੇਮੀ ਹਾਂ, ਉਹ ਜਿਹੜਾ ਸਾਮ੍ਹਣੇ ਵਾਲੇ ਦਰਖਤ ਥੱਲੇ ਬੈਠਾ ਹੈ ਉਹਦੇ ਕੋਲ ਜਾ। ਫੇਰ ਪ੍ਰਮਾਤਮਾ ਸੱਚੇ ਪ੍ਰੇਮੀ ਕੋਲ ਗਏ ਕਹਿਣ ਲੱਗੇ, ਮੈਂ ਤੇਰੀ ਪ੍ਰੇਮਿਕਾ ਹਾਂ। ਮਜਨੂੰ ਕਹਿਣ ਲੱਗਾ, ਨਹੀਂ ਤੂੰ ਮੇਰੀ ਪ੍ਰੇਮਿਕਾ ਨਹੀਂ, ਫੇਰ ਪ੍ਰਮਾਤਮਾ ਨੇ ਕਿਹਾ ਮੈਂ ਰੱਬ ਹਾਂ ਪ੍ਰਭੂ ਹਾਂ, ਤੂੰ ਅੱਖਾਂ ਖੋਲ੍ਹ ਮੈਨੂੰ ਦੇਖ ਤਾਂ ਲੈ, ਮਜਨੂੰ ਕਹਿਣ ਲੱਗਾ, ਮੈਨੂੰ ਕੋਈ ਇੱਛਾ ਨਹੀਂ ਹੈ ਪ੍ਰਮਾਤਮਾ ਨੂੰ ਦੇਖ ਕੇ ਆਪਣੇ ਨੇਤਰ ਤ੍ਰਿਪਤ ਕਰਨ ਦੀ, ਪ੍ਰਭੂ ਕਹਿਣ ਲੱਗੇ ਅੱਜ ਤਕ ਸੰਸਾਰ ਵਿੱਚ ਕਿਸੇ ਨੇ ਇਸ ਤਰ੍ਹਾਂ ਕਹਿਣ ਦੀ ਹਿੰਮਤ ਨਹੀਂ ਕੀਤੀ, ਮਜਨੂਮ ਕਹਿਣ ਲੱਗਾ, ਜੇ ਤੂੰ ਸੱਚਮੁੱਚ ਪ੍ਰਮਾਤਮਾ ਹੈਂ ਤਾਂ ਤੇ ਤੂੰ ਮੈਨੂੰ ਜਾਣਦਾ ਹੀ ਹੋਵੇਂਗਾ, ਮੇਰੇ ਲਈ ਤਾਂ ਸਭ ਕੁਝ ਲੈਲਾ ਹੀ ਹੈ, ਮੈਂ ਤਾਂ ਲੈਲਾ ਲਈ ਹੀ ਆਪਣੇ ਨੇਤਰ ਖੋਲਾਂਗਾ, ਮੈਂ ਤਾਂ ਕਿਸੇ ਹੋਰ ਨੂੰ ਦੇਖਣਾ ਹੀ ਨਹੀਂ ਚਾਹੁੰਦਾ, ਮੇਰੀ ਸਾਰੀ ਸ਼ਰਧਾ ਲੈਲਾ ਲਈ ਹੀ ਹੈ, ਮੈਨੂੰ ਕਿਸੇ ਦੀ ਸਹਾਨੂਭੂਤੀ ਵੀ ਨਹੀਂ ਚਾਹੀਦੀ, ਮੈਨੂੰ ਕੋਈ ਸਵਰਗ ਵੀ ਨਹੀਂ ਚਾਹੀਦਾ। ਮੈਨੂੰ ਪ੍ਰਭੂ ਤੇਰੇ ਕੋਲੋਂ ਕੁਝ ਵੀ ਨਹੀਂ ਚਾਹੀਦਾ, ਮੈਨੂੰ ਰੱਬ ਦੀ ਵੀ ਲੋੜ ਨਹੀਂ, ਮੈਨੂੰ ਤਾਂ ਕੇਵਲ ਆਪਣੇ ਪਿਆਰੇ ਦਾ ਪਿਆਰ ਚਾਹੀਦਾ ਹੈ, ਮੈਨੂੰ ਲੈਲਾ ਹੀ ਚਾਹੀਦੀ ਹੈ।

ਪ੍ਰਮਾਤਮਾ ਇਹ ਦੇਖ ਕੇ ਮਜਨੂੰਮ ਦੀ ਇਕ ਲਗਨ ਇੱਕ ਲਈ ਨਿਸ਼ਠਾ ਲਗਨ ਦੇਖ ਕੇ ਬਹੁਤ ਖੁਸ਼ ਹੋਏ, ਫੇਰ ਪ੍ਰਭੂ ਨੇ ਉਸ ਨੂੰ ਲੁਭਾਉਣ ਦੀ ਕੋਸ਼ਿਸ਼ ਵੀ ਕੀਤੀ ਕਹਿਣ ਲੱਗੇ, ਮੈਂ ਤੈਨੂੰ ਸਾਰੇ

ਹੀ ਵਰਦਾਨ, ਸਾਰੇ ਹੀ ਅਸ਼ੀਰਵਾਦ ਦੇਣ ਨੂੰ ਤਿਆਰ ਹਾਂ ਮੈਂ ਤੈਨੂੰ ਵਿਸ਼ਵ ਦਾ ਰਾਜਾ ਬਣਾ ਦਿਆਂਗਾ, ਤੂੰ ਲੈਲਾ ਦਾ ਨਾਂ ਲੈਣਾ ਛੱਡ ਦੇ, ਮੈਨੂੰ ਰਬ ਮੰਨ ਲੈ, ਮਜਨੂੰ ਕਹਿਣ ਲੱਗਾ, ਮੈਨੂੰ ਚੀਜ਼ ਦੀ ਲੋੜ ਨਹੀਂ, ਮੈਂ ਵਿਸ਼ਵ ਦਾ ਨਹੀਂ ਬਣਨਾ ਚਾਹੁੰਦਾ, ਪ੍ਰਮਾਤਮਾ ਇਹ ਸਭ ਦੇਖ ਕੇ ਬਹੁਤ ਖੁਸ਼ ਹੋਏ, ਮਜਨੂੰ ਦਾ ਪਿਆਰ ਨਿਰਸੁਆਰਥ ਲਗਨ ਇਹ ਸਭ ਪ੍ਰਭੂ ਨੇ ਦੇਖਿਆ। ਮਜਨੂੰ ਨੇ ਪ੍ਰਭੂ ਨੂੰ ਕਿਹਾ, ਜੇ ਸਚਮੁੱਚ ਹੀ ਤੁਸੀਂ ਮੇਰੇ ਲਈ ਕੁਝ ਕਰਨਾ ਚਾਹੁੰਦੇ ਹੋ, ਤਾਂ ਲੈਲਾ ਦੇ ਰੂਪ ਵਿੱਚ ਮੇਰੇ ਕੋਲ ਆਓ, ਪ੍ਰਮਾਤਮਾ ਦੇ ਰੂਪ ਵਿੱਚ ਨਹੀਂ (ਏਸੇ ਤਰ੍ਹਾਂ ਤੁਲਸੀਦਾਸ ਨੇ ਕ੍ਰਿਸ਼ਨ ਜੀ ਨੂੰ ਆਪਣੀ ਨਿਸ਼ਠਾ ਪ੍ਰਗਟ ਕੀਤੀ ਤੇ ਕਿਹਾ ਹੇ ਪ੍ਰਭੂ ਜੇ ਤੁਸੀਂ ਮੇਰੇ ਉਤੇ ਕ੍ਰਿਪਾ ਕਰਨਾ ਚਾਹੁੰਦੇ ਹੋ, ਮੇਰੇ ਉਤੇ ਬਖਸ਼ਿਸ਼ ਕਰਨਾ ਚਾਹੁੰਦੇ ਹੋ ਤਾਂ ਰਾਮ ਦੇ ਰੂਪ ਵਿੱਚ ਆ ਕੇ ਮੈਨੂੰ ਕਿਰਤਾਰਥ ਕਰੋ।

ਮਜਨੂੰ ਕਹਿਣ ਲੱਗਾ, ਮੇਰੀ ਵੇਦਨਾ, ਮੇਰੀ ਪੀੜਾ ਬਹੁਤ ਵੱਧ ਚੁੱਕੀ ਹੈ, ਮੇਰੀ ਪੀੜਾ ਖੁਸ਼ੀਆਂ ਦੀ ਹੱਦ ਤੋਂ ਬਾਹਰ ਹੋ ਚੁੱਕੀ ਹੈ। ਮੇਰੇ ਲਈ ਤਾਂ ਸਾਰਾ ਵਿਸ਼ਵ ਹੀ ਲੈਲਾ ਹੈ, ਮੇਰਾ ਪਿਆਰ ਐਨਾ ਵਿਸਤ੍ਰਿਤ ਹੋ ਚੁੱਕਾ ਹੈ ਕਿ ਉਹ ਸਾਰੇ ਵਿਸ਼ਵ ਵਿੱਚ ਫੈਲ ਗਿਆ ਹੈ। ਸਾਰਾ ਸੰਸਾਰ ਹੀ ਮੇਰੇ ਲਈ ਲੈਲਾ ਹੈ, ਤੁਸੀਂ ਮੇਰੇ ਪਿਆਰ ਨੂੰ ਸੰਸਾਰ ਤੋਂ ਵੱਖ ਨਹੀਂ ਕਰ ਸਕਦੇ, ਉਸ ਤੋਂ ਪਿਛੋਂ ਮਜਨੂੰ ਲੈਲਾ, ਲੈਲਾ ਹੀ ਕਰਦਾ ਰਿਹਾ, ਇਹੋ ਜਿਹਾ ਪਿਆਰ ਪਰਾ ਭਗਤੀ ਬਣ ਜਾਂਦਾ ਹੈ, ਵਿਸ਼ਵ ਪਿਆਰ ਬਣ ਜਾਂਦਾ ਹੈ।

ਪ੍ਰੇਮ ਦਾ ਮਾਰਗ ਬਹੁਤ ਅਨੋਖਾ ਹੈ, ਅਨੂਠਾ ਹੈ, ਪ੍ਰੇਮ ਦਾ ਮਾਰਗ ਉਨ੍ਹਾਂ ਨੂੰ ਪ੍ਰਭਾਵਿਤ ਕਰਦਾ ਹੈ ਉਨ੍ਹਾਂ ਦੇ ਦਿਲਾਂ 'ਤੇ ਅਸਰ ਕਰਦਾ ਹੈ ਜਿਹੜੇ ਆਪਣੀ ਸ਼ਰਧਾ ਨੂੰ, ਭਾਵਨਾਵਾ ਨੂੰ ਗੀਤਮਈ ਵਿਸਮਾਦ ਵਿੱਚ ਦਰਸਾ ਸਕਦੇ ਹਨ, ਪ੍ਰਗਟ ਕਰ ਸਕਦੇ ਹਨ। ਪੂਰਬ ਦੇ ਬਹੁਤ ਸਾਰੇ ਉੱਚ ਕੋਟੀ ਦੇ ਕਵੀ, ਉੱਚੇ ਭਗਤ ਹੋਏ ਹਨ, ਜਿਵੇਂ ਕਿ ਸੂਰਦਾਸ, ਤੁਲਸੀਦਾਸ, ਕਬੀਰ ਇਹ ਸਾਰੇ ਹੀ ਉੱਚ ਕੋਟੀ ਦੇ ਸਰਧਾਲੂ ਹੋਏ ਹਨ। ਇਸ ਤਰ੍ਹਾਂ ਦੀ ਇੱਕ ਭਗਤ ਮੀਰਾ ਹੋਈ ਹੈ, ਮੀਰਾ ਇੱਕ ਬਹੁਤ ਹੀ ਉੱਚ ਕੋਟੀ ਦੀ ਭਗਤ ਹੋਈ ਹੈ, ਵਾਸਤਵਿਕ ਵਿੱਚ ਮੀਰਾ ਪ੍ਰੇਮਾ ਭਗਤੀ ਦੀ ਇੱਕ ਅਦੁੱਤੀ ਮਿਸਾਲ ਹੈ, ਮੀਰਾ ਦਾ ਨਾਮ ਭਾਰਤ ਦੇ ਇਤਿਹਾਸ ਅੰਦਰ ਬਹੁਤ ਹੀ ਇੱਕ ਉਤਮ ਉਦਾਹਰਣ ਹੈ। ਮੀਰਾ ਕ੍ਰਿਸ਼ਨ ਜੀ ਦੀ ਭਗਤ ਉਨ੍ਹਾਂ ਦੇ ਪ੍ਰੇਮ ਦੀ ਦੀਵਾਨੀ ਸੀ।

ਮੀਰਾ ਰਾਜਸਥਾਨ ਦੇ ਘਰਾਣੇ ਦੀ ਰਾਜ ਕੁਮਾਰੀ ਸੀ, ਉਹ ਕ੍ਰਿਸ਼ਨ ਜੀ ਦੀਆਂ ਸਾਖੀਆਂ ਤੋਂ ਬਚਪਨ ਤੋਂ ਹੀ ਬਹੁਤ ਪ੍ਰਭਾਵਿਤ ਸੀ। ਇਕ ਵਾਰੀ ਮੀਰਾ ਨੂੰ ਇੱਕ ਸਾਧੂ ਮਿਲੇ ਜਿਨ੍ਹਾਂ ਕੋਲ ਕ੍ਰਿਸ਼ਨ ਜੀ ਦੀ ਮੂਰਤੀ ਸੀ, ਜਿਹੜੀ ਉਹ ਹਰ ਸਮੇਂ ਆਪਣੇ ਕੋਲ ਰਖਦੇ ਸੀ। ਮੀਰਾ ਨੇ ਉਨ੍ਹਾਂ ਦੀਆਂ ਮਿੰਨਤਾਂ ਕੀਤੀਆਂ ਕਿ ਸਾਧੂ ਉਹ ਮੂਰਤੀ ਮੀਰਾ ਨੂੰ ਦੇ ਦੇਣ, ਮੀਰਾ ਬਹੁਤ ਨਿਰਾਸ਼ ਹੋਈ ਜਦੋਂ ਸਾਧੂ ਨੇ ਉਹ ਮੂਰਤੀ ਨਹੀਂ ਦਿੱਤੀ। ਮੀਰਾ ਦਾ ਦਿਲ ਅੰਦਰੋਂ ਟੁੱਟ ਗਿਆ, ਮੀਰਾ ਉਦਾਸ ਹੋ ਗਈ ਉਸ ਨੇ ਖਾਣਾ ਪੀਣਾ ਛੱਡ ਦਿੱਤਾ। ਤਿੰਨ ਰਾਤਾਂ ਬਾਅਦ ਕ੍ਰਿਸ਼ਨ ਜੀ ਉਸ ਸਾਧੂ ਨੂੰ ਸੁਪਨੇ ਵਿੱਚ ਆਏ ਤੇ ਉਸ ਨੂੰ ਆਦੇਸ਼ ਦਿੱਤਾ ਕਿ ਉਹ ਮੂਰਤੀ ਮੀਰਾ ਨੂੰ ਦੇ ਦੇਵੇ, ਸਾਧੂ ਨੇ ਉਸ ਤਰ੍ਹਾਂ ਹੀ ਕੀਤਾ। ਮੀਰਾ ਉਸ ਮੂਰਤੀ ਨੂੰ ਬਹੁਤ ਪਿਆਰ ਕਰਦੀ ਸੀ, ਰੋਜ਼ ਤੋਂ ਰੋਜ਼ ਮੀਰਾ ਦਾ ਪਿਆਰ ਮੂਰਤੀ ਲਈ ਵਧਦਾ ਹੀ ਗਿਆ, ਮੀਰਾ ਮੂਰਤੀ ਨਾਲ ਇਸ ਤਰ੍ਹਾਂ ਕਲੋਲ ਕਰਦੀ ਜਿਵੇਂ ਉਹ ਸਾਖਸ਼ਾਤ ਕ੍ਰਿਸ਼ਨ ਜੀ ਹੋਣ, ਉਸ ਨਾਲ ਗੱਲਾਂ ਕਰਦੀ, ਜਦੋਂ ਸੌਂਦੀ ਤੇ ਨਾਲ ਰੱਖ ਲੈਂਦੀ।

ਇੱਕ ਦਿਨ ਇਕ ਬਰਾਤ ਜਾ ਰਹੀ ਸੀ, ਉਹ ਗਾਉਂਦੇ ਵਜਾਉਂਦੇ ਜਾ ਰਹੇ ਸੀ, ਲਾੜਾ ਸਜਿਆ ਹੋਇਆ ਸੀ, ਬਰਾਤ ਦੇਖ ਕੇ ਮੀਰਾ ਆਪਣੀ ਮਾਂ ਨੂੰ ਪੁੱਛਣ ਲੱਗੀ, "ਮੇਰਾ ਲਾੜਾ ਕੌਣ ਹੋਵੇਗਾ?" ਮੀਰਾ ਦੀ ਮਾਂ ਮੀਰਾ ਦੀ ਸ਼ਰਧਾ ਭਗਤੀ ਨੂੰ ਚੰਗੀ ਤਰ੍ਹਾਂ ਜਾਣਦੀ ਸੀ, ਸਮਝਦੀ ਸੀ, ਮਾਂ ਹੱਸ ਕੇ ਕਹਿਣ ਲੱਗੀ ਕਿ ਤੇਰਾ ਲਾੜਾ ਕ੍ਰਿਸ਼ਨ ਜੀ ਹੋਣਗੇ, ਤੇਰਾ ਵਿਆਹ ਕ੍ਰਿਸ਼ਨ ਜੀ ਨਾਲ ਹੋਵੇਗਾ। ਉਸੇ ਦਿਨ ਤੋਂ ਮੀਰਾ ਨੇ ਕ੍ਰਿਸ਼ਨ ਜੀ ਨੂੰ ਆਪਣਾ ਲਾੜਾ ਮੰਨ ਲਿਆ ਸੀ ਪਰ ਬਾਅਦ ਵਿੱਚ ਜਦੋਂ ਮਾਤਾ ਪਿਤਾ ਨੇ ਉਸ ਉੱਤੇ ਜ਼ੋਰ ਪਾਇਆ ਤੇ ਉਸ ਦਾ ਵਿਆਹ ਇੱਕ ਰਾਜ ਘਰਾਣੇ ਵਿੱਚ ਕਰ ਦਿੱਤਾ। ਮੀਰਾ ਜਦੋਂ ਆਪਣੇ ਪਤੀ ਨਾਲ ਰਹਿਣ ਗਈ ਉਸ ਦਾ ਮਨ ਉਥੇ ਨਹੀਂ ਸੀ, ਉਹ ਤਾਂ ਸਾਰਾ ਸਮਾਂ ਕ੍ਰਿਸ਼ਨ ਜੀ ਨੂੰ ਹੀ ਅਰਾਧਦੀ, ਉਨ੍ਹਾਂ ਦੇ ਪ੍ਰੇਮ ਵਿੱਚ ਹੀ ਵਿਚਰਦੀ ਰਹਿੰਦੀ। ਕਿਸੇ ਵੇਲੇ ਵੀ ਉਹ ਚੁੱਪ ਕਰਕੇ ਆਪਣੇ ਕਮਰੇ ਵਿਚੋਂ ਨਿਕਲ ਕੇ ਪੂਜਾ ਦੇ ਕਮਰੇ ਵਿੱਚ ਚਲੀ ਜਾਂਦੀ ਕ੍ਰਿਸ਼ਨ ਜੀ ਦੀ ਭਗਤੀ ਕਰਦੀ। ਕਦੀ-ਕਦੀ ਤਾਂ ਉਹ ਰਾਤ ਨੂੰ ਮਹਿਲਾਂ ਵਿਚੋਂ ਵੀ ਨਿਕਲ ਜਾਂਦੀ, ਕ੍ਰਿਸ਼ਨ ਦੀ ਭਗਤੀ ਦੇ ਗੀਤ ਗਾਉਂਦੀ। ਇਹ ਗੱਲ ਉਸ ਦੇ ਸਹੁਰਿਆਂ ਨੂੰ ਕਤਈ ਵੀ ਚੰਗੀ ਨਹੀਂ ਸੀ ਲਗਦੀ, ਲੋਕਾਂ ਨੇ ਹਰ ਤਰ੍ਹਾਂ ਦੀਆਂ ਗੱਲਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਸਹੁਰਿਆਂ ਦਾ ਪਰਿਵਾਰ ਬਹੁਤ ਦੁੱਖੀ ਹੋ ਰਿਹਾ ਸੀ ਕਿ ਉਨ੍ਹਾਂ ਦੀ ਤਾਂ ਬਹੁਤ ਬਦਨਾਮੀ ਹੋ ਰਹੀ ਹੈ, ਉਹ ਸ਼ਰਮਸ਼ਾਰ ਹੋ ਰਹੇ ਸੀ। ਮੀਰਾ ਦੇ ਪਤੀ ਤੇ ਘਰ ਵਾਲਿਆਂ ਨੇ ਫੈਸਲਾ ਕੀਤਾ ਕਿ ਉਸਨੂੰ ਮਾਰ ਦਿੱਤਾ ਜਾਵੇ। ਇਕ ਦਿਨ ਜਦੋਂ ਉਹ ਕ੍ਰਿਸ਼ਨ ਜੀ ਦੀ ਮੂਰਤੀ ਅੱਗੇ ਬੈਠ ਕੇ ਭਗਤੀ ਕਰ ਰਹੀ ਸੀ। ਗੂੜ੍ਹੀ ਸਮਾਧੀ ਵਿੱਚ ਲੀਨ ਸੀ ਘਰਦਿਆ ਨੇ ਜ਼ਹਿਰ ਦਾ ਭਰਿਆ ਪਿਆਲਾ ਉਸ ਲਈ ਭੇਜਿਆ ਤੇ ਕਿਹਾ ਕਿ ਉਹ ਉਸ ਨੂੰ ਪੀ ਲਵੇ। ਮੀਰਾ ਨੇ ਕਦੇ ਵੀ ਕੁਛ ਨਹੀਂ ਖਾਧਾ ਸੀ, ਨਾ ਪੀਤਾ ਸੀ, ਜਦੋਂ ਤੱਕ ਉਹ ਕ੍ਰਿਸ਼ਨ ਜੀ ਨੂੰ ਉਸ ਦਾ ਭੋਗ ਨਾ ਲਗਵਾ ਲਵੇ, ਉਸ ਨੇ ਉਹ ਜ਼ਹਿਰ ਦਾ ਪਿਆਲਾ ਕ੍ਰਿਸ਼ਨ ਨੂੰ ਭੋਗ ਲਵਾ ਕੇ ਪੀ ਲਿਆ। ਉਸ ਦੇ ਘਰ ਦੇ ਇਹ ਦੇਖ ਕੇ ਹੈਰਾਨ ਹੋ ਗਏ ਕਿ ਮੀਰਾ ਤਾਂ ਠੀਕ ਸੀ ਜੀਉਂਦੀ ਸੀ ਉਹ ਤਾਂ ਸਮਾਧੀ ਲੀਨ ਸੀ। ਇਕ ਦਿਨ ਮੀਰਾ ਨੇ ਘਰ ਛੱਡਣ ਦਾ ਫੈਸਲਾ ਕਰ ਲਿਆ ਤੇ ਵੱਖ-ਵੱਖ ਤੀਰਥਾਂ 'ਤੇ ਜਾਣ ਦੀ ਤਿਆਰੀ ਕਰ ਲਈ, ਉਹ ਕ੍ਰਿਸ਼ਨ ਜੀ ਦੇ ਪਿਆਰ ਵਿੱਚ ਗੀਤ ਗਾਉਣ ਲਗ ਪਈ। ਇਹ ਭਜਨ ਅੱਜ ਵੀ ਬੜੇ ਪਿਆਰ ਤੇ ਸ਼ਰਧਾ ਨਾਲ ਗਾਏ ਜਾਂਦੇ ਹਨ। ਮੀਰਾ ਦੀ ਭਗਤੀ ਆਪਣੇ ਆਪ ਵਿੱਚ ਇਕ ਅਦੁੱਤੀ ਮਿਸਾਲ ਹੈ। ਮੀਰਾ ਦੀ ਪਿਆਰ ਭਰੀ ਨਿਰਮਲ ਸ਼ੁੱਧ ਸ਼ਰਧਾ ਭਗਤੀ ਕ੍ਰਿਸ਼ਨ ਜੀ ਨਾਲ ਪਿਆਰ ਇੱਕ ਆਪਣੇ ਆਪ ਵਿੱਚ ਉਤਮ ਭਗਤੀ ਹੈ।

ਪ੍ਰਭੂ ਦੇ ਸੱਚੇ ਪ੍ਰੇਮੀ ਬਣਨ ਤੋਂ ਭਾਵ ਹੈ ਤੁਸੀਂ ਆਪਣਾ ਸਾਰਾ ਪਿਆਰ, ਭਾਵਨਾਵਾਂ ਸਿਰਜਨਾਆਤਮਕ ਪਾਸੇ ਲਗਾ ਦਿਓ, ਇਹੋ ਜਿਹੇ ਭਗਤ ਦੇ ਕੀ ਚਿੰਨ੍ਹ ਹਨ। ਇਹੋ ਜਿਹੇ ਭਗਤ ਦੇ ਕੀ ਲੱਛਣ ਹਨ? ਸੱਚਾ ਭਗਤ ਉਹ ਹੈ ਜਿਸ ਨੇ ਸਭ ਕੁਝ ਮਾਨਵਤਾ ਨੂੰ ਦੇ

ਦਿੱਤਾ ਹੈ, ਜਦੋਂ ਕੋਈ ਵੀ ਇਸ ਅਵਸਥਾ ਤੇ ਪਹੁੰਚ ਜਾਂਦਾ ਹੈ, ਉਹ ਮਾਨਵ ਭਲਾਈ ਤੋਂ ਬਿਨਾਂ ਰਹਿ ਨਹੀਂ ਸਕਦਾ। ਸੰਸਾਰ ਭਾਵੇਂ ਉਸ ਨੂੰ ਕਿੰਨੀਆਂ ਸਜ਼ਾਵਾਂ ਦੇਵੇ, ਤਸੀਹੇ ਦੇਵੇ, ਉਸ ਲਈ ਇਹ ਸਭ ਕੁਝ ਖੁਸ਼ੀ ਬਣ ਜਾਂਦੀ ਹੈ, ਅਨੰਦ ਬਣ ਜਾਂਦਾ ਹੈ, ਉਹ ਤਾਂ ਸਦਾ ਅਨੰਦ ਵਿੱਚ ਹੀ ਰਹਿੰਦਾ ਹੈ, ਉਹ ਸਤਿ ਚਿਤ ਅਨੰਦ ਹੈ ਉਹ ਤਾਂ ਇਹ ਸਭ ਕੁਝ ਤੋਂ ਪਰ੍ਹੇ ਹੈ, ਉਪਰ ਹੈ। ਜਦੋਂ ਈਸਾ ਜੀ ਨੂੰ ਸੂਲੀ ਤੇ ਚੜ੍ਹਾਇਆ ਜਾ ਰਿਹਾ ਸੀ, ਸਤਿ ਲਈ ਉਹ ਸੂਲੀ ਤੇ ਚੜ੍ਹੇ ਉਸ ਸਮੇਂ ਉਹ ਸੰਸਾਰ ਦੇ ਸਭ ਤੋਂ ਵੱਧ ਖੁਸ਼ ਅਵਸਥਾ ਵਿੱਚ ਸੀ ਕਾਰਣ ਉਹ ਤਾਂ ਸਤਿ ਲਈ ਸੂਲੀ ਤੇ ਚੜ੍ਹਾਏ ਜਾ ਰਹੇ ਸੀ। ਜਿਹੜਾ ਪ੍ਰਮਾਤਮਾ ਲਈ ਨਿਸ਼ਠਾ, ਸ਼ਰਧਾ ਰਖਦਾ ਹੈ ਉਹ ਨਿਰਭੈ ਹੁੰਦਾ ਹੈ। ਜੇ ਉਹ ਸਰੀਰਕ ਪੀੜਾ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰ ਰਿਹਾ ਹੈ। ਤਾਂ ਉਹ ਮਾਨਸਿਕ ਪੀੜਾ ਤੋਂ ਕਿਵੇਂ ਛੁਟਕਾਰਾ ਪਾ ਸਕਦਾ ਹੈ? ਸਾਨੂੰ ਤਾਂ ਸ਼ਕਤੀਸ਼ਾਲ ਬਣਨਾ ਹੈ, ਸ਼ਕਤੀ ਸਾਡੇ ਅੰਦਰੋਂ ਹੀ ਆਉਂਦੀ ਹੈ। ਸ਼ਕਤੀ ਦਾ ਕੇਂਦਰ ਹੀ ਪਿਆਰ ਦਾ ਕੇਂਦਰ ਹੈ। ਜਿਹੜੇ ਲੋਕ ਇਸ ਸੰਸਾਰ ਅੰਦਰ ਆ ਕੇ ਕੇਵਲ ਆਪਣੇ ਜੀਉਣ, ਆਪਣੀ ਹੋਂਦ ਲਈ ਹੀ ਚੇਤਨ ਹੁੰਦੇ ਹਨ ਉਹ ਮੌਤ ਤੋਂ ਡਰਦੇ ਹੀ ਰਹਿੰਦੇ ਹਨ। ਸਾਰੇ ਬ੍ਰਹਮਗਿਆਨੀਆਂ , ਰਿਸੀਆਂ ਮੁਨੀਆ ਦਾ ਕਹਿਣ ਹੈ, ਮੌਤ ਮਨੁੱਖ ਦੀ ਪ੍ਰਾਲਬਧ ਨਹੀਂ ਬਦਲ ਸਕਦੀ। ਕੇਵਲ ਪਿਆਰ ਹੀ ਇੱਕ ਐਸੀ ਸ਼ਕਤੀ ਹੈ ਜਿਹੜੀ ਪ੍ਰਾਲਬਧ ਬਦਲ ਸਕਦੀ ਹੈ।

ਸਾਨੂੰ ਮੌਤ ਦੇ ਡਰ ਤੋਂ ਸੁਤੰਤਰ ਹੋਣਾ ਚਾਹੀਦਾ ਹੈ ਇਸ ਭੈ ਤੋਂ ਮੁਕਤ ਹੋ ਕੇ ਆਪਣੀਆਂ ਸਾਰੀਆਂ ਸ਼ਕਤੀਆਂ ਅਧਿਆਤਮਕ ਪਾਸੇ ਲਗਾਉਣੀਆਂ ਚਾਹੀਦੀਆਂ ਹਨ। ਆਤਮ ਮਾਰਗ ਦੀ ਪ੍ਰਮਾਣਕਿਤਾ ਦਾ ਚਿੰਨ ਤਾਂ ਨਿਰਸੁਆਰਥ ਸੇਵਾ ਹੀ ਹੈ। ਸੰਸਾਰ ਦੇ ਸਾਰੇ ਵੱਡੇ-ਵੱਡੇ ਮਨੁੱਖ ਦੀ ਇੱਕ ਗੱਲ ਕਹਿ ਲਵੋ ਇਕ ਗੁਣ ਤਾਂ ਸਭ ਦਾ ਸਾਂਝਾ ਰਿਹਾ ਹੈ, ਭਾਵੇਂ ਉਨ੍ਹਾਂ ਨੇ ਵੱਖ-ਵੱਖ ਰਸਤੇ ਤਹਿ ਕੀਤੇ ਹੋਣ, ਵੱਖ-ਵੱਖ ਮਾਰਗ ਲਿਆ ਹੋਵੇ, ਸਾਂਝਾ ਗੁਣ ਹੈ, ਉਹ ਸਾਰੇ ਹੀ ਨਿਰਸੁਆਰਥੀ ਰਹੇ ਹਨ। ਉਨ੍ਹਾਂ ਨੇ ਸਭ ਕੁਝ ਦੂਸਰਿਆਂ ਲਈ ਹੀ ਕੀਤਾ ਹੈ, ਉਹ ਤਾਂ ਦੂਸਰਿਆਂ ਦੀ ਸੇਵਾ ਲਈ ਹੀ ਜੀਏ ਹਨ। ਈਸਾ ਜੀ ਐਨੇ ਨਿਰਸੁਆਰਥੀ ਸਨ ਜਦੋਂ ਉਹ ਸੂਲੀ 'ਤੇ ਚੜ੍ਹੇ ਉਨ੍ਹਾਂ ਨੇ ਸੀ ਨਹੀਂ ਕੀਤੀ, ਉਨ੍ਹਾਂ ਨੇ ਨਹੀਂ ਕਿਹਾ, ਮੈਂ ਪੀੜਾ ਵਿੱਚ ਹਾਂ, ਈਸਾ ਜੀ ਦਾ ਨਿਸ਼ਚਾ, ਦ੍ਰਿੜ੍ਹ ਵਿਸ਼ਵਾਸ਼ ਉਨ੍ਹਾ ਦਾ ਪ੍ਰਭੂ ਲਈ ਪਿਆਰ ਐਨਾ ਡੂੰਘਾ ਐਨਾ ਪੂਰਨ ਸੀ ਉਨ੍ਹਾਂ ਨੇ ਸੂਲੀ ਦੀ ਕੋਈ ਪਰਵਾਹ ਹੀ ਨਹੀਂ ਕੀਤੀ। ਮੋਜਿਜ਼ (Moses) ਬੁੱਧ, ਸ੍ਰੀ ਕ੍ਰਿਸ਼ਨ, ਗੁਰੂ ਨਾਨਕ ਹੋਰ ਸਾਰੇ ਸਿੱਧ ਪੁਰਸ਼, ਅਵਤਾਰ, ਪੂਰਨ ਤੌਰ ਤੇ ਨਿਰਸੁਆਰਥੀ ਸੀ। ਇਨ੍ਹਾਂ ਸਾਰੇ ਅਵਤਾਰਾਂ ਦਾ ਜੀਵਨ ਇਸ ਗੱਲ ਦਾ ਪ੍ਰਤੀਕ ਹੈ ਕਿ ਵਾਸਤਵ ਵਿੱਚ ਸੱਚਾ ਪਿਆਰ ਵਿਅਕਤੀਗਤ ਖੁਸ਼ੀ ਦਾ ਤਿਆਗ ਹੈ, ਮੋਹ ਤੋਂ ਮੁਕਤ ਹੋਣਾ ਹੈ, ਹਰ ਖੁਸ਼ੀ ਦੇ ਵਿਸ਼ੇ ਤੋਂ ਮੁਕਤ ਹੋਣਾ ਹੈ, ਸਭ ਤੋਂ ਉੱਚੀ, ਉਤਮ ਅਵਸਥਾ ਹੈ, ਦੂਸਰਿਆਂ ਨਾਲ ਸੁਆਰਥ ਰਹਿਤ ਪਿਆਰ ਕਰਨਾ। ਜੀਵਨ ਵਿੱਚ ਬਹੁਤ ਸਾਰੇ ਪ੍ਰਯੋਗ ਕਰਕੇ ਬਹੁਤ ਕੁਝ ਦੇਖਣ ਤੋਂ ਬਾਅਦ ਮਨੁੱਖ ਮਹਿਸੂਸ ਕਰਦਾ ਹੇ ਉਸ ਨੂੰ ਸਮਝ ਆਉਂਦੀ ਹੇ, ਮੈਂ ਇਹ ਸਾਰਾ ਕੁਝ ਆਪਣੇ ਲਈ ਕਿਉਂ ਕਰ ਰਿਹਾ ਹਾਂ? ਇਹ ਸਭ ਕੁਝ ਤਾਂ ਮੈਨੂੰ ਦੂਸਰਿਆਂ ਲਈ ਹੀ ਕਰਨਾ ਚਾਹੀਦਾ ਹੈ, ਦੂਸਰਿਆਂ ਨੂੰ ਖੁਸ਼ ਕਰਨਾ ਚਾਹੀਦਾ ਹੈ, ਫੇਰ ਵਾਸਤਵ ਵਿੱਚ ਖੁਸੀ ਹੁੰਦੀ ਹੈ ਕਿਉਂਕਿ ਦੂਸਰੇ ਖੁਸ਼ ਹਨ, ਦੂਸਰਿਆਂ ਦੀ ਖੁਸ਼ੀ ਹੀ ਆਪਣੀ ਖੁਸ਼ੀ ਬਣ ਜਾਂਦੀ ਹੈ। ਜਦੋਂ ਇਹ ਪ੍ਰਵਿਰਤੀ ਬਣ ਜਾਂਦੀ ਹੈ ਇਹ ਅਵਸਥਾ ਆ ਜਾਂਦੀ ਹੈ, ਫੇਰ ਹਰ ਕੋਈ ਪਿਆਰਾ ਲਗਦਾ ਹੈ ਹਰ ਕਿਸੇ ਦੀ ਸਹਾਇਤਾ ਕਰਨ ਨੂੰ ਜੀ ਕਰਦਾ ਹੈ। ਉਹ ਮਹਾਨ ਹਨ ਜਿਹੜੇ ਨਿਰਸੁਆਰਥ ਹੋ ਕੇ ਸੇਵਾ ਕਰਦੇ ਹਨ। ਦੂਸਰਿਆਂ ਦੀ ਸੇਵਾ ਹੀ ਉਨ੍ਹਾਂ ਦੇ ਪਿਆਰ ਦਾ ਪ੍ਰਗਟਾਵਾ ਬਣ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਹਨ, ਇਹ ਜਾਣ ਕੇ ਪ੍ਰਮਾਤਮਾ ਸਭ ਦੇ ਅੰਦਰ ਹੈ ਸਿਆਣੇ ਉਹ ਹਨ ਜਿਹੜੇ ਸਾਰਿਆਂ ਨੂੰ ਬਿਨਾਂ ਕਿਸੇ ਸੁਆਰਥ ਦੇ ਪਿਆਰ ਕਰਦੇ ਹਨ।"

ਵੱਡੇ-ਵੱਡੇ ਲੋਕ ਮਾਨਵਤਾ ਦੇ ਪਿਆਰ ਲਈ ਪੂਰਣ ਤੌਰ ਤੇ ਨਿਰਸੁਆਥੀ ਹੁੰਦੇ ਹਨ। ਅੱਜ ਦੇ ਸਮੇਂ ਸੰਸਾਰ ਦੇ ਬਹੁਤ ਸਾਰੇ ਲੀਡਰ ਹਉਮੈਵਾਦ ਅਤੇ ਵਿਅਕਤੀਗਤ ਦੀ ਸੰਪਰਦਾ ਦੇ ਲਪੇਟ ਵਿੱਚ ਆਏ ਹੋਏ ਹਨ। ਜਦੋਂ ਵੀ ਕੋਈ ਹਉਮੈ ਦੀ ਲਪੇਟ ਵਿੱਚ ਹੁੰਦਾ ਹੈ ਫੇਰ ਉਹ ਆਪਣੀ ਹੋਂਦ ਦੀਆ ਦੀਵਾਰਾਂ ਖੜ੍ਹੀਆਂ ਕਰ ਲੈਂਦਾ ਹੈ, ਉਨ੍ਹਾਂ ਦੀਵਾਰਾਂ ਤੋਂ ਉਹ ਫੇਰ ਹਰ ਸਮੇਂ ਇਸ ਗੱਲ ਦਾ ਸਮਰਥਨ ਲੈਂਦਾ ਰਹਿੰਦਾ ਹੈ ਕਿ ਉਹ ਹੈ ਉਸ ਦੀ ਹੋਂਦ ਹੈ, ਉਹ ਕੁਝ ਹੈ ਉਹ ਸੋਚਦਾ ਰਹਿੰਦਾ ਹੈ, ਮੈਂ ਹਾਂ, ਮੇਰੀ ਹੋਂਦ ਹੈ, ਇਸ ਤਰ੍ਹਾਂ ਕਰਕੇ ਉਹ ਆਪਣੇ ਇਕੱਲੇਪਣ ਨੂੰ ਸ਼ਕਤੀ ਦਿੰਦਾ ਰਹਿੰਦਾ ਹੈ, ਆਪਣੀ ਹੋਂਦ ਨੂੰ ਸਹਾਰਾ ਦਿੰਦਾ ਰਹਿੰਦਾ ਹੈ। ਇਹੋ ਜਿਹੀ ਪੁਸ਼ਟੀ, ਇਹੋ ਜਿਹਾ ਸਹਾਰਾ ਮਾਨਵਤਾ ਦੀ ਉਸਾਰੀ ਲਈ ਗਲ ਘੋਟੇ ਸਾਬਤ ਹੁੰਦਾ ਹੈ, ਇਸ ਤਰ੍ਹਾਂ ਕਰਨ ਨਾਲ ਮਾਨਵਤਾ ਦਾ ਸੁਧਾਰ ਨਹੀਂ ਹੁੰਦਾ, ਨਾ ਹੀ ਸਭਿਅਤਾ ਦੀ ਉਸਾਰੀ ਹੁੰਦੀ ਹੈ। ਕੇਵਲ ਤੇ ਕੇਵਲ ਇਕ ਹੀ ਸ਼ਕਤੀ ਹੈ ਉਹ ਹੈ ਪਿਆਰ ਦੀ ਸ਼ਕਤੀ। ਪਿਆਰ ਉਹ ਸ਼ਕਤੀ ਹੈ ਉਹ ਕੇਂਦਰ ਹੈ ਜਿਸ ਵਿਚੋਂ ਜੀਵਨ ਕਿਰਨ ਉਦੈ ਹੁੰਦੀ ਹੈ ਜੀਵਨ ਦਾ ਚਾਨਣ ਨਿਕਲਦਾ ਹੈ। ਅਫਸੋਸ ਇਸ ਗੱਲ ਦਾ ਹੈ ਕਿ ਮਾਨਵਤਾ ਨੇ ਨਾ ਤਾਂ ਇਸ ਗੱਲ ਨੂੰ ਸਮਝਿਆ ਹੈ ਨਾ ਹੀ ਜਾਣਿਆ ਹੈ, ਪਿਆਰ ਕੀ ਹੈ? ਜੇ ਕਦੀ ਸੰਸਾਰ ਵਿੱਚ ਵਿਸ਼ਵ ਅੰਦਰ ਕਦੇ ਇੱਕ ਮਜ਼ਹਬ ਹੋਵੇਗਾ ਉਹ ਮਨੁੱਖਤਾ ਦਾ ਪਿਆਰ ਹੋਵੇਗਾ ਕੇਵਲ ਵਿਸ਼ਵ ਪਿਆਰ।

ਜਦੋਂ ਸਾਰਿਆਂ ਦੇ ਅੰਦਰ ਪ੍ਰਭੂ ਦੇ ਪਿਆਰ ਦੀ, ਪ੍ਰਭੂ ਮਿਲਾਪ ਦੀ ਤੜਫਨਾ ਹੋਵੇਗੀ, ਵੇਦਨ ਹੋਵੇਗੀ, ਪ੍ਰਬਲ ਇੱਛਾ ਹੋਵੇਗੀ ਓਦੋਂ ਸਾਰੀਆਂ ਔਕੜਾਂ ਖਤਮ ਹੋ ਜਾਣਗੀਆਂ। ਪਿਆਰ ਦੀ ਸ਼ਕਤੀ ਸਾਰੀਆਂ ਸ਼ਕਤੀਆ ਨੂੰ ਪਿੱਛੇ ਪਾ ਦਿੰਦੀ ਹੈ, ਪਿਆਰ ਦੀ ਸ਼ਕਤੀ ਸਭ ਤੋਂ ਵੱਧ ਪ੍ਰਬਲ ਹੈ। ਪਿਆਰ ਦੀ ਸ਼ਕਤੀ ਸਾਰੀਆਂ ਮੁਸ਼ਕਲਾਂ ਸਾਰੀਆਂ ਔਕੜਾਂ, ਸਾਰੇ ਬੰਧ, ਸਾਰੀਆਂ ਸੀਮਾਵਾਂ ਖਤਮ ਕਰਕੇ ਪਿਆਰੇ ਨਾਲ ਮਿਲ ਜਾਂਦੀ ਹੈ। ਪੂਰਣ ਸਮਰਪਣ ਨਾਲ ਪ੍ਰਭੂ ਆਪਣੇ ਨਾਲ ਮਿਲਾ ਲੈਂਦਾ ਹੈ ਆਪਣੀ ਇਲਾਹੀ ਬਖਸ਼ਿਸ਼ ਕਰ ਦਿੰਦਾ ਹੈ। ਇਹ ਇਕ ਵਿਸਮਾਦ ਹੈ ਬਿਲਕੁਲ ਇਸ ਤਰ੍ਹਾਂ ਹੈ ਮਾਨੋ ਪ੍ਰੇਮ ਦਾ ਅੰਮ੍ਰਿਤ, ਅਮਰਫਲ, ਦੇਵ ਫਲ ਸਵਰਗ ਤੋਂ ਵਰਸ ਰਿਹਾ ਹੋਵੇ। ਇਹ ਆਪਣੇ ਆਪ ਤਾਂ ਨਹੀਂ ਵਰਸੇਗਾ, ਆਵੇਗਾ; ਇਸ ਲਈ ਕਮਾਈ ਕਰਨੀ ਹੋਵੇਗੀ, ਘਾਲਣਾ ਘਾਲਣੀ ਹੋਵੇਗੀ, ਆਪਾ ਸਮਰਪਣ ਕਰਨਾ ਹੋਵੇਗਾ। ਕੇਵਲ

ਅਰਦਾਸ! ਪ੍ਰਭੂ ਮੇਰੀ ਸਹਾਇਤਾ ਕਰੋ, ਮੈਂ ਤੇਰੇ ਚਰਨਾਂ ਵਿੱਚ ਰਹਿਣਾ ਲੋਚਦਾ ਹਾਂ। ਪ੍ਰਭੂ ਜਗਿਆਸੂ ਦੇ ਅਗਿਆਨ, ਮਾਇਆ ਦਾ ਪੜਦਾ ਜਿਹੜਾ ਉਸ ਨੇ ਆਪ ਬਣਾਇਆ ਹੋਇਆ ਹੈ, ਉਹ ਤੋੜ ਕੇ ਹਿਰਦੇ ਦੇ ਅੰਦਰ ਤਾਂ ਵਾਸਾ ਨਹੀਂ ਕਰ ਸਕਦਾ। ਵਾਸਤਵ ਵਿੱਚ ਜਗਿਆਸੂ ਤਾਂ ਪਹਿਲਾਂ ਹੀ ਪ੍ਰਮਾਤਮਾ ਦੇ ਨਾਲ ਹੈ ਇਹ ਤਾਂ ਜਗਿਆਸੂ ਸੋਚਦਾ ਹੈ ਕਿ ਉਹ ਪ੍ਰਮਾਤਮਾ ਨੂੰ ਵਖ ਹੈ, ਇਕੱਲਾ ਹੈ। ਪ੍ਰਭੂ ਤਾਂ ਉਡੀਕ ਰਿਹਾ ਹੈ ਉਹ ਕਦੋਂ ਜਗਿਆਸੂ ਨੂੰ ਜੱਫੀ ਪਾਵੇ, ਕਦੋਂ ਆਪਣੀਆਂ ਬਾਹਵਾਂ ਵਿੱਚ ਲਵੇ, ਜਗਿਆਸੂ ਕੋਈ ਲਾਚਾਰ ਨਹੀਂ ਹੈ, ਪ੍ਰਭੂ ਉਸ ਦੀ ਪਿਆਸ ਨੂੰ ਜਾਣਦਾ ਹੈ, ਉਹ ਸਭ ਨੂੰ ਸਭ ਕੁਝ ਬਖਸ਼ਦਾ ਹੈ, ਜਿਸ ਚੀਜ਼ ਦਾ ਜੋ ਵੀ ਪਾਤਰ ਹੁੰਦਾ ਹੈ, ਅਧਿਕਾਰੀ ਹੁੰਦਾ ਹੈ। ਲੋੜ ਹੈ ਸੱਚੇ ਦਿਲ ਨਾਲ ਦ੍ਰਿੜ੍ਹ, ਸਥਾਈ ਯਤਨ ਦੀ, ਉਪਰਾਲੇ ਦੀ ਉਹ ਤਾਂ ਉਡੀਕ ਰਿਹਾ ਹੈ।

***ਚਰਨ ਸ਼ਰਨ ਗੁਰ ਏਕ ਪੈਂਡਾ ਜਾਇ ਚਲ***
***ਸਤਿਗੁਰ ਕੋਟ ਪੈਂਡਾ ਆਗੈ ਹੋਇ ਲੇਤ ਹੈ।***

ਪਿਆਰ ਵਿੱਚ ਕੋਈ ਕਿੰਤੂ ਪ੍ਰੰਤੂ ਨਹੀਂ ਹੁੰਦਾ, ਕੋਈ ਕਿਸੇ ਪ੍ਰਕਾਰ ਦੀ ਆਸ ਨਹੀਂ ਹੁੰਦੀ, ਕੋਈ ਇਨਾਮ ਨਹੀਂ ਹੁੰਦਾ, ਕੋਈ ਸੰਦੇਹ, ਸ਼ੰਕਾ ਨਹੀਂ ਹੁੰਦਾ, ਪਿਆਰ ਸਦਾ ਹੀ ਧੀਰਜ ਹੁੰਦਾ ਹੈ, ਵਿਸ਼ਵਾਸ਼ ਹੁੰਦਾ ਹੈ। ਸੱਚਾ ਪਿਆਰ ਤਾਂ ਅੰਦਰ ਦਾ ਇੱਕ ਬੰਧਨ ਹੁੰਦਾ ਹੈ, ਇਕ ਸ਼ਾਂਤ ਚੁੱਪ ਬੰਧਨ ਜਿਹੜਾ ਕਦੀ ਟੁੱਟ ਹੀ ਨਹੀਂ ਸਕਦਾ, ਅਟੁੱਟ ਹੁੰਦਾ ਹੈ, ਪਿਆਰ ਇੱਕ ਡੂੰਘੀ ਸਮਝ ਸੰਗਤੀ ਹੁੰਦੀ ਹੈ ਜਿਸ ਨੂੰ ਕਿਸੇ ਪ੍ਰਗਟਾਵੇ ਦੀ ਲੋੜ ਨਹੀਂ ਹੁੰਦੀ, ਕੋਈ ਮੁੜ ਵਿਸ਼ਵਾਸ਼ ਦਿਵਾਉਣ ਦੀ ਲੋੜ ਨਹੀਂ ਹੁੰਦੀ, ਆਪਣੇ ਪਿਆਰੇ ਤੋਂ ਬਾਰ-ਬਾਰ ਭਰੋਸੇ ਦੀ ਲੋੜ ਨਹੀਂ ਹੁੰਦੀ। ਇਸ ਸਭ ਕੁਝ ਦੇ ਹੁੰਦੇ ਹੋਏ ਇਸ ਤਰ੍ਹਾਂ ਦਾ ਪਿਆਰ ਸਦਾ ਹੀ ਨਿਰਸੁਆਰਥੀ ਤੀਰਕੇ ਨਾਲ ਸਮਰਪਣ ਨਾਲ ਦੇਣ ਨਾਲ ਪ੍ਰਗਟਾਵਾ ਕਰਦਾ ਰਹਿੰਦਾ ਹੈ। ਜੇ ਕੋਈ ਆਪਣਾ ਮਨ ਹਿਰਦੇ ਬਿਨਾਂ ਕਿਸੇ ਆਸ ਦੇ ਸਮਰਪਣ ਕਰ ਦਿੰਦਾ ਹੈ ਉਹ ਉਤਮ ਅਨੰਦ ਦਾ ਵਿਸਮਾਦ ਦਾ ਭਾਗੀਦਾਰ ਬਣ ਜਾਂਦਾ ਹੈ।

ਜਿਹੜੇ ਪੂਰੀ ਤਰ੍ਹਾਂ ਨਾਲ ਪ੍ਰਮਾਤਮਾ ਨੂੰ ਸਮਰਪਿਤ ਹਨ ਜਿਨ੍ਹਾਂ ਦੀ ਨਿਸ਼ਠਾ ਪੂਰੀ ਹੈ ਕੇਵਲ ਉਹ ਲੋਗ ਹੀ ਭਗਤੀ ਮਾਰਗ ਦੀ ਕੀਮਤ ਜਾਣਦੇ ਹਨ। ਜਿਹੜੇ ਦੇਣਾ ਨਹੀਂ ਜਾਣਦੇ, ਉਨ੍ਹਾਂ ਨੂੰ ਅੰਦਰ ਦੀ ਆਵਾਜ਼ ਸੁਣਨ ਦਾ ਅਭਿਆਸ ਕਰਨਾ ਚਾਹੀਦਾ ਹੈ, ਫੇਰ ਉਸ ਅੰਦਰ ਦੀ ਅਵਾਜ਼ ਤੇ ਹੀ ਅਮਲ ਕਰਨਾ ਚਾਹੀਦਾ ਹੈ, ਉਸੇ ਨੂੰ ਆਪਣਾ ਪੱਥ ਪ੍ਰਦਰਸ਼ਕ ਬਣਾਉਣਾ ਚਾਹੀਦਾ ਹੈ। ਬਹੁਤ ਸਾਰੇ ਲੋਕਾਂ ਲਈ ਮੈਡੀਟੇਸ਼ਨ ਕਰਨ ਲਈ ਚਿੰਤਨ ਕਰਨ ਲਈ ਕੋਈ ਚਿੰਨ ਹੋਣਾ ਸਹਾਇਕ ਹੁੰਦਾ ਹੈ। ਵੱਖ-ਵੱਖ ਸੰਸਕ੍ਰਿਤੀ ਅੰਦਰ ਵੱਖ-ਵੱਖ ਚਿੰਨ ਵਰਤੇ ਜਾਂਦੇ ਹਨ ਜਿਵੇਂ ਕਿ ਈਸਾ ਜੀ, ਕ੍ਰਿਸ਼ਨ ਜੀ, ਬੁੱਧ ਪੂਜਾ ਕਰਨ ਲਈ ਬਹੁਤ ਸਾਰੇ ਕਰਮਕਾਂਡ ਕੀਤੇ ਜਾਂਦੇ ਹਨ ਤਾਂ ਜੋ ਮਨ, ਭਾਵਨਾ ਨੂੰ ਇਕ ਜਗ੍ਹਾਂ ਟਿਕਾਇਆ ਜਾ ਸਕੇ। ਸਭ ਤੋਂ ਉਤਮ ਭਗਤੀ ਤਾਂ ਕਰਮਕਾਡਾਂ ਤੋਂ ਪਰ੍ਹੇ ਹੈ, ਉਪਰ ਹੈ, ਚਿੰਨਾਂ ਵਰਨਾਂ ਤੋਂ ਪਰ੍ਹੇ ਹੈ। ਉਹ ਤਾਂ ਅੰਦਰ ਦੀ ਭਗਤੀ ਹੈ, ਪ੍ਰਮਾਤਮਾ ਨਾਲ ਅੰਦਰ ਦੀ ਗੱਲਬਾਤ ਅੰਦਰ ਦਾ ਗਿਆਨ ਸੰਚਾਰ। ਇਹ ਗਿਆਨ ਸੰਸਾਰ ਇਹ ਜੋੜ ਇਹ ਏਕਤਾ ਹਰ ਸਮੇਂ ਚਲਦੀ ਹੈ, ਚਲ ਸਕਦੀ ਹੈ ਪਰ ਮੈਡੀਟੇਸ਼ਨ ਦੇ ਸਮੇਂ ਨਹੀਂ। ਇਹੋ ਹੀ ਉਹ ਕਲਾ ਹੈ ਜਿਸਨੂੰ ਕਹਿੰਦੇ ਹਨ ਸੰਸਾਰ ਵਿੱਚ ਰਹਿੰਦੇ ਹੋਏ ਸੰਸਾਰ ਦੇ ਨਹੀਂ, ਸੰਸਾਰ ਤੋਂ ਉਪਰ ਹਨ। ਜਦੋਂ ਜਗਿਆਸੂ ਇਹ ਏਕਤਾ ਜਾਂ ਕਹਿ ਲਵੋ ਇਸ ਤਰ੍ਹਾਂ ਨਾਲ ਜੁੜ ਜਾਂਦਾ ਹੈ ਪ੍ਰਭੂ ਨਾਲ ਇੱਕ ਹੋ ਜਾਂਦਾ ਹੈ ਫੇਰ ਹਰ ਕੰਮ ਹਰ ਕਰਮ ਭਗਤੀ ਹੈ, ਸਾਰਾ ਜੀਵਨ ਪਿਆਰ ਦਾ ਭਗਤੀ ਦਾ ਸੰਗੀਤ ਹੈ, ਪ੍ਰਭੂ ਅਨੰਦ ਹੈ।



## ਜਰੂਰੀ ਸੂਚਨਾਂ

1. ਆਤਮ ਮਾਰਗ ਸਬੰਧੀ ਵਿਤਰਣ ਕੇਂਦਰਾਂ ਦੇ ਪ੍ਰੇਮੀਆਂ ਨੂੰ ਬੇਨਤੀ ਹੈ ਕਿ ਉਹ ਆਪਣੇ ਇਲਾਕੇ ਦੀ ਰਿਨੀਊਵਲ ਆਪ ਇਕੱਠੀ ਕਰਕੇ ਆਤਮ ਮਾਰਗ ਅਦਾਰੇ ਵਿੱਚ ਪਹੁੰਚਾਉਣ ਦੀ ਕ੍ਰਿਪਾਲਤਾ ਕਰਨ । ਜੇ ਕਿਸੇ ਕਾਰਨ ਕਰਕੇ ਉਹ ਰਿਨੀਊਵਲ ਨਹੀਂ ਇਕੱਠੀ ਕਰ ਸਕਦੇ ਤਾਂ ਆਤਮ ਮਾਰਗ ਵਿੱਚ ਦਿਤੇ ਨੰਬਰਾਂ ਤੇ ਸੰਪਰਕ ਕਰਕੇ ਰਤਵਾੜਾ ਸਾਹਿਬ ਵਿਖੇ ਸੇਵਾਦਾਰਾਂ ਦੀ ਸਹਾਇਤਾ ਲੈ ਸਕਦੇ ਹਨ ।

2. ਆਤਮ ਮਾਰਗ ਮੈਗਜੀਨ ਆਪਣਾ ਸਫਰ ਤਹਿ ਕਰਦਾ ਹੋਏ ਅੱਜ 15ਵੇਂ ਸਾਲ ਵਿੱਚ ਵਿਚਰ ਰਿਹਾ ਹੈ, ਪੂਰੇ ਸੰਸਾਰ ਵਿੱਚ ਇਹ ਹਿੰਦੀ, ਪੰਜਾਬੀ ਅਤੇ ਅੰਗਰੇਜੀ ਵਿੱਚ ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਗੂਹੜ ਮਈ ਸਿਧਾਂਤਾਂ ਤੋਂ ਸੰਗਤਾਂ ਨੂੰ ਜਾਣੂੰ ਕਰਵਾ ਰਿਹਾ ਹੈ। ਸਾਡੀ ਜਿੰਮੇਵਾਰੀ ਬਣ ਜਾਂਦੀ ਹੈ ਕਿ ਇਸ ਨਿਰੋਲ ਸਿਧਾਂਤ ਨੂੰ ਦੁਨਿਆਂ ਵਿੱਚ ਫੈਲਾਉਣ ਵਾਸਤੇ ਉਪਰਾਲਾ ਕਰੀਏ ਜਿਥੇ ਅਸੀਂ ਮੈਂਬਰ ਹਾਂ ਉਥੇ ਮਹਾਂਪੁਰਖਾਂ ਦੇ 8ਵੇਂ ਬਰਸੀ ਸਮਾਗਮ ਤੇ ਪੰਜ ਪੰਜ ਸਲਾਨਾ ਮੈਂਬਰ ਬਣਾ ਕੇ ਇਸ ਗੁਰ ਸ਼ਬਦ ਲੰਗਰ ਵਿੱਚ ਹਿੱਸਾ ਪਾਈਏ ਅਤੇ ਗੁਰੂ ਘਰ ਦੀਆਂ ਮਹਾਂਪੁਰਸ਼ਾਂ ਦੀਆਂ ਖੁਸ਼ੀਆਂ ਦੇ ਪਾਤਰ ਬਣੀਏ ।

3. ਰਤਵਾੜਾ ਸਾਹਿਬ ਵਿਖੇ ਮਹਾਂਪੁਰਸ਼ਾਂ ਦੀ ਚਲਾਈ ਰੀਤ ਅਨੁਸਾਰ ਹਰ ਪੂਰਨਮਾਸ਼ੀ ਦੀ ਰਾਤ 1.00 ਵਜੇ ਤੱਕ ਕੀਰਤਨ ਹੁੰਦਾ ਹੈ । ਰੋਗ ਨਿਵਾਰਣ ਖੀਰ ਚੰਦਰਮਾਂ ਦੀਆਂ ਰਿਸ਼ਮਾਂ ਵਿੱਚ ਤਿਆਰ ਕਰਕੇ ਸੰਗਤਾਂ ਨੂੰ ਛਕਾਈ ਜਾਂਦੀ ਹੈ । ਰਤਵਾੜਾ ਸਾਹਿਬ ਦੇ ਜੱਥੇ ਅਤੇ ਅਸਥਾਨ ਦੇ ਮੁੱਖ ਸੇਵਾਦਾਰ ਸੰਤ ਬਾਬਾ ਹਰਪਾਲ ਸਿੰਘ ਜੀ ਹਰ ਐਤਵਾਰ, ਸੰਗਰਾਂਦ, ਨੂੰ ਦੁਪਿਹਰ 1.00 ਤੋਂ ਸ਼ਾਮ 4.00 ਵਜੇ ਤੱਕ ਕੀਰਤਨ ਦੁਆਰਾ ਸੰਗਤਾਂ ਨੂੰ ਨਿਹਾਲ ਕਰਦੇ ਹਨ । ਇਲਾਕੇ ਅੰਦਰ ਆਸਾ ਜੀ ਦੀ ਵਾਰ ਦੇ ਕੀਰਤਨ ਸੈਂਟਰਾਂ ਵਿਖੇ ਸਲਾਨਾ ਸਮਾਗਮ ਲਗਾਤਾਰ ਕੀਤੇ ਜਾਂਦੇ ਹਨ । ਜਿਨ੍ਹਾਂ ਵਿੱਚ ਸੰਤ ਬਾਬਾ ਹਰਪਾਲ ਸਿੰਘ ਜੀ ਆਪ ਸੰਗਤਾਂ ਦੇ ਦਰਸ਼ਨ ਕਰਦੇ ਹਨ ਅਤੇ ਰਤਵਾੜਾ ਸਾਹਿਬ ਦੇ ਬਾਨੀ ਮਹਾਂਪੁਰਖਾਂ ਵੱਲੋਂ ਪ੍ਰਕਾਸ਼ਿਤ ਆਤਮ ਮਾਰਗ ਮੈਗਜੀਨ ਦੀ ਅੱਧੀ ਭੇਟਾ ਸੰਗਤਾਂ ਦੇ ਸਹਿਯੋਗ ਨਾਲ ਅਤੇ ਪੁਸਤਕਾਂ, ਸੀ.ਡੀ, ਡੀ.ਵੀ.ਡੀ. ਪ੍ਰਦਾਨ ਕੀਤੀਆਂ ਜਾਂਦੀਆਂ ਹਨ । ਪ੍ਰੋਗਰਾਮ ਲਈ ਦਿਤੇ ਸੰਪਰਕ ਨੰਬਰਾਂ ਤੇ ਸੰਪਰਕ ਕਰ ਸਕਦੇ ਹੋ।

# ਸਿਹਤ ਰੱਖਿਆ ਗਿਆਨ

***ਵੈਦ ਮੇਘ ਨਾਥ ਸਿੱਧ (ਫਫੜੇ ਭਾਈਕੇ ਵਾਲੇ)***
***ਆਯੁਰਵੇਦ ਭੀਸ਼ਗ ਆਚਾਰੀਯ।***
***ਮੁੱਖ ਸੇਵਾਦਾਰ - ਸੰਤ ਗੋਬਿੰਦ ਦਾਸ***
***ਆਯੁਰਵੇਦ ਸੇਵਾ ਸੰਸਥਾ, ਧੂਰੀ।***
***ਮੋਬਾਈਲ ਨੰ. 98156-07803***

ਗੁਰੂ ਮਹਾਰਾਜ ਜੀ ਦੀ ਅਪਾਰ ਕ੍ਰਿਪਾ ਅਤੇ ਗੁਰੂ ਜੀ ਦੇ ਪਿਆਰੇ ਸੰਤ-ਮਹਾਂਪੁਰਸ਼ਾਂ ਦੀ ਮਿਹਰ ਸਦਕਾ - ਆਤਮ ਮਾਰਗ, ਮਾਸਿਕ ਪੱਤ੍ਰਿਕਾ ਦੇ ਸਨੇਹੀ ਪਾਠਕਾਂ ਦੀ ਸੇਵਾ ਹਿੱਤ ਅੰਕ ਜਨਵਰੀ ੨੦੦੯ ਤੋਂ ਸਿਹਤ ਰੱਖਿਆ ਗਿਆਨ, ਸਿਰਲੇਖ ਤਹਿਤ ਘਰੇਲੂ ਇਲਾਜ ਅਤੇ ਰੁੱਤਾਂ ਸੰਬੰਧੀ ਲੇਖ ਛਪਦੇ ਆ ਰਹੇ ਹਨ, ਉਸੇ ਕੜੀ ਨੂੰ ਅੱਗੇ ਤੋਰਦਿਆਂ ਇਸ ਵਾਰ ਅੱਗੇ ਆ ਰਹੀ ਸਰਦ ਰੁੱਤ ਵਿੱਚ ਸਿਹਤ ਰੱਖਿਆ ਸੰਬੰਧੀ ਵਿਚਾਰ ਕਰ ਰਹੇ ਹਾਂ।

ਭਾਰਤ ਦੇਸ਼ ਦੇ ਰਿਸ਼ੀਆਂ-ਮੁਨੀਆਂ, ਗੁਰੂਆਂ-ਪੀਰਾਂ ਅਤੇ ਵਿਦਵਾਨਾਂ ਅਨੁਸਾਰ ਅੱਸੂ-ਕੱਤਕ (੧੯ ਸਤੰਬਰ ਤੋਂ ੧੪ ਨਵੰਬਰ ਤੱਕ) ਸਰਦ ਰੁੱਤ ਮੰਨੀ ਜਾ ਸਕਦੀ ਹੈ -

***ਰੁਤਿ ਸਰਦ ਅਡੰਬਰੋ***
***ਅਸੂ ਕਤਕੇ ਹਰਿ ਪਿਆਸ ਜੀਉ ॥***
***ਖੋਜੰਤੀ ਦਰਸਨੁ ਫਿਰਤ***
***ਕਬ ਮਿਲੀਐ ਗੁਣਤਾਸ ਜੀਉ ॥***
***ਬਿਨੁ ਕੰਤ ਪਿਆਰੇ ਨਹ ਸੂਖ ਸਾਰੇ***
***ਹਾਰ ਕੰਙਣ ਧ੍ਰਿਗੁ ਬਨਾ ॥***
***ਸੁੰਦਰਿ ਸੁਜਾਣਿ ਚਤੁਰਿ ਬੇਤੀ***
***ਸਾਸ ਬਿਨੁ ਜੈਸੇ ਤਨਾ ॥***
***ਈਤ ਉਤ ਦਹ ਦਿਸ ਅਲੋਕਨ***
***ਮਨਿ ਮਿਲਨ ਕੀ ਪ੍ਰਭ ਪਿਆਸ ਜੀਉ ॥***
***ਬਿਨਵੰਤਿ ਨਾਨਕ ਧਾਰਿ ਕਿਰਪਾ***
***ਮੇਲਹੁ ਪ੍ਰਭ ਗੁਣਤਾਸ ਜੀਉ ॥ ਅੰਗ - ੯੨੮***

ਪਿੱਛੇ ਲੰਘ ਚੁੱਕੀ ਵਰਖਾ ਰੁੱਤ ਤੋਂ ਬਾਅਦ ਇਹ ਸਰਦ ਰੁੱਤ ਆਉਂਦੀ ਹੈ। ਵਰਖਾ ਰੁੱਤ ਵਿੱਚ ਕੁਦਰਤੀ ਤੌਰ 'ਤੇ ਇਕੱਠੀ ਹੋਈ ਗਰਮੀ ਦਾ ਪ੍ਰਭਾਵ ਸਰਦ ਰੁੱਤ ਵਿੱਚ ਸਰੀਰ 'ਤੇ ਪੈਂਦਾ ਹੈ। ਇਸ ਕਰਕੇ ਇਸ ਰੁੱਤ ਵਿੱਚ ਬੁਖਾਰ, ਉਲਟੀਗਾਂ, ਮਰੋੜ੍ਹੇ (ਪੇਚਸ-ਦਰਦ ਹੋ ਕੇ ਥੋੜ੍ਹਾ-ਥੋੜ੍ਹਾ ਦਸਤ ਹੋਣਾ), ਪਾਣੀ ਵਾਂਗ ਦਸਤ ਹੋਣੇ, ਮਲੇਰੀਆ, ਹੈਜ਼ਾ ਆਦਿ ਹੋ ਜਾਂਦਾ ਹੈ। ਆਯੁਰਵੇਦ ਅਨੁਸਾਰ ਸਾਰੀਆਂ ਰੁੱਤਾਂ ਵਿਚੋਂ ਸਰਦ ਰੁੱਤ ਨੂੰ ਰੋਗਾਂ ਦੀ ਮਾਂ ਕਿਹਾ ਜਾਂਦਾ ਹੈ। ਇਸ ਰੁੱਤ ਵਿੱਚ ਜ਼ਿਆਦਾਤਰ ਗਰਮੀ ਦੇ ਰੋਗ ਅਤੇ ਰਕਤ ਵਿਕਾਰ ਹੋ ਕੇ ਫੋੜੇ-ਫਿਨਸੀਆਂ ਨਿਕਲਦੇ ਹਨ। ਸੂਰਜ ਦੀ ਗਰਮੀ ਵੀ ਤੇਜ਼ ਲਗਦੀ ਹੈ, ਇਸ ਨੂੰ ਸ਼ਾਂਤ ਕਰਨ ਲਈ ਮਿੱਠੇ ਰਸ, ਮਿੱਠਾ ਭੋਜਨ ਲਾਭਕਾਰੀ ਹੈ ਜਿਵੇਂ ਕਿ ਸੇਬ, ਕੇਲਾ, ਮੁਰੱਬਾ ਆਦਿ। ਇਸ ਰੁੱਤ ਵਿੱਚ ਨਮਕੀਨ, ਤਿੱਖੇ ਅਤੇ ਖੱਟੇ ਪਦਾਰਥਾਂ ਦੀ ਵਰਤੋਂ ਘੱਟ ਤੋਂ ਘੱਟ ਕਰਨੀ ਚਾਹੀਦੀ ਹੈ। ਇਸ ਰੁੱਤ ਵਿੱਚ ਸਬਜ਼ੀਆਂ ਖੂਬ ਹੁੰਦੀਆ ਹਨ ਪਰ ਉਨ੍ਹਾਂ ਵਿੱਚ ਵਰਖਾ ਰੁੱਤ ਦੇ ਨਵੇਂ ਪਾਣੀ ਦੀ ਮਾਤਰਾ ਜ਼ਿਆਦਾ ਹੋਣ ਕਰਕੇ ਇਨ੍ਹਾਂ ਦੀ ਜ਼ਿਆਦਾ ਵਰਤੋਂ ਸਿਹਤ ਲਈ ਲਾਭਕਾਰੀ ਨਹੀਂ, ਇਨ੍ਹਾਂ ਸਬਜ਼ੀਆਂ ਵਿੱਚ ਖਾਰੇ ਰਸ ਦੀ ਮਾਤਰਾ ਵੀ ਜ਼ਿਆਦਾ ਹੁੰਦੀ ਹੈ। ਇਸ ਕਰਕੇ ਜਿਥੋਂ ਤਕ ਹੋ ਸਕੇ ਇਨ੍ਹਾਂ ਦੀ ਵਰਤੋਂ ਘੱਟ ਤੋਂ ਘੱਟ ਕਰਨੀ ਚਾਹੀਦੀ ਹੈ।

ਦੇਸੀ ਘੀ, ਦੁੱਧ, ਚਾਵਲ, ਗਰਮੀ ਸ਼ਾਂਤ ਕਰਨ ਵਾਲੇ ਭੋਜਨ ਪਦਾਰਥਾਂ ਦਾ ਸੇਵਨ ਇਸ ਰੁੱਤ ਵਿੱਚ ਲਾਭਕਾਰੀ ਹੈ, ਸ਼ਾਇਦ ਇਸੇ ਕਰਕੇ ਹੀ ਭਾਰਤ ਦੇਸ਼ ਵਿਚ ਸਾਡੇ ਵਡੇਰਿਆਂ ਵਲੋਂ ਭਾਦਰੋਂ-ਅੱਸੂ ਦੀ ਪੂਰਨਮਾਸ਼ੀ ਤੋਂ ਅੱਸੂ ਵਦੀ ਮੱਸਿਆ ਤੱਕ ਸ਼ਰਾਧ ਆਦਿਕ ਕੀਤੇ ਜਾਂਦੇ ਹਨ। ਜਿਸ ਵਿੱਚ ਦੇਸੀ ਘੀ ਦਾ ਪ੍ਰਸ਼ਾਦ, ਖੀਰ, ਪੂੜੇ, ਮਿੱਠੇ ਫਲ ਆਦਿ ਭੋਜਨ ਪਦਾਰਥਾਂ ਦੀ ਵਰਤੋਂ ਕੀਤੀ ਜਾਂਦੀ ਹੈ। ਆਯੁਰਵੇਦ ਅਨੁਸਾਰ ਵੀ ਇਨ੍ਹਾਂ ਚੀਜ਼ਾਂ ਦੀ ਵਰਤੋਂ ਲਾਭਕਾਰੀ ਹੈ।

ਇਸ ਰੁੱਤ ਵਿੱਚ ਅਨਾਜ ਵਿਚੋਂ ਕਣਕ, ਜੌਂ, ਜਵਾਰ, ਚਾਵਲ ਆਦਿ ਦੀ ਵਰਤੋਂ ਕਰਨੀ ਚਾਹੀਦੀ ਹੈ। ਦਾਲਾਂ ਵਿੱਚ ਛੋਲੇ, ਮੂੰਗੀ, ਮਸਰੀ, ਮਟਰ ਆਦਿ ਅਤੇ ਸਬਜ਼ੀਆਂ ਵਿਚੋਂ ਗੋਭੀ, ਕਮਾਰ ਦੀ ਗੁੱਦਾ, ਗਾਜਰ, ਕਾਲੀ ਤੋਰੀ, ਚਲਾਈ, ਲੌਕੀ (ਘੀਆ), ਆਲੂ, ਕੱਦੂ, ਪੇਠਾ, ਪਾਲਕ, ਸੋਹਾਂਜਨੇ ਦੀਆਂ ਫਲੀਆਂ, ਜ਼ਿਮੀਕੰਦ ਵਗੈਰਾ ਦੀ ਵਰਤੋਂ ਕੀਤੀ ਜਾ ਸਕਦੀ ਹੈ। ਫਲਾਂ ਵਿਚੋਂ ਅੰਜ਼ੀਰ, ਪੱਕੇ ਕੇਲੇ, ਜਾਮਣ, ਤਰਬੂਜ਼, ਅਨਾਰ, ਅੰਗੂਰ, ਨਾਰੀਅਲ, ਪੱਕਾ ਪਪੀਤਾ, ਮੌਸੰਮੀ, ਨਿੰਬੂ, ਗੰਨਾ ਆਦਿ ਵਰਤੇ ਜਾ ਸਕਦੇ ਹਨ। ਮੇਵਿਆਂ ਵਿਚੋਂ ਅਖਰੋਟ, ਆਲੂ ਬੁਖਾਰਾ, ਕਾਜੂ, ਖੰਜੂਰ, ਚਿਰੌਂਜੀ, ਬਾਦਾਮ, ਸੰਗਾਲੇ, ਪਿਸਤਾ ਆਦਿ ਵਰਤੇ ਜਾ ਸਕਦੇ ਹਨ। ਮਸਾਲੇ ਵਿਚ ਜੀਰਾ, ਔਲਾ, ਧਨੀਆਂ, ਹਲਦੀ, ਖਸਖਸ, ਦਾਲ ਚੀਨੀ, ਕਾਲੀ ਮਿਰਚ, ਸੌਂਫ, ਇਲਾਇਚੀ ਆਦਿ ਲਏ ਜਾ ਸਕਦੇ ਹਨ।

ਇਸ ਤੋਂ ਇਲਾਵਾ ਨਾਰੀਅਲ ਦਾ ਤੇਲ, ਰਿੰਡੀ ਦਾ ਤੇਲ, ਦੇਸੀ ਘਿਉ, ਦੁੱਧ, ਮੱਖਣ, ਮਿਸ਼ਰੀ ਦੀ ਵਰਤੋਂ ਅੱਛੀ ਹੈ। ਇਸ ਰੁੱਤ ਵਿੱਚ ਖੀਰ ਅਤੇ ਰਬੜੀ ਠੰਡੇ ਕਰਕੇ ਖਾਣੇ ਚੰਗੇ ਹਨ। ਪੱਕੇ ਕੇਲੇ ਵਿੱਚ ਛੋਟੀ ਇਲਾਇਚੀ ਪਾ ਕੇ ਖਾਣਾ ਲਾਭਦਾਇਕ ਹੈ। ਗੰਨੇ ਦਾ ਰਸ ਅਤੇ ਨਾਰੀਅਲ ਦਾ ਪਾਣੀ ਬਹੁਤ ਹੀ ਫਾਇਦੇਮੰਦ ਹੈ। ਕਾਲੀ ਸੌਂਫ ਅਤੇ ਧਨੀਏ ਨੂੰ ਮਿਲਾ ਕੇ, ਰਗੜ ਕੇ ਪੁਣ ਕੇ ਪੀਣ ਨਾਲ ਗਰਮੀ ਸ਼ਾਂਤ ਹੁੰਦੀ ਹੈ।

ਇਸ ਰੁੱਤ ਵਿੱਚ ਹਾਨੀਕਾਰਕ ਚੀਜ਼ਾਂ -

ਤ੍ਰੇਲ ਵਿੱਚ ਪੈਣਾ, ਖਾਰੇ ਪਦਾਰਥ, ਦਹੀਂ, ਖੱਟੀ ਲੱਸੀ, ਤੇਲ, ਚਰਬੀ, ਗਰਮ ਤੇ ਤੇਜ਼ ਚੀਜ਼ਾਂ ਅਤੇ ਖਾਰੇ ਤੇ ਖੱਟੇ ਰਸਾਂ ਦੀ ਵਰਤੋਂ ਕਰਨੀ ਠੀਕ ਨਹੀਂ। ਬਾਜਰਾ, ਮੱਕੀ, ਮਾਂਹ, ਲਸਣ, ਪਿਆਜ, ਮੇਥੀ ਦੀ ਭਾਜੀ, ਬੈਂਗਣ, ਇਮਲੀ, ਹਿੰਗ, ਪੁਦੀਨਾਂ, ਫਾਲਸਾ, ਅਨਾਨਾਸ, ਤਿਲ, ਮੂੰਗਫਲੀ, ਸਰੋਂ ਆਦਿ ਵੀ ਗਰਮ ਹੋਣ ਕਰਕੇ ਵਰਤਣੇ ਚੰਗੇ ਨਹੀਂ। ਜ਼ਿਆਦਾ ਖੱਟੀ ਲੱਸੀ, ਭਿੰਡੀ, ਕੱਕੜੀ ਆਦਿ ਵੀ ਜ਼ਿਆਦਾ ਵਰਤੋਂ ਵੀ ਇਸ ਰੁੱਤ ਵਿਚ ਠੀਕ ਨਹੀਂ। ਇਸ ਰੁੱਤ ਵਿੱਚ ਤੇਲ ਦੀ ਬਜਾਇ ਘਿਉ ਦੀ ਵਰਤੋਂ ਚੰਗੀ ਹੈ।

ਇਸ ਰੁੱਤ ਵਿੱਚ ਰੋਗਾਂ ਤੋਂ ਬਚਣ ਲਈ ਹੋਰ ਦਵਾਈਆਂ ਉੱਪਰ ਪੈਸਾ ਖਰਚਣ ਦੀ ਬਜਾਇ ਔਲਾ ੧੦ ਗ੍ਰਾਮ, ਸੌਂਫ, ੧੦ ਗ੍ਰਾਮ, ਮਿਸ਼ਰੀ ੩੦ ਗ੍ਰਾਮ ਲੈ ਕੇ ਇਨ੍ਹਾਂ ਦਾ ਚੂਰਨ ਬਣਾ ਕੇ ਭੋਜਨ ਤੋਂ ਅੱਧਾ ਘੰਟਾ ਬਾਅਦ ਲੈਣਾ ਵਿਸ਼ੇਸ਼ ਲਾਭਕਾਰੀ ਹੈ।

ਇਸ ਰੁੱਤ ਵਿਚ ਜੁਲਾਬ ਲੈਣ ਨਾਲ ਖੂਨ ਅਤੇ ਗਰਮੀ ਦੇ ਦੋਸ਼ ਸਰੀਰ ਵਿੱਚੋਂ ਨਿਕਲ ਜਾਂਦੇ ਹਨ। ਇਸ ਲਈ ਹਰੜ ਸਭ ਤੋਂ ਉੱਤਮ

ਅਤੇ ਹਾਨੀ ਰਹਿਤ ਔਸ਼ਧੀ ਹੈ। ਵੱਡੀ ਹਰੜ ਦਾ ਛਿਲਕਾ ੧੦ ਗ੍ਰਾਮ ਅਤੇ ਸਿੱਟਾ ਮਿਸ਼ਰੀ ੨੦ ਗ੍ਰਾਮ ਰਾਤ ਨੂੰ ਇੱਕ ਗ੍ਰਾਮ ਪਾਣੀ 'ਚ ਭਿਉਂ ਕੇ, ਸਵੇਰੇ ਰਗੜ ਕੇ, ਪੁਣ ਕੇ ਖਾਲੀ ਪੇਟ ਚਾਰ-ਪੰਜ ਦਿਨ ਪੀਣ ਨਾਲ ਪੇਟ ਸਾਫ ਹੋ ਜਾਵੇਗਾ। ਦੁਪਹਿਰ ਦੇ ਭੋਜਨ ਨਾਲ ਚੌਲ-ਮੂੰਗੀ ਦੀ ਖਿਚੜੀ ਖਾਉ।

ਇਸ ਰੁੱਤ ਵਿੱਚ ਸਰੀਰ ਤੇ ਕਪੂਰ, ਚੰਦਨ, ਆਦਿ ਦਾ ਵਟਣਾ ਲਗਾਉਣਾ, ਖੁੱਲ੍ਹੇ ਥਾਂ 'ਤੇ ਚੰਦ ਦੀ ਚਾਂਦਨੀ 'ਚ ਬੈਠਣਾ ਅਤੇ ਚਮੇਲੀ, ਗੁਲਾਬ, ਰਾਤ ਦੀ ਰਾਣੀ ਆਦਿ ਸੁਗੰਧਤ ਫੁੱਲਾਂ ਦੀ ਵਰਤੋਂ ਲਾਭਕਾਰੀ ਹੈ।

ਦਿਨ ਨੂੰ ਸੌਣਾ, ਧੁੱਪ ਵਿੱਚ ਫਿਰਨਾ, ਬਰਫ ਅਤੇ ਫਰਿੱਜ਼ ਵਾਲੀਆਂ ਚੀਜ਼ਾਂ ਦਾ ਸੇਵਨ ਕਰਨਾ, ਜ਼ਿਆਦਾ ਜ਼ੋਰ ਦਾ ਕੰਮ ਕਰਨਾ ਅਤੇ ਜ਼ਿਆਦਾ ਕਸਰਤ ਕਰਨੀ ਹਾਨੀਕਾਰਕ ਹੈ।

ਪ੍ਰਦੂਸ਼ਣ ਦੂਰ ਕਰਨ, ਵਾਯੂਮੰਡਲ ਦੀ ਸ਼ੁੱਧਤਾ ਅਤੇ ਮਲੇਰੀਆ ਤੇ ਹੈਜ਼ਾ ਆਦਿ ਬਿਮਾਰੀਆਂ ਤੋਂ ਬਚਾਅ ਲਈ ਅਗਰ, ਤਗਰ, ਚੰਦਨ, ਲੌਂਗ, ਇਲਾਇਚੀ, ਮੁਸ਼ਕ ਕਪੂਰ, ਗੁੱਗਲ, ਦੇਸੀ ਖੰਡ, ਖੋਪਾ, ਬਾਦਾਮ ਮੇਵੇ, ਨਿੰਮ ਦੇ ਪੱਤੇ, ਗੋਕਾ ਘੀ ਆਦਿ ਸਮੱਗਰੀ ਦੀ ਧੂਫ ਇਸ ਰੁੱਤ ਵਿੱਚ ਕਰਨੀ ਚਾਹੀਦੀ ਹੈ।

ਕਬਜ਼ ਅਨੇਕ ਰੋਗਾਂ ਦੀ ਜੜ੍ਹ

ਪੇਟ ਦੇ ਰੋਗਾਂ ਵਿੱਚ ਕਬਜ਼, ਇੱਕ ਸਮੱਸਿਆ ਹੈ ਇਹ ਪਾਚਣ ਪ੍ਰਣਾਲੀ ਦੀ ਮੁੱਖ ਖਰਾਬੀ ਹੈ ਜੋ ਅਨੇਕ ਤਰ੍ਹਾਂ ਦੇ ਰੋਗ ਪੈਦਾ ਕਰਦੀ ਹੈ ਭਾਵੇਂ ਕਬਜ਼, ਜ਼ਿਆਦਾ ਨੁਕਸਾਨ ਦੇਹ ਬੀਮਾਰੀ ਨਹੀਂ ਹੈ ਪਰ ਲੰਬੇ ਸਮੇਂ ਕਬਜ਼ ਰਹਿਣ ਨਾਲ ਇਸਦਾ ਸਰੀਰ ਅਤੇ ਮਨ 'ਤੇ ਮਾੜ੍ਹਾ ਅਸਰ ਪੈਂਦਾ ਹੈ।

੨੪ ਘੰਟੇ ਵਿੱਚ ਜੇ ਇੱਕ ਵਾਰ ਵੀ ਪੇਟ ਸਾਫ ਨਾ ਹੋਵੇ ਤਾਂ ਉਸਨੂੰ ਕਬਜ਼ ਹੀ ਸਮਝਿਆ ਜਾਂਦਾ ਹੈ, ਨਿੱਤ ਦੇ ਖਾਣ ਪਾਣ ਅਤੇ ਕੰਮ ਧੰਦਾ ਠੀਕ ਢੰਗ ਨਾਲ ਨਾ ਹੋਣ ਕਰਕੇ ਜਿਵੇਂ ਕਿ ਭੋਜਨ ਘੱਟ ਖਾਣਾ ਜਾਂ ਜ਼ਿਆਦਾ ਖਾਣਾ, ਸਾਗ ਸਬਜ਼ੀਆਂ ਦਾ ਘੱਟ ਖਾਣਾ ਆਦਿ ਕਬਜ਼ ਪੈਦਾ ਹੁੰਦੀ ਹੈ। ਭੋਜਨ ਜਲਦੀ-ਜਲਦੀ ਖਾਧਾ ਜਾਵੇ ਤਾਂ ਕਬਜ਼ ਦੀ ਸ਼ਿਕਾਇਤ ਹੋ ਜਾਂਦੀ ਹੈ। ਭੋਜਨ ਚਿੱਥ-ਚਿੱਥ ਕੇ ਖਾਣ ਨਾਲ ਮੂੰਹ ਦਾ ਲੁਆਬ ਮਿਲ ਕੇ ਭੋਜਨ ਨੂੰ ਜਲਦੀ ਪਚਾਉਂਦਾ ਹੈ। ਖੁਸ਼ਕ, ਬੇਹਾ, ਦੁਰਗੰਧ ਵਾਲਾ ਭੋਜਨ ਜਾਂ ਤਲੀਆਂ ਚੀਜ਼ਾਂ ਕਬਜ਼ ਦਾ ਕਾਰਣ ਹੁੰਦੀਆਂ ਹਨ। ਖੁਰਾਕ ਵਿੱਚ ਜ਼ਿਆਦਾ ਮਿਰਚ, ਮਸਾਲਾ, ਪੂੜੀ, ਚਾਟ, ਪਕੌੜੀ, ਆਚਾਰ, ਮਠਿਆਈ, ਚੀਨੀ, ਮੈਦਾ, ਖੋਆ, ਮਾਸ ਅੰਡੇ, ਵਗੈਰਾ ਕਬਜ਼ ਪੈਦਾ ਕਰਦੇ ਹਨ।

ਪਾਣੀ ਘੱਟ ਪੀਣ ਨਾਲ ਵੀ ਕਬਜ਼ ਦੀ ਸ਼ਿਕਾਇਤ ਹੁੰਦੀ ਹੈ ਕਿਉਂਕਿ ਅੰਤੜੀਆਂ ਵਿੱਚ ਪਾਣੀ ਦੀ ਘਾਟ ਹੋਣ ਕਰਕੇ ਮਲ੍ਹ ਸੁੱਕ ਜਾਂਦਾ ਹੈ। ਕਿਸੇ-ਕਿਸੇ ਜਗ੍ਹਾ ਦਾ ਪਾਣੀ ਵੀ ਕਬਜ਼ਕਾਰ ਹੁੰਦਾ ਹੈ। ਚਾਹ, ਕਾਫੀ, ਸ਼ਰਾਬ ਜਾਂ ਠੰਡਾ ਪਾਣੀ ਪੀਣਾ ਵੀ ਕਬਜ਼ ਕਰਦਾ ਹੈ। ਰਾਤ ਨੂੰ ਦੇਰ ਤੱਕ ਜਾਗਣਾ, ਪੂਰੀ ਨੀਂਦ ਨਾ ਲੈਣੀ ਵੀ ਕਬਜ਼ ਦਾ ਕਾਰਣ ਹੈ। ਹਲਕੀ ਕਸਰਤ ਨਾ ਕਰਨੀ ਵੀ ਕਬਜ਼ ਦਾ ਕਾਰਣ ਹੈ। ਨਸ਼ੀਲੀਆਂ ਚੀਜ਼ਾਂ ਤੇ ਤੰਬਾਕੂ ਵੀ ਕਬਜ਼ ਪੈਦਾ ਕਰਦੇ ਹਨ। ਚਿੰਤਾ, ਮਾਨਸਿਕ ਦਿਸਾ ਜਾਣ ਦਾ ਸਮਾਂ ਨੀਯਤ ਨਾ ਹੋਣਾ, ਜਾਂ ਜਲਦਬਾਜ਼ੀ ਕਰਨੀ ਜਾਂ ਮਨ ਦੇ ਵੇਗ ਨੂੰ ਰੋਕਣਾ ਵੀ ਕਬਜ਼ ਦਾ ਕਾਰਣ ਹੈ, ਦਿਸ਼ਾ ਬੈਠਣ ਸਮੇਂ ਮਨ ਚਿੰਤਾ ਵਿੱਚ ਰਹਿਣਾ, ਇਹ ਕਬਜ਼ ਦਾ ਕਾਰਣ ਬਣ ਜਾਂਦਾ ਹੈ।

ਬਵਾਸੀਰ, ਖੂਨ ਦੀ ਕਮੀ, ਅੰਤੜੀਆਂ ਦੀ ਕਮਜ਼ੋਰੀ, ਮਿਆਦੀ ਬੁਖਾਰ, ਜਿਗਰ ਦੀ ਸੋਜ, ਪੇਟ ਦੀ ਰਸੋਲੀ, ਪੇਟ ਵਿੱਚੋਂ ਗੱਠਾਂ, ਪੇਟ ਦੇ ਕੀੜੇ, ਦਿਮਾਗੀ ਰੋਗ (tension) ਵਾਰ-ਵਾਰ ਜਲਾਵ ਲੈਣਾ ਵੀ

ਕਬਜ਼ ਵਧਾਉਂਦਾ ਹੈ, ਲਗਾਤਾਰ ਕਬਜ਼ ਰਹਿਣ ਨਾਲ ਸਿਰ ਦਰਦ, ਮੂੰਹ ਦਾ ਸੁਆਦ ਖਰਾਬ ਹੋਣਾ, ਕਮਜ਼ੋਰੀ, ਮੂੰਹ ਦੇ ਛਾਲੇ, ਬਵਾਸੀਰ, ਭੁੱਖ ਨਾ ਲੱਗਣੀ ਅਤੇ ਨੀਂਦ ਦਾ ਘਟਣਾ ਚਿੜਚਿੜਾ ਸੁਭਾਅ ਹੋਣਾ, ਚਿਹਰੇ ਦਾ ਫਿੱਕਾ ਪੈਣਾ, ਪੇਟ ਗੈਸ, ਚਮੜੀ ਰੋਗ, ਚੱਕਰ, ਜੁਕਾਮ, ਦੰਦਾ ਦੇ ਰੋਗ ਆਦਿ ਹੋ ਜਾਂਦੇ ਹਨ ਜੇ ਕਈ ਸਾਲ ਕਬਜ਼ ਪੁਰਾਣੀ ਹੋਣ ਨਾਲ ਦਮਾ, ਬਲੱਡ ਪਰੈਸ਼ਰ, ਮੁਟਾਪਾ, ਗਠੀਆ, ਅੰਤੜੀਆਂ ਦੀ ਸੋਜ, ਸੰਗਰਹਿਣੀ, ਵਾਲ ਝੜਨੇ, ਸਫੈਦ ਪਾਣੀ ਪੈਣਾ (ਲਿਕੋਰੀਆ) ਅਤੇ ਕਈ ਤਰ੍ਹਾਂ ਦੇ ਮਾਨਸਿਕ ਰੋਗ ਵੀ ਪੈਦਾ ਹੋ ਜਾਂਦੇ ਹਨ।

ਕਬਜ਼ ਦੂਰ ਕਰਨ ਵਾਸਤੇ - ਭੋਜਨ ਦਾ ਖਾਸ ਧਿਆਨ ਦੇਣਾ ਚਾਹੀਦਾ ਹੈ ਦਿਨ ਵਿੱਚ ਦੋ ਵਾਰੀ ਭੋਜਨ ਸੰਤੁਲਨ ਅਤੇ ਭੋਜਨ ਵਿੱਚੋਂ ਹਰੀਆਂ ਸਬਜ਼ੀਆਂ ਦੀ ਵਰਤੋਂ ਜ਼ਿਆਦਾ ਕਰਨੀ ਚਾਹੀਦੀ ਹੈ। ਭਿੱਜੇ ਹੋਏ ਛੋਲੇ ਮੋਟੇ ਆਟੇ ਦੀ ਰੋਟੀ, ਅਮਰੂਦ, ਪਪੀਤਾ, ਨਾਰੰਗੀ, ਗਾਜਰ, ਬਾਥੂ, ਚੁਲਾਈ, ਬਿੱਲ, ਅੰਜੀਰ, ਮੁਨੱਕਾ, ਖੰਜੂਰ, ਅਖਰੋਟ, ਨਾਰੀਅਲ, ਖਾਸ ਲਾਭਕਾਰੀ ਹਨ ਸਵੇਰੇ ਉਠਦੇ ਹੀ ਠੰਢਾ ਪਾਣੀ ਪੀਣਾ, ਦੁਪਹਿਰ ਦੇ ਭੋਜਨ ਨਾਲ ਰਿੜਕੀ ਲੱਸੀ, ਸੌਣ ਵਖਤ ਗਰਮ ਦੁੱਧ ਪੀਣਾ, ਕਬਜ਼ ਲਈ ਅਤਿਅੰਤ ਲਾਭਕਾਰੀ ਹੈ। ਇੱਕ ਦਿਨ ਵਰਤ ਰੱਖਣਾ, ਅੰਤੜੀਆਂ ਨੂੰ ਆਰਾਮ ਮਿਲਦਾ ਹੈ ਹਫਤੇ ਵਿੱਚ ਇੱਕ ਜਾਂ ਦੋ ਦਿਨ ਅੰਨ ਨਾ ਖਾਵੇ, ਰਿੜਕੀ ਲੱਸੀ, ਫਲਾਂ ਦਾ ਰਸ ਜਾਂ ਨਿੰਬੂ ਦੀ ਸਕੰਜਵੀਂ ਪੀਣੀ ਚਾਹੀਦੀ ਹੈ। ਸਵੇਰੇ ਸੈਰ ਕਰਨੀ ਦੌੜਨਾ, ਹਲਕੀ ਕਸਰਤ ਕਰਨੀ, ਦਿਨ ਭਰ ਬੈਠੇ ਰਹਿਣ ਵਾਲਿਆਂ ਵਾਸਤੇ ਇਹ ਜ਼ਰੂਰੀ ਹੈ। ਪ੍ਰਾਣਾਯਾਮ, ਯੋਗਾ ਕਰਨ ਨਾਲ ਕਬਜ਼, ਗੈਸ ਅਤੇ ਪੇਰ ਦੇ ਹੋਰ ਵੀ ਬਹੁਤ ਰੋਗ ਨਸ਼ਟ ਹੁੰਦੇ ਹਨ। ਰਾਤ ਨੂੰ ਸੌਣ ਵੇਲੇ ਮੁਨੱਕਾ, ਕਿਸਮਿਸ, ਅੰਜੀਰ, ਈਸਬਗੋਲ, ਦੁੱਧ ਨਾਲ ਲਵੇ ਅਤੇ ਜਾਂ ਤ੍ਰਿਫਲਾ ਚੂਰਨ ਕਬਜ਼ ਦੂਰ ਕਰਦਾ ਹੈ। ਕਬਜ਼ ਵਾਸਤੇ ਹਮੇਸ਼ਾ ਦਵਾਈਆਂ ਦੀ ਵਰਤੋਂ ਅਤੀਅੰਤ ਹਾਨੀਕਾਰਕ ਹੈ। ਕਬਜ਼ ਵਾਲੀਆਂ ਦਵਾਈਆਂ ਜ਼ਿਆਦਾ ਵਰਤਣੀਆਂ ਹਾਨੀਕਾਰਕ ਹਨ ਕਿਉਂਕਿ ਅੰਤੜੀਆਂ ਦੀ ਤਾਕਤ ਕਮ ਹੋ ਜਾਂਦੀ ਹੈ ਜੇ ਕਬਜ਼ ਦਾ ਕਾਰਣ ਜਿਗਰ, ਜਕਰਤ, ਲੀਵਰ, ਖੂਨ ਦੀ ਕਮੀ ਜਾਂ ਅਗਨੀ ਮੰਦ ਹੋਵੇ ਤਾਂ ਉਸ ਨੂੰ ਦੂਰ ਕਰਨ ਵਾਸਤੇ ਦਵਾਈ ਲੈਣੀ ਚਾਹੀਦੀ ਹੈ, ਅੰਤੜੀਆਂ ਵਿੱਚ ਖੁਸ਼ਕੀ ਜ਼ਿਆਦਾ ਹੋਵੇ, ਬਦਾਮ ਦਾ ਤੇਲ, ਰਿੰਡੀ ਦਾ ਤੇਲ (ਕਸਿਟੈਲ) ਦੁੱਧ ਨਾਲ ਲੈਣਾ ਚਾਹੀਦਾ ਹੈ, ਗੁਲਕੰਦ ਵੀ ਅੰਤੜੀਆਂ ਨੂੰ ਠੰਢ ਪੈਦਾ ਕਰਕੇ ਕਬਜ਼ ਦੂਰ ਕਰਦੀ ਹੈ। ਖੁਲ੍ਹੀ ਹਵਾ ਵਿੱਚ ਸੋਣਾ ਬੇ ਫਿਕਰ ਹੋ ਕੇ ਫਿਰਨਾ, ਨਸ਼ੇ ਵਾਲੀਆਂ ਚੀਜ਼ਾਂ ਤੋਂ ਦੂਰ ਰਹਿਣਾ, ਪੇਟ ਵਾਸਤੇ ਬਹੁ ਚੰਗਾ ਹੈ। ਸੂਰਜ ਛਿਪਣ ਤੋਂ ਪਹਿਲਾਂ ਭੋਜਨ ਕਰਨਾ, ਭੋਜਨ ਨਾਲ ਤੁਰੰਤ ਪਾਣੀ ਨਾ ਪੀਣਾ ਅਤੇ ਇਨਸਾਨ ਅਤੇ ਤੁਰੰਤ ਜ਼ੋਰ ਦਾ ਕੰਮ ਨਾ ਕਰਨਾ ਸ਼ਾਤ ਹੋ ਕੇ ਧੀਰੇ-ਧੀਰੇ ਭੋਜਨ ਕਰਨ ਨਾਲ ਕਬਜ਼ ਰੋਗ ਤੋਂ ਪੂਰਾ ਬਚਾਉ ਰਹਿੰਦਾ ਹੈ।



**ਰਤਵਾੜਾ ਸਾਹਿਬ ਵਿਖੇ ਮਹਾਂਪੁਰਸ਼ਾਂ ਦੇ ਸਤਿਸੰਗ ਪ੍ਰੋਗਰਾਮ ਸਬੰਧੀ**

**ਐਤਵਾਰ - 06, 13, 20, 27** ਸਤੰਬਰ
**(ਦਿਨ ਦੇ ਸਮੇਂ** 1.00 **ਵਜੇ ਤੋਂ** 4.00 **ਵਜੇ ਤੱਕ)**
**ਸੰਗਰਾਂਦ** - 16 ਸਤੰਬਰ, ਦਿਨ ਬੁੱਧਵਾਰ
**(ਦਿਨ ਦੇ ਸਮੇਂ** 1.00 **ਵਜੇ ਤੋਂ** 4.00 **ਵਜੇ ਤੱਕ)**
**ਪੂਰਨਮਾਸ਼ੀ** - 4 ਸਤੰਬਰ, ਦਿਨ ਸ਼ੁਕਰਵਾਰ
**(ਸਮਾਂ - ਸ਼ਾਮ 7.00 ਵਜੇ ਤੋਂ ਰੈਣ ਸਬਾਈ ਕੀਰਤਨ)**

**ਜਰੂਰੀ ਸੂਚਨਾ** - ਹਰ ਪੂਰਨਮਾਸ਼ੀ ਤੇ ਅੱਧੀ ਭੇਟਾ ਨਾਲ ਆਤਮ ਮਾਰਗ ਮੈਗਜੀਨ ਦੇ ਸਲਾਨਾ ਮੈਂਬਰ ਬਣਾਏ ਜਾਂਦੇ ਹਨ ਅਤੇ ਦਰਗਾਹੀ ਪ੍ਰਸ਼ਾਦ ਆਯੁਰਵੈਦਿਕ ਖੀਰ ਹਰ ਇਕ ਪੂਰਨਮਾਸ਼ੀ ਨੂੰ ਰਾਤ **1.00** ਵਜੇ ਰਤਵਾੜਾ ਸਾਹਿਬ ਵਿਖੇ ਵਰਤਾਈ ਜਾਂਦੀ ਹੈ।

**ਅੰਮ੍ਰਿਤ ਸੰਚਾਰ - ਹਰੇਕ ਪੂਰਨਮਾਸ਼ੀ ਨੂੰ ਗੁਰਦਵਾਰਾ ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ ਵਿਖੇ ਰਾਤ ਨੂੰ** 9.00 **ਵਜੇ ਹੁੰਦਾ ਹੈ।**

## ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ

ਦੇ ਬਾਨੀ ਸੰਤ ਬਾਬਾ ਵਰਿਆਮ ਸਿੰਘ ਜੀ ਵੱਲੋਂ ਲਿਖਤ ਅਤੇ ਪ੍ਰਕਾਸ਼ਿਤ ਪੁਸਤਕਾਂ

| | | *ਪੰਜਾਬੀ* | *ਹਿੰਦੀ* |
|---|---|---|---|
| 1. | ਸੁਰਤਿ ਸਬਦਿ ਮਾਰਗ | 50/ | 70/- |
| 2. | ਕਿਵ ਕੂੜੈ ਤੁਟੈ ਪਾਲਿ | 40/- | 35/- |
| 3. | ਬਾਤ ਅਗੰਮ ਕੀ -ਸੱਤ ਭਾਗਾਂ ਵਿਚ | 155/- | 235/- |
| 4. | ਕਿਵ ਸਚਿਆਰਾ ਹੋਈਐ -੧ | 30/- | 35/- |
| 5. | ਕਿਵ ਸਚਿਆਰਾ ਹੋਈਐ -੨ | 60/- | 65/- |
| 6. | ਕਿਵ ਸਚਿਆਰਾ ਹੋਈਐ - ੩ | 100/- | 100/- |
| 7. | ਹੋਵੈ ਅਨੰਦੁ ਘਣਾ | 25/- | 30/- |
| 8. | ਚਉਥੈ ਪਹਰਿ ਸਬਾਹ ਕੈ | 55/- | 60/- |
| 9. | ਸੁਰਤਿਆਂ ਉਪਜੈ ਚਾਉ | 40/- | 40/- |
| 10. | ਬਾਬਾਣੀਆਂ ਕਹਾਣੀਆਂ | 50/- | 50/- |
| 11. | ਸਰਬ ਪ੍ਰਿਅ ਗੁਰੂ ਗੋਬਿੰਦ ਸਿੰਘ | 10/- | 10/- |
| 12. | ਅੰਮ੍ਰਿਤ ਫੁਹਾਰ | 10/- | 10/- |
| 13. | ਅਗੰਮ ਅਗੋਚਰ ਦਾ ਮਾਰਗ | 60/- | 70/- |
| 14. | ਪੁਰਾਤਨ ਟੀਕਾ - ਜਪੁਜੀ ਸਾਹਿਬ | 10/- | 15/- |
| 15. | ਅਮਰ ਜੋਤਾਂ | 15/- | 15/- |
| 1੬. | ਹਿਮਾਲੀਆ ਦੇ ਸੰਤਾਂ ਦੇ ਸੰਗ ਨਿਵਾਸ | 100/- | |
| 18. | ਅਮਰ ਗਾਥਾ | 100/- | 100/- |
| 19. | ਧਰਮ ਯੁਧ ਕੇ ਚਾਇ | 50/- | |
| 20. | ਪਵਿਤਰ ਪੈਂਡਾ | 25/- | |
| 21. | ਭਗਤ ਪ੍ਰਹਿਲਾਦ | 10/- | 10/- |
| 22. | ਵੈਸਾਖੀ | 10/- | |
| 23. | ਰਾਜ ਯੋਗ | 40/- | |
| 24. | ਸਾਜਨ ਚਲੇ ਪਿਆਰਿਆ | 10/- | 10/- |
| 25. | ਅਬਿਨਾਸੀ ਜੋਤ ਭਾਗ-1 | 90/- | |
| 26. | ਅਬਿਨਾਸੀ ਜੋਤ ਭਾਗ-2 | 90/- | |
| 27. | ਰੂਹਾਨੀ ਗੁਲਦਸਤਾ -1 | 60/- | |
| 28. | ਰੂਹਾਨੀ ਗੁਲਦਸਤਾ - 2 | 60/- | |
| 29. | ਸੰਤ ਤੁਮਾਰੇ ਤੁਮਰੇ ਪ੍ਰੀਤਮ | 50/- | |
| 30. | ਅੰਮ੍ਰਿਤ ਬਚਨ ਸਾਧ ਕੀ ਬਾਣੀ | 80/- | |
| 31. | ਗੁਰੂ ਅਮਰਦਾਸ ਪਰਸੀਐ | 50/- | |
| 32. | ਭਗਵਤ ਗੀਤਾ.............। | 100/- | |
| 33. | ਅਨੰਦਮਈ ਜੀਵਨ ਜਾਚ | 50/- | |
| 34. | ਪੱਤਰਕਾਰ ਦੇ ਪ੍ਰਸ਼ਨ? ਮਹਾਂਪੁਰਸ਼ਾਂ ਵਲੋਂ ਉਤਰ | 25/- | |
| 35. | ਅਨੁਭਵੀ ਪ੍ਰਵਚਨ | 50/- | |
| 36. | ਰਿਸ਼ੀਆਂ ਮੁਨੀਆਂ ਦਾ ਬ੍ਰਹਮਗਿਆਨ | 35/- | |
| 37. | ਅੰਦਰਲੀ ਖੋਜ | 130/- | |
| 38. | ਸਿਮਰਤ ਕਹਾਂ ਨਹੀਂ | 135/- | |
| ੩9. | ਰੂਹਾਨੀ ਪ੍ਰਵਚਨ | 35/- | |
| 40. | 'ਸੇਵਾ ਸਿਮਰਨ ਜੁਗਤੀਆਂ' | 160/- | |
| 41. | 'ਮਾਨੁੱਖ ਤਨ ਦਾ ਪ੍ਰਯੋਜਨ' | 150/- | |
| 42. | 'ਯੋਗਾ ਉਪਰ ਲੈਕਚਰ', | 30/- | |
| 43. | 'ਕਰਮ ਬੰਧਨ ਤੋਂ ਮੁਕਤੀ' :- | 30/- | |

| | **English Version** | **Price** |
|---|---|---|
| 1. | Baisakhi | Rs. 5/- |
| 2. | How Rend The Veil of Untruth | Rs. 70/- |
| 3. | Discourses on the Beyond-1 | Rs 50/- |
| 4. | Discourses on the Beyond -2 | Rs. 50/- |
| 5. | Discourses on the Beyond -3 | Rs. 50/- |
| 6. | Discourses on the Beyond -4 | Rs. 60/- |
| 7. | Discourses on the Beyond -5 | Rs. 60/- |
| 8. | The way to the imperceptible | Rs. 80/- |
| 9. | The Lights Immortal | Rs. 20/- |
| 10. | Transcendental Bliss | Rs. 70/- |
| 11. | How to Know Thy Real Self-(Vol-1) | Rs. 80/- |
| 12. | How to Know Thy Real Self-(Vol-2) | Rs. 80/- |
| 13. | How to Know Thy Real Self-(Vol-3) | Rs. 110/- |
| 14. | The Dawn of Khalsa Ideals | Rs. 10/- |
| 15. | A Glimpse of His Holiness - Baba ji | Rs. 5/- |
| 16. | Divine Word Contemplation Path', | Rs.150/- |